# ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ

(ਪੀ-ਐਚ. ਡੀ. ਦੀ ਡਿਗਰੀ ਲਈ ਸ੍ਵੀਕ੍ਰਿਤ ਖੋਜ-ਪ੍ਰਬੰਧ)

ਉੱਤਰਾਰਧ



ਡਾ: ਰਤਨ ਸਿੰਘ ਜੱਗੀ
ਐਮ. ਏ., ਜੇ. ਡੀ., ਪੀ-ਐਚ. ਡੀ.
ਪੰਜਾਬੀ ਯੂਨੀਵਰਸਿਟੀ, ਪਟਿਆਲਾ





ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ

ਦਸਮ ਪਿਤਾ

ਸ਼੍ਰੀ ਗੁਰੂ ਗੋਬਿੰਦ ਸਿੰਘ ਜੀ

ਨੂੰ

ਜਿਨ੍ਹਾਂ ਦੇ ਤੱਤਵਾਵਧਾਨ ਵਿਚ ਇਹ ਸਾਹਿਤ ਰਚਿਆ ਗਿਆ

## Extract from Examiners' Report.

"This dissertation deals with one of the most controversial topics in the whole range of Panjabi literature and it is extremely gratifying that this work has been accomplished by the author at the cost of tremendous labour and scientific discrimination of a high order. The thesis is the result of vast erudition involving detailed mastery of almost the entire religious literature of the Sikhs on the one hand and of the Pauranic Sanskrit Literature on the other."

"The thesis displays mature judgement and patient industry in the compilation and sifting of evidence. It is presented in excellent literary style and affords delightful reading."

# ਦੋ ਸ਼ਬਦ

ਲਗਭਗ ਛੇ ਵਰ੍ਹੇ ਪਹਿਲਾਂ ਡਾ: ਮੋਹਨ ਸਿੰਘ 'ਦੀਵਾਨਾ' ਨੇ ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੀ ਖੋਜ ਲਈ 15 ਵਿਸ਼ਿਆਂ ਦੀ ਇਕ ਸੂਚੀ ਤਿਆਰ ਕੀਤੀ ਸੀ। ਉਸ ਵਿਚੋਂ ਇਕ ਵਿਸ਼ਾ "ਦਸਮ ਗ੍ਰੰਥ ਵਿਚ ਇਤਿਹਾਸਿਕ ਕਥਾਵਾਂ" (Historical Episodes in the Dasam Granth) ਵੀ ਸੀ। ਪਰ, ਅਸਲ ਵਿਚ, 'ਬਚ੍ਰਿਤ ਨਾਟਕ' ਦੇ 'ਅਪਨੀ-ਕਥਾ' ਆਦਿ ਪ੍ਰਸੰਗਾਂ ਨੂੰ ਛਡ ਕੇ ਬਾਕੀ ਦੀਆਂ ਰਚਨਾਵਾਂ ਇਤਿਹਾਸਿਕ ਨਹੀਂ, ਪੌਰਾਣਿਕ ਹਨ। ਫਲਸਰੂਪ, ਪੰਜਾਬੀ ਦੇ ਸੁਪ੍ਰਸਿੱਧ ਵਿਦਵਾਨ ਡਾ: ਭਾਈ ਜੋਧ ਸਿੰਘ ਅਤੇ ਡਾ: ਹਰਭਜਨ ਸਿੰਘ ਦੇ ਸੁਝਾਵ ਅਨੁਸਾਰ ਵਿਸ਼ੇ ਦਾ "ਦਸਮ ਗ੍ਰੰਥ ਵਿਚ ਸੰਗ੍ਰਹਿਤ ਪੌਰਾਣਿਕ ਕ੍ਰਿਤੀਆਂ ਦਾ ਵਿਵੇਚਨਾਤਮਕ ਅਧਿਐਨ" (A Critical study of the Pauranic Compositions in the Dasam Granth) ਇਹ ਸਰੂਪ ਨਿਸਚਿਤ ਕੀਤਾ ਅਤੇ ਇਸ ਨੂੰ ਪੀ-ਐਚ. ਡੀ. ਦੀ ਡਿਗਰੀ ਲਈ ਖੋਜ ਦਾ ਵਿਸ਼ਾ ਬਣਾਇਆ। ਤਿੰਨ ਸਾਲਾਂ ਦੀ ਕਠਿਨ ਤਪਸਿਆ ਉਪਰੰਤ ਉਦਿਸ਼ਟ ਖੋਜ-ਪ੍ਰਬੰਧ (Thesis) ਤਿਆਰ ਹੋਇਆ ਜਿਸ ਤੇ ਪੰਜਾਬ ਯੂਨੀਵਰਸਿਟੀ ਨੇ ਸਨ 1962 ਈ. ਵਿਚ ਪੀ-ਐਚ.ਡੀ. ਦੀ ਡਿਗਰੀ ਪ੍ਰਦਾਨ ਕੀਤੀ। ਉਸ ਪ੍ਰਬੰਧ ਵਿਚ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੇ ਕੇਵਲ ਦੋ ਪੱਖਾਂ ਉੱਤੇ ਖੋਜ ਕੀਤੀ ਗਈ ਸੀ : (1) ਪੌਰਾਣਿਕ ਕ੍ਰਿਤੀਆਂ ਦਾ ਕਰਤ੍ਰਿਤ੍ਵ (Authorship) ਅਤੇ (2) ਪੌਰਾਣਿਕ ਕ੍ਰਿਤੀਆਂ ਦਾ ਉਨ੍ਹਾਂ ਦੇ ਮੂਲਾਧਾਰ ਗ੍ਰੰਥਾਂ ਅਤੇ ਪ੍ਰਸੰਗਾਂ ਨਾਲ ਕਥਾਗਤ, ਭਾਵਨਾਗਤ ਅਤੇ ਸ਼ੈਲੀਗਤ ਤੁਲਨਾਤਮਕ ਅਧਿਐਨ। ਉਸ ਸਮੇਂ ਬਹੁਤ ਸਾਰੀ ਸਾਮਗ੍ਰੀ ਨੂੰ ਵਿਸਥਾਰ ਤੋਂ ਡਰਦਿਆਂ ਛਡ ਦਿੱਤਾ ਗਿਆ ਸੀ, ਪਰ ਹੁਣ ਉਸ ਸਾਰੀ ਸਾਮਗ੍ਰੀ ਅਤੇ ਪਿਛਲੇ ਦੋ ਸਾਲਾਂ ਵਿਚ ਕੀਤੀ ਹੋਰ ਖੋਜ ਨੂੰ ਮਿਲਾ ਕੇ ਉਕਤ ਦੋਹਾਂ ਪੱਖਾਂ ਉੱਤੇ ਦੋ ਸੁਤੰਤਰ ਖੋਜ-ਪ੍ਰਬੰਧ ਲਿਖਣ ਦੀ ਯੋਜਨਾ ਬਣਾਈ ਹੈ ; ਇਕ ਵਿਚ ਦਸਮ ਗ੍ਰੰਥ ਦੇ ਕਰਤ੍ਰਿਤ੍ਵ ਦਾ ਵਿਸ਼ਲੇਸ਼ਣ ਹੈ ਅਤੇ ਦੂਜੇ ਵਿਚ ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ। ਇਹ ਦੂਜਾ, ਇਸ ਵਕਤ ਆਪ ਜੀ ਦੇ ਹੱਥਾਂ ਵਿਚ ਹੈ।

ਇਸ ਖੋਜ-ਪ੍ਰਬੰਧ ਦੀ ਤਿਆਰੀ ਵਿਚ ਮੈਨੂੰ ਡਾ. ਹਜ਼ਾਰੀ ਪ੍ਰਸਾਦ, ਡਾ. ਮੰਗਲ ਦੇਵ ਸ਼ਾਸਤ੍ਰੀ, ਡਾ. ਸੁਰਿੰਦਰ ਸਿੰਘ ਕੋਹਲੀ, ਸ੍ਰੀ ਰਾਮ ਸ਼ੰਕਰ ਭਟਾਚਾਰਯ, ਪੰਡਿਤ ਸਥਾਨੂੰਦੱਤ ਸ਼ਰਮਾ ਆਦਿ ਵਿਦਵਾਨਾਂ ਦਾ ਸਮੇਂ ਸਮੇਂ ਸਹਿਯੋਗ ਪ੍ਰਾਪਤ ਹੋਇਆ ਹੈ। ਇਨ੍ਹਾਂ ਸਭ ਦਾ ਧਨਵਾਦੀ ਹਾਂ। ਪ੍ਰਿਯ ਵੀਰ ਸ: ਮਨੋਹਰ ਸਿੰਘ 'ਮਾਰਕੋਜ਼' ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ

ਆਪਣੇ ਰੁਝੇਵੇਂ ਛਡ ਕੇ ਜਨਮਸਾਖੀ ਦਾ ਫੋਟੋ-ਸਟੈਟ ਤਿਆਰ ਕੀਤਾ । ਡਾ: ਕੇ. ਸੀ. ਸ਼ਰੈਮਾ ਜਿਨ੍ਹਾਂ ਦੇ ਨਿਰਦੇਸ਼ਨ ਵਿਚ ਮੂਲ ਖੋਜ-ਪ੍ਰਬੰਧ ਤਿਆਰ ਕੀਤਾ ਗਿਆ ਸੀ, ਦਾ ਪਥ ਪ੍ਰਦਰਸ਼ਨ ਮੇਰੇ ਲਈ ਸਦਾ ਅਭੁਲ ਹੈ । ਮੈਂ ਆਪਣੀ ਧਰਮ ਪਤਨੀ ਸ੍ਰੀਮਤੀ ਰਾਜਿੰਦਰ ਜੱਗੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀਆਂ ਘਰੋਗੀ ਜ਼ਿਮੇਵਾਰੀਆਂ ਨੂੰ ਆਪ ਨਿਭਾ ਕੇ ਮੈਨੂੰ ਖੋਜ ਕਰਨ ਲਈ ਭਾਰ-ਮੁਕਤ ਕੀਤਾ ।

ਇਸ ਖੋਜ-ਪ੍ਰਬੰਧ ਦੇ ਪ੍ਰਕਾਸ਼ਨ ਲਈ ਸ: ਮਹਿਤਾਬ ਸਿੰਘ (ਨਿਊ ਬੁਕ ਕੰਪਨੀ) ਦੇ ਮਿਲਵਰਤਨ ਨੂੰ ਸਦਾ ਯਾਦ ਰਖਾਂਗਾ । ਇਸੇ ਤਰ੍ਹਾਂ ਪ੍ਰੋ: ਪਿਆਰ ਸਿੰਘ ਦਾ ਵੀ ਆਭਾਰੀ ਹਾਂ ਜਿਨ੍ਹਾਂ ਨੇ ਇਸ ਖੋਜ-ਪ੍ਰਬੰਧ ਦੀ ਛਪਾਈ ਸਮੇਂ ਯੋਗ ਸਹਾਇਤਾ ਦਿੱਤੀ ਹੈ ।

ਇਸ ਸਾਰੇ ਪ੍ਰਬੰਧ ਵਿਚ ਮੈਂ ਇਕ ਤਾਂ ਇਸ ਗਲ ਦਾ ਧਿਆਨ ਰਖਿਆ ਹੈ ਕਿ ਯਥਾਵਸ ਸਚ ਦੀ ਖੋਜ ਕਰਾਂ ਅਤੇ ਉਸ ਨੂੰ ਪੂਰੀ ਈਮਾਨਦਾਰੀ ਨਾਲ ਪੇਸ਼ ਕਰਾਂ । ਇਸੇ ਗਲ ਨੂੰ ਮੁਖ ਰਖਦਿਆਂ ਤੱਥਾਂ ਨੂੰ ਮੈਂ ਅਵਿਕ੍ਰਿਤ ਰੂਪ ਵਿਚ ਪੇਸ਼ ਕਰਨ ਲਈ ਵਿਗਿਆਨਿਕ ਵਿਧੀ ਨੂੰ ਅਪਨਾਇਆ ਹੈ ਅਤੇ ਬਿਨਾ ਖਿਚ ਤਾਣ ਦੇ ਹਰ ਪ੍ਰਸੰਗ ਨੂੰ ਸਪਸ਼ਟ ਰੂਪ ਵਿਚ ਸਾਹਮਣੇ ਲਿਆਂਦਾ ਹੈ । ਦੂਜੇ, ਮੈਂ ਆਲੋਚਨਾਧੀਨ ਗ੍ਰੰਥ ਪ੍ਰਤਿ ਸਿੱਖ ਸਮਾਜ ਵਿਚ ਉੱਤਰੋਤਰ ਵਧਦੀ ਉਪਰਾਮਤਾ ਦੇ ਮੂਲ ਕਾਰਣਾਂ ਵਲ ਵੀ ਤਟਸਥ ਰਹਿ ਕੇ ਸੰਕੇਤ ਕੀਤਾ ਹੈ ।

ਅੰਤ ਵਿਚ ਇਕ ਨਿਮਾਣੇ ਖੋਜੀ ਦੇ ਰੂਪ ਵਿਚ ਮੈਂ ਇਹ ਪ੍ਰਬੰਧ ਅਧਿਕਾਰੀ ਵਿਦਵਾਨਾਂ ਨੂੰ ਸਾਦਰ ਪੇਸ਼ ਕਰਦਾ ਹਾਂ, ਜਿਨ੍ਹਾਂ ਦੇ ਹਰ ਨਰੋਏ ਸੁਝਾਵ ਨੂੰ ਪ੍ਰਸੰਨਤਾ ਸਹਿਤ ਪ੍ਰਵਾਨ ਕਰ ਕੇ ਅਗਲੇ ਸੰਸਕਰਣ ਵਿਚ ਸਥਾਨ ਦਿਆਂਗਾ ।

ਰਤਨ ਸਿੰਘ ਜੱਗੀ

ਪੰਜਾਬੀ ਯੂਨੀਵਰਸਿਟੀ,
ਪਟਿਆਲਾ
20-2-1965

# ਵਿਸ਼ੇ ਸੂਚੀ



1. ਇਹ ਸਰਦਾਰ ਮਨੋਹਰ ਸਿੰਘ ਮਾਰਕੋਜ਼ ਦੇ ਸੰਗ੍ਰਿਹ ਤੋਂ ਪ੍ਰਾਪਤ ਕੀਤਾ ਹੈ। ਸਭ ਹਕ ਰਾਖਵੇਂ ਹਨ।

# ਭੂਮਿਕਾ

1. ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਬਾਦ ਸਿੱਖਾਂ ਵਿਚ ਦੂਜਾ ਸਤਿਕਾਰਯੋਗ ਅਤੇ ਮਹੱਤਵਪੂਰਨ ਗ੍ਰੰਥ 'ਦਸਮ ਗ੍ਰੰਥ' ਹੈ, ਪਰ 'ਆਦਿ ਗ੍ਰੰਥ' ਦੀ ਪ੍ਰਮਾਣਿਕਤਾ ਜਿਤਨੀ ਅਸੰਦਿਗਧ ਹੈ 'ਦਸਮ ਗ੍ਰੰਥ' ਦੀ ਉਤਨੀ ਹੀ ਵਿਵਾਦ ਪੂਰਣ ਹੈ। ਅਠਾਰਵੀਂ ਅਤੇ ਉਨੀਵੀਂ ਸਦੀ ਵਿਚ ਇਸ ਗ੍ਰੰਥ ਦਾ ਕਾਫੀ ਪਠਨ-ਪਾਠਨ ਹੁੰਦਾ ਰਿਹਾ, ਇਥੋਂ ਤਕ ਕਿ 'ਆਦਿ ਗ੍ਰੰਥ' ਦੇ ਨਾਲ ਇਸ ਗ੍ਰੰਥ ਦਾ ਵੀ ਗੁਰਦੁਆਰਿਆਂ ਵਿਚ ਦਰਬਾਰ ਲਗਦਾ ਰਿਹਾ, ਪਰ ਵੀਹਵੀਂ ਸਦੀ ਦੇ ਸੁਧਾਰਵਾਦੀ ਅੰਦੋਲਨਾਂ ਦੇ ਫਲਸਰੂਪ ਇਸ ਗ੍ਰੰਥ ਪ੍ਰਤਿ ਉਪਰਾਮਤਾ ਵਧਣ ਲਗੀ। ਕਿਉਂਕਿ ਇਨ੍ਹਾਂ ਅੰਦੋਲਨਾਂ ਦੀ ਬੌਧਿਕ ਰੁਚੀ ਪੌਰਾਣਿਕ ਭਾਵਨਾ ਵਾਲੇ ਗ੍ਰੰਥਾਂ ਦੇ ਪਠਨ-ਪਾਠਨ ਦੇ ਅਨੁਕੂਲ ਨਹੀਂ ਸੀ। ਸਿੱਟੇ ਵਜੋਂ ਗੁਰਦੁਆਰਿਆਂ ਵਿਚੋਂ ਇਸ ਗ੍ਰੰਥ ਦੀਆਂ ਬੀੜਾਂ ਨੂੰ ਹਟਾ ਦਿੱਤਾ ਗਿਆ, ਪਰ ਭੂਤਪੂਰਬ 'ਪੈਪਸੂ' ਖੇਤਰ ਦੇ ਕੁਝ ਕੁ ਗੁਰੂ-ਧਾਮਾਂ ਅਤੇ ਡੇਰਿਆਂ ਵਿਚ ਜੋ ਹੁਣੇ ਹੁਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਬਜ਼ੇ ਵਿਚ ਆਏ ਹਨ, ਇਸ ਗ੍ਰੰਥ ਨੂੰ ਅਜੇ ਵੀ 'ਆਦਿ ਗ੍ਰੰਥ' ਦੇ ਨਾਲ ਸਥਾਨ ਦਿਤਾ ਜਾਂਦਾ ਹੈ ਅਤੇ ਨਿਤ ਦੇ ਦੀਵਾਨ ਤੋਂ ਬਾਦ 'ਆਦਿ ਗ੍ਰੰਥ' ਵਾਂਗ ਇਸ ਤੋਂ ਵੀ 'ਹੁਕਮ' ਲਿਆ ਜਾਂਦਾ ਹੈ, ਇਥੋਂ ਤਕ ਕਿ ਗੁਰਦੁਆਰਾ 'ਦਮਦਮਾ ਸਾਹਿਬ' ਵਿਚ 'ਆਦਿ ਗ੍ਰੰਥ' ਵਾਲੇ ਬਾਰਾਮਾਂਹ ਦੇ ਨਾਲ 'ਦਸਮ ਗ੍ਰੰਥ' ਵਾਲੇ ਬਾਰਾਮਾਂਹ (ਕ੍ਰਿਸ਼ਨਾਵਤਾਰ ਪ੍ਰਸੰਗ ਵਿਚੋਂ) ਦਾ ਪਾਠ ਵੀ ਹਰ ਸੰਗ੍ਰਾਂਦ ਵਾਲੇ ਦਿਨ ਕੀਤਾ ਜਾਂਦਾ ਹੈ ਅਤੇ ਸਿੱਖਾਂ ਦੇ ਚਾਰ ਤਖਤਾਂ ਵਿਚੋਂ ਤਖਤ ਜਨਮ ਅਸਥਾਨ ਹਰਿ ਮੰਦਿਰ (ਪਟਨਾ) ਅਤੇ ਤਖਤ ਹਜ਼ੂਰ ਸਾਹਿਬ (ਹੈਦਰਾਬਾਦ) ਤੇ ਹੁਣ ਵੀ ਇਸ ਗ੍ਰੰਥ ਦਾ ਪੁਰਾਤਨ ਮਰਯਾਦਾ ਅਨੁਸਾਰ 'ਆਦਿ ਗ੍ਰੰਥ' ਦੇ ਨਾਲ ਦਰਬਾਰ ਲਗਾਇਆ ਜਾਂਦਾ ਹੈ।

2. ਸਿੱਖ ਵਿਦਵਾਨਾਂ ਵਿਚ ਇਸ ਗ੍ਰੰਥ ਸੰਬੰਧੀ ਪਰਸਪਰ ਵਿਰੋਧੀ ਵਿਵਾਦ ਇਸ ਦੇ ਸੰਕਲਨ-ਕਾਲ ਤੋਂ ਹੀ ਚਲ ਪਿਆ ਸੀ ਜਿਹੜਾ ਅਜ ਤਕ ਲਗਾਤਾਰ ਚਲ ਰਿਹਾ ਹੈ। ਕੁਝ ਵਿਦਵਾਨਾਂ ਨੇ ਇਸ ਸੰਪੂਰਣ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਰਚਿਤ ਮੰਨਿਆ ਹੈ ਅਤੇ ਕੁਝ ਵਿਦਵਾਨਾਂ ਅਨੁਸਾਰ ਇਸ ਵਿਚ ਬਹੁਤ ਥੋੜਾ ਅੰਸ਼ ਗੁਰੂ ਜੀ ਦਾ ਆਪਣਾ ਲਿਖਿਆ ਹੋਇਆ ਹੈ; ਬਾਕੀ ਹਿੱਸਾ ਦਰਬਾਰੀ ਕਵੀਆਂ ਦੀ ਰਚਨਾ ਮਾਤ੍ਰ ਹੈ। ਪੜ੍ਹੇ ਲਿਖੇ ਲੋਕ ਇਸ ਗ੍ਰੰਥ ਦੇ ਵਿਸ਼ੇ-ਵਸਤੂ ਪ੍ਰਤਿ ਉਪਰਾਮ ਹਨ, ਕਿਉਂਕਿ ਇਸ ਨਾਲ ਉਨ੍ਹਾਂ ਦੀ 'ਆਦਿ ਗ੍ਰੰਥ' ਸੰਬੰਧੀ ਭਗਤੀ-ਭਾਵਨਾ ਨੂੰ ਠੇਸ ਲਗਦੀ ਹੈ। ਇਸ ਗ੍ਰੰਥ ਦੀ ਸੰਖਿਪਤ ਰੂਪ-ਰੇਖਾ

ਦੇਣ ਤੋਂ ਬਾਦ ਅਸੀਂ ਇਹ ਸਪੱਸ਼ਟ ਕਰਾਂਗੇ ਕਿ ਦਸਮ ਗ੍ਰੰਥ ਦਾ ਸੰਕਲਨ ਕਿਵੇਂ ਹੋਇਆ ? ਇਸ ਦੇ ਵਿਸ਼ੇ-ਵਸਤੂ ਬਾਰੇ ਸਿੱਖ ਵਿਦਵਾਨਾਂ ਵਿਚ ਵਿਵਾਦ ਕਦ ਤੋਂ ਚਲਿਆ ? ਆਧੁਨਿਕ ਲੀਹਾਂ ਤੇ ਇਸ ਗ੍ਰੰਥ ਦਾ ਅਧਿਐਨ ਕਦ ਤੋਂ ਸ਼ੁਰੂ ਹੋਇਆ ? ਇਸ ਅਧਿਐਨ ਨੂੰ ਕਿਵੇਂ ਅਗੇ ਵਧਾਇਆ ਗਿਆ ਅਤੇ ਇਸ ਵਿਚ ਪ੍ਰਸਤੁਤ ਖੋਜ-ਪ੍ਰਬੰਧ ਦਾ ਕੀ ਯੋਗਦਾਨ ਹੈ ?

3. ਦਸਮ ਗ੍ਰੰਥ 1428 ਪੰਨਿਆਂ ਦਾ ਇਕ ਵਡਾ ਗ੍ਰੰਥ ਹੈ,[1] ਜਿਸ ਦੇ ਵਰਤਮਾਨ ਰੂਪ ਵਿਚ ਹੇਠ ਲਿਖੇ ਕ੍ਰਮ ਅਨੁਸਾਰ ਬਾਣੀਆਂ ਦਰਜ ਹਨ—

(1) ਜਾਪੁ, (2) ਅਕਾਲ ਉਸਤਤਿ, (3) ਬਚਿਤ੍ਰ ਨਾਟਕ (ਅਪਨੀ ਕਥਾ), (4) ਚੰਡੀ ਚਰਿਤ੍ਰ-ਉਕਤਿ ਬਿਲਾਸ, (5) ਚੰਡੀ ਚਰਿਤ੍ਰ ਦੂਜਾ, (6) ਵਾਰ ਦੁਰਗਾ ਕੀ (ਵਾਰ ਸ੍ਰੀ ਭਗਉਤੀ ਜੀ ਕੀ), (7) ਗਿਆਨ ਪ੍ਰਬੋਧ, (8) ਚੌਬੀਸ ਅਵਤਾਰ, (9) ਬ੍ਰਹਮਾਵਤਾਰ, (10) ਰੁਦ੍ਰਾਵਤਾਰ (ਦਤਾਤ੍ਰੇਯ ਅਤੇ ਪਾਰਸਨਾਥ), (11) ਸ਼ਬਦ ਹਜ਼ਾਰੇ (ਬਿਸਨ ਪਦੇ), (12) ਸਵੈਯੇ (33), (13) ਖਾਲਸਾ ਮਹਿਮਾ, (14) ਸ਼ਸਤ੍ਰ ਨਾਮ ਮਾਲਾ, (15) ਚਰਿਤ੍ਰੋਪਾਖਿਆਨ, (16) ਜ਼ਫ਼ਰਨਾਮਾ ਅਤੇ ਹਿਕਾਇਤਾਂ ।

ਇਨ੍ਹਾਂ ਰਚਨਾਵਾਂ ਤੋਂ ਛੁਟ ਪ੍ਰਾਚੀਨ ਬੀੜਾਂ ਵਿਚ ਕੁਝ ਹੋਰ ਕ੍ਰਿਤੀਆਂ ਵੀ ਸੰਕਲਿਤ ਹਨ, ਪਰ ਉਨ੍ਹਾਂ ਬੀੜਾਂ ਵਿਚ ਕ੍ਰਮ ਸੰਬੰਧੀ ਏਕਤਾ ਨਹੀਂ ਹੈ। ਉਪਰੋਕਤ ਕ੍ਰਮ ਵਿਚੋਂ ਅੰਕ 1, 2, 7, 11, 12 ਅਤੇ 13 ਵਾਲੀਆਂ ਰਚਨਾਵਾਂ ਦਾ ਸੰਬੰਧ ਲਗਭਗ ਭਗਤੀ-ਕਾਵਿ ਨਾਲ ਹੈ। 'ਸ਼ਸਤ੍ਰ ਨਾਮ ਮਾਲਾ' (ਕ੍ਰਮਾਂਕ 14) ਵਿਚ ਭਿੰਨ ਭਿੰਨ ਸ਼ਸਤ੍ਰਾਂ ਦੇ ਨਾਂ ਦੇ ਕੇ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ ਗਈ ਹੈ । 'ਜ਼ਫਰਨਾਮਾ' (ਕ੍ਰਮਾਂਕ 16) ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਇਤਿਹਾਸਿਕ ਪੱਤਰ ਹੈ ਅਤੇ ਹਿਕਾਇਤਾਂ ਇਸੇ ਦਾ ਪਰਿਸ਼ਿਸ਼ਟ (Appendix) ਮੰਨੀਆਂ ਜਾਂਦੀਆਂ ਹਨ। ਬਾਕੀ ਸਾਰੀਆਂ ਪੌਰਾਣਿਕ ਕ੍ਰਿਤੀਆਂ ਹਨ।

4. 'ਚਰਿਤ੍ਰੋਪਾਖਿਆਨ' (ਕ੍ਰਮਾਂਕ 15) ਦਸਮ ਗ੍ਰੰਥ ਦੇ 580 ਪੰਨਿਆਂ ਤੇ ਵਿਆਪਕ ਸੁਤੰਤਰ ਰਚਨਾ ਹੈ। ਇਸ ਵਿਚ 404 ਚਰਿਤ੍ਰ ਕਥਾਵਾਂ ਵਰਣਿਤ ਹਨ, ਪ੍ਰਧਾਨਤਾ ਇਸਤ੍ਰੀ ਚਰਿਤ੍ਰਾਂ ਦੀ ਹੀ ਹੈ। ਇਸ ਲਈ ਇਸ ਨੂੰ 'ਤ੍ਰਿਆ ਚਰਿਤ੍ਰ' ਜਾਂ 'ਤ੍ਰਿਆ ਚਲਿਤ੍ਰ' ਦਾ ਨਾਂ ਵੀ ਦਿੱਤਾ ਜਾਂਦਾ ਹੈ। ਇਸ ਵਿਚ ਇਤਿਹਾਸਿਕ, ਪੌਰਾਣਿਕ, ਦੇਸੀ, ਵਿਦੇਸ਼ੀ, ਕਾਲਪਨਿਕ ਆਦਿ ਅਨੇਕ ਕਥਾਵਾਂ ਦੀ ਯੋਜਨਾ ਪੌਰਾਣਿਕ ਰੀਤੀ ਨਾਲ ਹੋਈ ਹੈ। ਇਨ੍ਹਾਂ ਵਿਚੋਂ ਉਨੀਂ ਕਥਾਵਾਂ ਦੇ ਸਰੋਤ ਜਾਂ ਵਾਤਾਵਰਣ ਪੌਰਾਣਿਕ ਹਨ, ਜਿਵੇਂ —

(1) ਕ੍ਰਿਸ਼ਨ-ਰਾਧਕਾ (ਚਰਿਤ੍ਰ–12), (2) ਕ੍ਰਿਸ਼ਨ-ਰਾਧਾ (ਚਰਿਤ੍ਰ–80), (3)

1. ਵਿਸ਼ੇ ਦੇ ਪ੍ਰਤਿਪਾਦਨ ਲਈ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਦਸਮ ਗ੍ਰੰਥ ਨੂੰ ਆਧਾਰ ਬਣਾਇਆ ਹੈ ਅਤੇ ਹਥ-ਲਿਖਿਤ ਬੀੜਾਂ ਦਾ ਉਲੇਖ ਪ੍ਰਸੰਗ ਵਸ ਕੀਤਾ ਹੈ।

ਕੈਕਈ-ਦਸ਼ਰਥ (ਚਰਿਤ੍ਰ—102), (4) ਗੌਤਮ-ਅਹਿਲਿਆ (ਚਰਿਤ੍ਰ—115), (5) ਸੁੰਦ-ਉਪਸੁੰਦ-ਤਿਲੋਤਮਾ (ਚਰਿਤ੍ਰ—116), (6) ਸਚੀ-ਯਯਾਤੀ (ਚਰਿਤ੍ਰ—117), (7) ਵ੍ਰਿੰਦਾ-ਜਲੰਧਰ-ਵਿਸ਼ਨੂੰ (ਚਰਿਤ੍ਰ—120), (8) ਮੋਹਿਨੀ-ਦੈਂਤ (ਚਰਿਤ੍ਰ—123), (9) ਰਾਮ-ਰਾਵਣ-ਇੰਦੁਮਤੀ (ਚਰਿਤ੍ਰ—125), (10) ਅਰਜਨ-ਦ੍ਰੋਪਦੀ (ਚਰਿਤ੍ਰ—137), (11) ਪਾਰਬਤੀ-ਭਸਮਾਗੰਦ-ਸ਼ਿਵ (ਚਰਿਤ੍ਰ—141), (12) ਊਸ਼ਾ-ਅਨਿਰੁੱਧ (ਚਰਿਤ੍ਰ—142), (13) ਲੱਛਮੀ-ਵਿਸ਼ਨੂੰ-ਜੰਭਾਸੁਰ (ਚਰਿਤ੍ਰ—152), (14) ਨਲ-ਦਮਯੰਤੀ (ਚਰਿਤ੍ਰ—157), (15) ਦ੍ਰੋਪਦੀ-ਕੀਚਕ-ਪਾਂਡਵ (ਚਰਿਤ੍ਰ—184), (16) ਨਰਕਾਸੁਰ-ਰਾਨੀ-ਕ੍ਰਿਸ਼ਨ (ਚਰਿਤ੍ਰ—203), (17) ਬ੍ਰਹਮਾ-ਮੁਨੀ-ਪਤਨੀ (ਚਰਿਤ੍ਰ—319), (18) ਕ੍ਰਿਸ਼ਨ-ਰੁਕਮਣੀ (ਚਰਿਤ੍ਰ—320). (19) ਮਹਾਕਾਲ-ਦੀਰਘਦਾੜ੍ਹ (ਚਰਿਤ੍ਰ—405)।

ਇਨ੍ਹਾਂ ਤੋਂ ਛੁਟ, 'ਹੀਰ ਰਾਂਝਾ' (ਚਰਿਤ੍ਰ—98) ਅਤੇ 'ਸੱਸੀ ਪੁੰਨੂੰ' (ਚਰਿਤ੍ਰ—109) ਦੇ ਚਰਿਤ੍ਰ-ਪ੍ਰਸੰਗਾਂ ਵਿਚ 'ਹੀਰ' ਅਤੇ 'ਸੱਸੀ' ਦਾ ਸੰਬੰਧ ਪੌਰਾਣਿਕ ਪਾਤਰਾਂ ਨਾਲ ਸਥਾਪਿਤ ਕਰ ਕੇ ਉਨ੍ਹਾਂ ਦਾ ਵਿਵਰਣ ਪੌਰਾਣਿਕ ਵਾਤਾਵਰਣ ਅਤੇ ਪਿਛੋਕੜ ਅਨੁਸਾਰ ਪੇਸ਼ ਕੀਤਾ ਗਿਆ ਹੈ।

5. ਦਸਮ ਗ੍ਰੰਥ ਦੀਆਂ ਬਾਕੀ ਰਚਨਾਵਾਂ (ਕ੍ਰਮਾਂਕ 3, 4, 5, 8, 9, 10) ਅਸਲ ਵਿਚ 'ਬਚਿਤ੍ਰ ਨਾਟਕ' ਦਾ ਹੀ ਅੰਗ ਹਨ। 'ਬਚਿਤ੍ਰ ਨਾਟਕ' ਜਿਹਾ ਕਿ ਇਸ ਦੇ ਨਾਂ ਤੋਂ ਸਪੱਸ਼ਟ ਹੈ ਵਿਚਿਤ੍ਰ ਜਾਂ ਅਦਭੁਤ ਲੀਲਾਵਾਂ ਜਾਂ ਚਰਿਤ੍ਰਾਂ ਦਾ ਸੰਗ੍ਰਹਿ ਹੈ। ਦਸਮ ਗ੍ਰੰਥ ਦੇ ਲਗਭਗ 634 ਪੰਨਿਆਂ ਵਿਚ ਇਹ ਮਹੱਤਵਪੂਰਣ ਕ੍ਰਿਤੀ ਰਚੀ ਗਈ ਹੈ। ਇਸ ਵਿਚ ਸਭ ਤੋਂ ਪਹਿਲਾਂ, 14 ਅਧਿਆਇਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ 'ਅਪਨੀ ਕਥਾ' ਵਰਣਿਤ ਹੈ, ਫਿਰ ਅੱਠ ਅੱਠ ਅਧਿਆਇਆਂ ਵਿਚ ਭਿੰਨ ਭਿੰਨ ਸ਼ੈਲੀਆਂ ਵਿਚ ਲਿਖੇ ਦੋ ਚੰਡੀ-ਚਰਿਤ੍ਰ ਹਨ। ਇਸ ਤੋਂ ਬਾਦ ਵਿਸ਼ਨੂੰ ਦੇ 'ਚੌਬੀਸ ਅਵਤਾਰ'—ਮੱਛ, ਕੱਛ, ਮਹਾ ਮੋਹਨੀ, ਨਰ-ਨਾਰਾਇਣ, ਵੈਰਾਹ, ਨਰ-ਸਿੰਘ, ਬਾਵਨ, ਪਰਸਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਅਰਹੰਤ, ਮਨੁ, ਧਨਵੰਤਰੀ, ਸੂਰਜ, ਚੰਦ੍ਰ, ਰਾਮ, ਕ੍ਰਿਸ਼ਨ, ਨਰ, ਬੌਧ, ਨਿਹਕਲੰਕੀ—ਅਤੇ 'ਮੀਰ ਮਹਿਦੀ' ਦਾ ਵਰਣਨ ਹੈ। ਤਦੁਪਰੰਤ ਬ੍ਰਹਮਾ ਦੇ ਸੱਤ ਅਵਤਾਰਾਂ—ਬਾਲਮੀਕ, ਕਸ਼ੱਪ, ਸ਼ੁਕ੍ਰ, ਬਹਸਪਤੀ, ਵਿਆਸ, ਛੇ ਸ਼ਾਸਤ੍ਰੋਧਾਰਕ ਅਤੇ ਕਾਲੀਦਾਸ—ਦਾ ਵਰਣਨ ਹੈ, ਅਤੇ ਫਿਰ ਰੁਦ੍ਰ ਦੇ ਦੋ ਅਵਤਾਰਾਂ—ਦੱਤਾਤ੍ਰੇਯ ਅਤੇ ਪਾਰਸਨਾਥ—ਦਾ ਚਿਤ੍ਰਣ ਹੈ। ਇਨ੍ਹਾਂ ਸਾਰੀਆਂ ਕਥਾਵਾਂ ਦੇ ਸਰੋਤ ਲਗਭਗ ਪੌਰਾਣਿਕ ਹਨ। 'ਵਾਰ ਸ੍ਰੀ ਭਗਉਤੀ ਜੀ ਕੀ' (ਕ੍ਰਮਾਂਕ 6) 'ਦੁਰਗਾ ਸਪਤਸ਼ਤੀ' ਤੇ ਆਧਾਰਿਤ ਸੁਤੰਤਰ ਵੀਰ-ਰਸੀ ਪੌਰਾਣਿਕ ਰਚਨਾ ਹੈ।

6. ਸਿੱਖ ਇਤਿਹਾਸ ਅਤੇ ਪਰੰਪਰਾ ਅਨੁਸਾਰ ਦਸਮ ਗੁਰੂ ਦੇ 52 ਦਰਬਾਰੀ ਕਵੀ ਪ੍ਰਾਚੀਨ ਪੌਰਾਣਿਕ ਰਚਨਾਵਾਂ ਦਾ ਭਾਸ਼ਾ ਰੂਪਾਂਤਰ ਜਾਂ ਅਨੁਵਾਦ ਤਿਆਰ ਕਰਦੇ ਸਨ ਤਾਂ ਜੋ ਸੰਸਕ੍ਰਿਤ ਗ੍ਰੰਥਾਂ ਵਿਚ ਲੁਪਤ ਪਏ ਵਿਚਾਰਾਂ ਅਤੇ ਕਥਾਵਾਂ ਤੋਂ ਸਿੱਖ ਜਗਤ ਜਾਣੂ ਹੋ ਸਕੇ। ਸੰਮਤ 1761 ਬਿ. ਵਿਚ ਜਦ ਗੁਰੂ ਜੀ ਨੇ ਆਨੰਦਪੁਰ ਛਡਿਆ ਤਾਂ ਅਜਿਹਾ ਸਾਰਾ ਸਾਹਿਤ ਸਰਸਾ ਨਦੀ ਵਿਚ ਰੁੜ੍ਹ ਗਿਆ। ਉਪਰੋਕਤ ਸਾਹਿਤ ਵਿਚੋਂ ਜਿਨ੍ਹਾਂ ਗ੍ਰੰਥਾਂ ਜਾਂ ਪੋਥੀਆਂ ਦੇ ਉਤਾਰੇ ਪੰਜਾਬ ਆਦਿ ਮੈਦਾਨੀ ਪ੍ਰਦੇਸ਼ਾਂ ਵਿਚ ਰਹਿਣ ਵਾਲੇ ਸ਼ਰਧਾਲੂਆਂ ਪਾਸ ਸੁਰਖਿਅਤ ਪਏ ਸਨ, ਉਨ੍ਹਾਂ ਨੂੰ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਦ ਭਾਈ ਮਨੀ ਸਿੰਘ ਦੇ ਉੱਦਮ ਨਾਲ ਇਕੱਠਾ ਕੀਤਾ ਗਿਆ ਅਤੇ ਉਨ੍ਹਾਂ ਨੂੰ ਸਾਂਭ ਕੇ ਰਖਣ ਲਈ 'ਆਦਿ ਗ੍ਰੰਥ' ਦੀ ਸਰਣੀ ਤੇ ਇਕ ਬੀੜ ਵਿਚ ਸੰਕਲਿਤ ਕਰ ਦਿੱਤਾ ਗਿਆ। ਇਸ ਵਿਚ ਦਸਮ ਗੁਰੂ ਦੀਆਂ ਨਿਜੀ ਬਾਣੀਆਂ ਵੀ ਦਰਜ ਸਨ। ਉਸ ਤੋਂ ਪਿੱਛੋਂ ਕੁਝ ਹੋਰ ਮੁਖੀ ਸਿੱਖਾਂ—ਭਾਈ ਸੁਖਾ ਸਿੰਘ, ਬਾਬਾ ਦੀਪ ਸਿੰਘ ਆਦਿ—ਨੇ ਬਾਦ ਵਿਚ ਪ੍ਰਾਪਤ ਹੋਈਆਂ ਹੋਰ ਰਚਨਾਵਾਂ ਨੂੰ ਸ਼ਾਮਲ ਕਰਕੇ ਆਪਣੀ ਆਪਣੀ ਰੁਚੀ ਅਨੁਸਾਰ ਭਿੰਨ ਭਿੰਨ ਬੀੜਾਂ ਤਿਆਰ ਕੀਤੀਆਂ। ਉਦੋਂ ਇਸ ਗ੍ਰੰਥ ਨੂੰ 'ਬਚਿਤ੍ਰ ਨਾਟਕ' ਦਾ ਨਾਂ ਦਿਤਾ ਜਾਂਦਾ ਸੀ, ਪਰ ਬਾਦ ਵਿਚ ਇਸ ਨੂੰ 'ਦਸਵੇਂ ਪਾਤਿਸ਼ਾਹ ਦਾ ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਹੀ 'ਦਸਮ ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ।

7. ਭਾਈ ਮਹਿਤਾਬ ਸਿੰਘ ਮੀਰਾ ਕੋਟੀਏ ਵਾਲੀ ਘਟਨਾ[1] ਤੋਂ ਸਾਬਤ ਹੁੰਦਾ ਹੈ ਕਿ ਇਸ ਗ੍ਰੰਥ ਦੀ ਬੀੜ ਬਝਣ ਤੋਂ ਹੀ ਇਸ ਨੂੰ ਇੰਨ ਬਿੰਨ ਨਾ ਰਖਣ ਲਈ ਵਿਵਾਦ ਚਲ ਪਿਆ, ਕਿਉਂਕਿ ਭਗਤੀ-ਭਾਵ ਵਾਲੀ ਸ੍ਰੀ ਮੁਖਵਾਕ ਬਾਣੀ ਨੂੰ ਪੌਰਾਣਿਕ ਕਥਾਵਾਂ ਨਾਲ ਦਰਜ ਰਹਿਣਾ ਉਚਿਤ ਨਾ ਸਮਝਿਆ ਗਿਆ। ਪਰ ਭਾਈ ਮਹਿਤਾਬ ਸਿੰਘ ਦੇ ਦਖਲ ਨਾਲ ਇਸ ਦੀ ਆਰਜ਼ੀ ਮੇਟ ਪੈ ਗਈ। ਸਿੱਖਾਂ ਦੇ ਆਤਮ-ਰਖਿਆ ਲਈ ਯੁੱਧਾਂ ਵਿਚ ਲੀਨ ਰਹਿਣ ਕਰਕੇ ਇਸ ਵਿਵਾਦ ਦਾ ਸਮੁਚਿਤ ਨਿਪਟਾਰਾ ਨਾ ਹੋ ਸਕਿਆ। 'ਦਿ ਸਿੱਖ ਰਿਲੀਜਨ, ਏ ਸਿੰਪੋਜ਼ੀਅਮ' ਵਿਚ ਦਰਜ ਮਿ: ਵਿਲਸਨ (1848 ਈ:) ਦੇ ਇਤਿਹਾਸਿਕ ਨਿਬੰਧ ਅਤੇ ਮੇਜਰ ਕੰਨਿਘਮ (1849 ਈ:) ਦੇ ਸਿੱਖ ਇਤਿਹਾਸ ਤੋਂ ਇਹ ਭਲੀ ਭਾਂਤ ਸਪੱਸ਼ਟ ਹੈ ਕਿ ਸਿੱਖ ਰਾਜ ਦੀਆਂ ਸ਼ਾਮਾਂ ਤਕ ਇਸ ਗ੍ਰੰਥ ਵਿਚ ਸੰਕਲਿਤ ਰਚਨਾਵਾਂ ਦਾ ਸੰਪੂਰਣ ਕਰਤ੍ਰਿਤਵ ਦਸਮ ਗੁਰੂ ਨਾਲ ਸੰਬੰਧਿਤ ਨਹੀਂ ਸੀ। ਇਨ੍ਹਾਂ ਇਤਿਹਾਸਕਾਰਾਂ ਨੇ ਉਸ ਵਕਤ ਸਿੱਖ ਸਮਾਜ ਵਿਚ ਪ੍ਰਚਲਿਤ ਧਾਰਨਾ ਅਨੁਸਾਰ ਕੁਝ ਕੁ ਰਚਨਾਵਾਂ ਨੂੰ ਹੀ ਗੁਰੂ ਕ੍ਰਿਤ ਮੰਨਿਆ ਹੈ। ਸਿੰਘ ਸਭਾ ਦੀਆਂ ਸੁਧਾਰਵਾਦੀ ਪ੍ਰਵਿਰਤੀਆਂ ਦੇ ਫਲਸਰੂਪ ਜਦ ਇਸ ਗ੍ਰੰਥ ਦੀ ਪੁਣ-ਛਾਣ ਆਰੰਭ ਹੋਈ ਤਾਂ ਸਨਾਤਨੀ ਧੜੇ ਵਾਲੇ ਸਿੱਖ ਵਿਦਵਾਨਾਂ ਦੀਆਂ ਪੁਜਾਰੀ ਰੁਚੀਆਂ ਨੂੰ ਠੇਸ ਲੱਗੀ। ਸਿੱਟੇ ਵਜੋਂ, ਸਿੱਖ ਵਿਦਵਾਨ ਦੋ ਧੜਿਆਂ ਵਿਚ ਵੰਡੇ

1. ਮਹਾਨ ਕੋਸ਼, ਪੰ: 1844

ਗਏ । ਸਿੰਘ ਸਭਾ, ਅੰਮ੍ਰਿਤਸਰ ਦੇ ਵਿਦਵਾਨਾਂ ਨੇ ਸੰਪੂਰਣ ਦਸਮ ਗ੍ਰੰਥ ਨੂੰ ਗੁਰੂ ਰਚਿਤ ਸਿੱਧ ਕਰਨ ਲਈ ਆਪਣੇ ਤਰਕ ਪੇਸ਼ ਕਰਨੇ ਸ਼ੁਰੂ ਕੀਤੇ ਅਤੇ ਲਾਹੌਰ ਵਾਲੀ ਸਿੰਘ ਸਭਾ ਦੇ ਪ੍ਰਵਰਤਕ ਪ੍ਰੋ: ਗੁਰਮੁਖ ਸਿੰਘ ਅਤੇ ਪੰਚ ਖਾਲਸਾ ਦੀਵਾਨ ਦੇ ਮੋਢੀ ਬਾਬੂ ਤੇਜਾ ਸਿੰਘ ਆਦਿ ਨੇ ਜੋ ਸੁਧਾਰਵਾਦੀ ਧੜੇ ਦੇ ਸਨ, ਸਨਾਤਨੀ ਧੜੇ ਦੀ ਦਸਮ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਧਾਰਨਾ ਦਾ ਡਟ ਕੇ ਵਿਰੋਧ ਕੀਤਾ । ਦਸਮ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਵਿਵਾਦ ਦਾ ਇਹ ਦੂਜਾ ਦੌਰ ਸੀ । ਇਸ ਦੌਰਾਨ ਵਿਚ ਉੱਤਰ-ਪ੍ਰਤਿ-ਉੱਤਰ ਰੂਪ ਵਿਚ ਅਨੇਕ ਲੇਖ ਸਮਾਚਾਰ ਪੱਤਰਾਂ ਵਿਚ ਛਪਦੇ ਰਹੇ । ਕੁਝ ਛੋਟੀਆ ਮੋਟੀਆਂ ਕਿਤਾਬਾਂ ਵੀ ਲਿਖੀਆਂ ਗਈਆਂ, ਪਰ ਸੰਨ 1947 ਤਕ ਇਹ ਵਿਵਾਦ ਅਨਿਰਣਿਤ ਰੂਪ ਵਿਚ ਜਾਰੀ ਰਿਹਾ ।

8. ਦੇਸ-ਵੰਡ ਤੋਂ ਬਾਦ ਜਦ ਦੇਸੀ ਭਾਸ਼ਾਵਾਂ ਦਾ ਮਹੱਤਵ ਵਧਿਆ ਅਤੇ ਆਧੁਨਿਕ ਵਿਧੀ ਅਨੁਸਾਰ ਖੋਜ ਸ਼ੁਰੂ ਹੋਈ ਤਾਂ ਦਸਮ ਗ੍ਰੰਥ ਵਲ ਵੀ ਵਿਦਵਾਨ ਆਕਰਸ਼ਿਤ ਹੋਏ । ਡਾ: ਤ੍ਰਿਲੋਚਨ ਸਿੰਘ ਦਾ ਸੰਨ 1955 ਈ: ਦੇ ਅੰਗ੍ਰੇਜ਼ੀ ਮਾਸਕ ਪੱਤਰ 'ਸਿੱਖ ਰਿਵੀਊ' ਦੇ ਕੁਝ ਕੁ ਅੰਕਾਂ (ਅਪ੍ਰੈਲ, ਮਈ, ਜੂਨ, ਜੁਲਾਈ) ਵਿਚ "ਦਸਮ ਗ੍ਰੰਥ ਦਾ ਸੰਕਲਨ ਅਤੇ ਇਤਿਹਾਸ" ਨਾਮਕ ਧਾਰਾਵਾਹੀ ਨਿਬੰਧ ਛਪਿਆ । ਇਸ ਨਿਬੰਧ ਵਿਚ ਜ਼ਿਆਦਾ ਚਰਚਾ ਕਰਤ੍ਰਿਤਵ ਬਾਰੇ ਹੀ ਹੋਈ ਅਤੇ ਸੰਪੂਰਣ ਦਸਮ-ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਦਾ ਰਚਿਆ ਸਿੱਧ ਕੀਤਾ ਗਿਆ । ਇਸੇ ਵਿਚਾਰ ਪਰੰਪਰਾ ਦੇ ਦੂਜੇ ਵਿਦਵਾਨ ਭਾਈ ਰਣਧੀਰ ਸਿੰਘ ਨੇ ਦਸਮ ਗ੍ਰੰਥ ਦੇ ਕਰਤ੍ਰਿਤਵ ਸੰਬੰਧੀ ਆਪਣੀ ਪੁਸਤਕ "ਦਸਵੇਂ ਪਾਤਿਸ਼ਾਹ ਕੇ ਗ੍ਰੰਥ ਦਾ ਇਤਿਹਾਸ" ਸੰਨ 1955 ਈ: ਵਿਚ ਪ੍ਰਕਾਸ਼ਿਤ ਕੀਤੀ, ਜਿਸ ਵਿਚ ਦਸਮ-ਗ੍ਰੰਥ ਦੇ ਸੰਪੂਰਣ ਕਰਤ੍ਰਿਤਵ ਦਾ ਸੰਬੰਧ ਦਸਮ ਗੁਰੂ ਨਾਲ ਜੋੜਿਆ ਗਿਆ । ਸੰਨ 1958 ਈ: ਵਿਚ ਡਾ: ਧਰਮ ਪਾਲ ਆਸ਼ਟਾ ਨੂੰ ਪੰਜਾਬ ਯੂਨੀਵਰਸਟੀ ਨੇ "ਦਸਮ ਗ੍ਰੰਥ ਦੀ ਕਵਿਤਾ" ਨਾਂ ਦੇ ਵਿਸ਼ੇ ਤੇ ਅੰਗ੍ਰੇਜ਼ੀ ਵਿਚ ਛਪੇ ਖੋਜ-ਪ੍ਰਬੰਧ (thesis) ਤੇ ਪੀ-ਐਚ. ਡੀ. ਦੀ ਉਪਾਧੀ ਪ੍ਰਦਾਨ ਕੀਤੀ ! ਡਾ: ਆਸ਼ਟਾ ਨੇ ਦਸਮ-ਗ੍ਰੰਥ ਦੀ ਕਵਿਤਾ ਦੇ ਭਿੰਨ ਭਿੰਨ ਪੱਖਾਂ ਤੋਂ ਛੁਟ ਇਸ ਦੇ ਕਰਤ੍ਰਿਤਵ ਬਾਰੇ ਵੀ ਵਿਚਾਰ ਕਰਕੇ ਇਸ ਨੂੰ ਦਸਮ ਗੁਰੂ ਦੀ ਰਚਨਾ ਸਿੱਧ ਕੀਤਾ । ਇਸ ਤੋਂ ਬਾਦ ਸੰਨ 1959 ਈ: ਵਿਚ ਦਿੱਲੀ ਯੂਨੀਵਰਸਟੀ ਨੇ ਡਾ: ਹਰਭਜਨ ਸਿੰਘ ਨੂੰ "ਗੁਰਮੁਖੀ ਲਿਪੀ ਮੇਂ ਉਪਲਬਧ ਹਿੰਦੀ ਕਾਵਿ ਕਾ ਆਲੋਚਨਾਤਮਕ ਅਧਿਐਨ" ਨਾਮਕ ਖੋਜ-ਪ੍ਰਬੰਧ ਤੇ ਪੀ-ਐਚ.ਡੀ. ਦੀ ਉਪਾਧੀ ਦਿੱਤੀ । ਇਸ ਵਿਚ ਡਾ: ਹਰਭਜਨ ਸਿੰਘ ਨੇ ਲਗਭਗ 200 ਪੰਨੇ ਦਸਮ ਗ੍ਰੰਥ ਦੇ ਵਿਵੇਚਨ ਨੂੰ ਅਰਪਣ ਕੀਤੇ । ਇਹ ਵਿਦਵਾਨ ਇਸ ਗ੍ਰੰਥ ਨੂੰ ਦਸਮ ਗੁਰੂ ਦਾ ਮੰਨ ਕੇ ਹੀ ਚਲਿਆ । ਇਸ ਤੋਂ ਬਾਦ ਸੰਨ 1960 ਈ: ਦੇ 'ਪੰਜਾਬੀ ਦੁਨੀਆ' (ਫਰਵਰੀ ਅਤੇ ਜੁਲਾਈ) ਨਾਂ ਦੇ ਮਾਸਕ ਪੱਤਰ ਵਿਚ ਗਿਆਨੀ ਹਰਨਾਮ ਸਿੰਘ ਬੱਲਭ ਨੇ ਦਸਮ ਗ੍ਰੰਥ ਦੀਆਂ ਦੋ ਰਚਨਾਵਾਂ—'ਕ੍ਰਿਸ਼ਨਾਵਤਾਰ' ਅਤੇ 'ਚਰਿਤ੍ਰੋਪਾਖਿਆਨ'—ਦੇ ਕਰਤ੍ਰਿਤਵ ਦਾ

ਵਿਸ਼ਲੇਸ਼ਣ ਕਰਦਿਆਂ ਇਨ੍ਹਾਂ ਨੂੰ ਦਸਮ ਗੁਰੂ ਤੋਂ ਭਿੰਨ ਦਰਬਾਰੀ ਕਵੀਆਂ ਦੀ ਰਚਨਾ ਹੀ ਸਿੱਧ ਕੀਤਾ ।

9. ਸਾਰਾਂਸ਼ ਇਹ ਕਿ ਦਸਮ ਗ੍ਰੰਥ ਦੇ ਕਰਤ੍ਰਿਤਵ ਬਾਰੇ ਵਿਵਾਦ ਦਾ ਤੀਜਾ ਦੌਰ ਸੰਨ 1947 ਤੋਂ ਬਾਦ ਸ਼ੁਰੂ ਹੋਇਆ, ਪਰ ਅਜੇ ਤਕ ਵੀ ਕੋਈ ਆਧਾਰ ਭੂਤ ਤੱਥ ਸਾਹਮਣੇ ਨਹੀਂ ਆਏ । ਇਸ ਲਈ ਕਰਤ੍ਰਿਤਵ ਬਾਰੇ ਖੋਜ ਕਰਨਾ ਅਤਿਅੰਤ ਆਵਸ਼ਕ ਸੀ, ਪਰ ਇਸ ਸੰਬੰਧੀ ਤਰਕ ਵਿਤਰਕ ਵਿਚ ਪੈਣਾ ਇਸ ਖੋਜ-ਪ੍ਰਬੰਧ ਦਾ ਵਿਸ਼ਾ ਨਹੀਂ ਹੈ । ਇਸ ਬਾਰੇ ਅਸੀਂ ਸੁਤੰਤਰ ਖੋਜ-ਪ੍ਰਬੰਧ ਲਿਖਿਆ ਹੈ । ਹਾਂ, ਇਤਨਾ ਅਵੱਸ਼ ਹੈ ਕਿ ਨਵੀਂ ਖੋਜ ਦੇ ਆਧਾਰ ਤੇ ਦਸਮ ਗ੍ਰੰਥ ਵਿਚ ਦਰਜ ਪੌਰਾਣਿਕ ਰਚਨਾਵਾਂ (ਜਿਨ੍ਹਾਂ ਦਾ ਵਿਸ਼ਲੇਸ਼ਣ ਇਸ ਖੋਜ-ਪ੍ਰਬੰਧ ਦਾ ਵਿਸ਼ਾ ਹੈ) ਦਾ ਕਰਤ੍ਰਿਤਵ ਦਸਮ ਗੁਰੂ ਦਾ ਸਿੱਧ ਨਹੀਂ ਹੁੰਦਾ । ਇਹ ਉਨ੍ਹਾਂ ਦੇ ਨਾਂ ਤੇ ਪ੍ਰਚਲਿਤ ਕਵੀ-ਕ੍ਰਿਤੀਆਂ ਹਨ । ਕਰਤ੍ਰਿਤਵ ਤੋਂ ਛੁਟ ਦਸਮ ਗ੍ਰੰਥ ਦੀ ਕਵਿਤਾ ਦੇ ਭਿੰਨ ਭਿੰਨ ਪੱਖਾਂ ਤੇ ਡਾ: ਆਸ਼ਟਾ ਅਤੇ ਡਾ: ਹਰਭਜਨ ਸਿੰਘ ਨੇ ਕਾਫੀ ਪ੍ਰਕਾਸ਼ ਪਾਇਆ ਹੈ । ਪ੍ਰਸਤੁਤ ਖੋਜ-ਪ੍ਰਬੰਧ ਵਿਚ ਅਸੀਂ ਦਸਮ ਗ੍ਰੰਥ ਦੇ ਇਕ ਹੋਰ ਅਣਛੋਹੇ ਪੱਖ ਦਾ ਅਧਿਐਨ ਕਰਨਾ ਹੈ । ਉਹ ਹੈ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੇ ਕਥਾਨਕਾਂ, ਪ੍ਰਵਿਰਤੀਆਂ ਅਤੇ ਸ਼ੈਲੀ ਸੰਬੰਧੀ ਵਿਸ਼ੇਸ਼ਤਾਵਾਂ ਦਾ ਮੂਲਾਧਾਰ ਪੌਰਾਣਿਕ ਸਰੋਤਾਂ ਨਾਲ ਤੁਲਨਾਤਮਕ ਅਧਿਐਨ । ਇਸ ਪੱਖ ਵਲ ਅਜੇ ਕਿਸੇ ਵਿਦਵਾਨ ਦਾ ਧਿਆਨ ਨਹੀਂ ਗਿਆ, ਕੇਵਲ ਡਾ: ਹਰਭਜਨ ਸਿੰਘ ਨੇ ਆਪਣੇ ਖੋਜ-ਪ੍ਰਬੰਧ (ਪੰਨਾ 270 ਤੋਂ 276) ਵਿਚ ਇਸ ਵਲ ਸੰਕੇਤ ਮਾਤ੍ਰ ਕੀਤਾ ਹੈ । ਫਲਸਰੂਪ, ਪ੍ਰਸਤੁਤ ਖੋਜ-ਪ੍ਰਬੰਧ ਨੂੰ "ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ" ਨਾਂ ਦੇ ਕੇ ਅਸੀਂ ਇਸ ਦੇ ਵਿਸ਼ਲੇਸ਼ਣ ਵਿਚ ਪ੍ਰਵ੍ਰਿਤ ਹੁੰਦੇ ਹਾਂ ।

10. 'ਪੂਰਬ ਪੀਠਕਾ' ਵਿਚ ਪੁਰਾਣ ਸਾਹਿਤ ਦਾ ਸਰਵੇਖਣ ਪੇਸ਼ ਕੀਤਾ ਹੈ । ਜਿਸ ਪਿਛੋਕੜ ਤੇ ਆਲੋਚਨਾਧੀਨ ਕ੍ਰਿਤੀਆਂ ਦਾ ਨਿਰਮਾਣ ਹੋਇਆ ਹੈ, ਉਸ ਬਾਰੇ ਇਕ ਸਰਬ-ਸਾਧਾਰਣ ਦ੍ਰਿਸ਼ਟੀਕੋਣ ਬਣਾ ਲੈਣਾ ਜ਼ਰੂਰੀ ਹੈ, ਨਹੀਂ ਤਾਂ ਇਨ੍ਹਾਂ ਕ੍ਰਿਤੀਆਂ ਦੇ ਸਰੋਤਾਂ, ਭਾਵਨਾਵਾਂ, ਪ੍ਰਵਿਰਤੀਆਂ ਅਤੇ ਸ਼ੈਲੀਗਤ ਵਿਸ਼ੇਸ਼ਤਾਵਾਂ ਨੂੰ ਅਧਿਕ ਤੋਂ ਅਧਿਕ ਸਪੱਸ਼ਟ ਰੂਪ ਵਿਚ ਪੰਜਾਬੀ ਜਗਤ ਦੇ ਸਾਹਮਣੇ ਰਖਣਾ ਕਠਿਨ ਹੋਵੇਗਾ । ਫਲਸਰੂਪ, 'ਪੂਰਬ ਪੀਠਕਾ' ਇਸੇ ਵਿਸ਼ੇ ਨੂੰ ਅਰਪਣ ਹੈ ।

11. ਪਹਿਲੇ ਪ੍ਰਕਰਣ ਦਾ ਵਿਸ਼ਾ ਹੈ—ਇਤਿਹਾਸਿਕ ਪਰਿਸਥਿਤੀਆਂ, ਜੋ ਇਸ ਗ੍ਰੰਥ ਦੀ ਸਿਰਜਨਾ ਵਜੋਂ ਕਾਰਣ ਰੂਪ ਵਿਚ ਉਪਸਥਿਤ ਹੋਈਆਂ ਸਨ ਅਤੇ ਜਿਨ੍ਹਾਂ ਨੇ ਵਿਚਾਰਾਧੀਨ ਕ੍ਰਿਤੀਆਂ ਦੇ ਪ੍ਰੇਰਕ ਦਸਮ ਗੁਰੂ ਦੇ ਵਿਅਕਤਿਤਵ ਨੂੰ ਉਭਰਨ ਅਤੇ ਵਿਕਸਿਤ ਹੋਣ ਲਈ ਇਤਿਹਾਸਿਕ ਅਤੇ ਮਹੱਤਵਪੂਰਣ ਅਵਸਰ ਪ੍ਰਦਾਨ ਕੀਤਾ ਸੀ ਅਤੇ ਸ਼ਾਂਤ ਨਿਰਗੁਣੀ ਸਿੱਖ ਭਗਤਾਂ ਨੂੰ 'ਸੰਤ ਸਿਪਾਹੀਆਂ' ਵਿਚ ਬਦਲ ਦਿੱਤਾ ਸੀ ।

12. 'ਪੂਰਬਵਰਤੀ ਪੌਰਾਣਿਕ ਪਰੰਪਰਾ' ਦੂਜੇ ਪ੍ਰਕਰਣ ਦਾ ਵਿਸ਼ਾ ਹੈ। ਇਸ ਵਿਚ ਇਹ ਸਪੱਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ ਕਿ ਪੌਰਾਣਿਕ ਕ੍ਰਿਤੀਆਂ ਇਤਿਹਾਸ ਦੇ ਪ੍ਰਸੰਗ ਵਿਚ ਅਚਾਨਕ ਘਟਨਾ ਨਹੀਂ ਹਨ, ਸਗੋਂ ਇਨ੍ਹਾਂ ਤੋਂ ਪਹਿਲਾਂ ਪੰਜਾਬ ਵਿਚ ਪੌਰਾਣਿਕ ਰਚਨਾਵਾਂ ਦੀ ਆਪਣੀ ਵਿਸ਼ੇਸ਼ ਪਰੰਪਰਾ ਹੁੰਦੀ ਸੀ, ਜਿਸ ਦੀਆਂ ਵੱਖ ਵੱਖ ਸ਼ਾਖਾਵਾਂ ਇਹ ਸਨ : ਹਨੂਮਾਨ ਨਾਟਕ, ਕੱਚੀ ਬਾਣੀ, ਭੱਟ ਬਾਣੀ, ਗੁਰਦਾਸ ਬਾਣੀ, ਜਨਮਸਾਖੀ ਸਾਹਿਤ ਅਤੇ ਆਦਿ ਗ੍ਰੰਥ ਵਿਚ ਆਏ ਪੌਰਾਣਿਕ ਸੰਕੇਤ ਅਤੇ ਸ਼ਬਦਾਵਲੀ।

13. ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੇ ਮੂਲ ਸਰੋਤ ਅਤੇ ਉਨ੍ਹਾਂ ਨਾਲ ਇਨ੍ਹਾਂ ਦੀ ਕਿਤਨੀ ਸਮਾਨਤਾ ਤੇ ਅਸਮਾਨਤਾ ਹੈ, ਅਤੇ ਕਿਹੜੀਆਂ ਕਿਹੜੀਆਂ ਨਵੀਆਂ ਕਲਪਨਾਵਾਂ ਕੀਤੀਆਂ ਗਈਆਂ ਹਨ ?—ਇਹ ਤੀਜੇ ਪ੍ਰਕਰਣ ਦਾ ਵਿਸ਼ਾ ਹੈ। ਇਹ ਪ੍ਰਕਰਣ ਆਲੋਚਨਾਧੀਨ ਕ੍ਰਿਤੀਆਂ ਦੇ ਵਰਗੀਕਰਣ ਅਨੁਸਾਰ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਪਹਿਲੇ ਹਿੱਸੇ ਵਿਚ ਵੱਡੀਆਂ ਪ੍ਰਕਥਨਾਤਮਕ ਕ੍ਰਿਤੀਆਂ ਦਾ ਉਨ੍ਹਾਂ ਦੇ ਸਰੋਤਾਂ ਨਾਲ ਤੁਲਨਾਤਮਕ ਅਧਿਐਨ ਹੈ। ਦੂਜੇ ਵਿਚ ਨਿੱਕੀਆਂ ਪ੍ਰਕਥਨਾਤਮਕ ਕ੍ਰਿਤੀਆ ਅਤੇ ਤੀਜੇ ਵਿਚ ਉਪਾਖਿਆਨਾਂ ਦਾ ਉਨ੍ਹਾਂ ਦੇ ਸਰੋਤਾਂ ਨਾਲ ਤੁਲਨਾਤਮਕ ਵਿਸ਼ਲੇਸ਼ਣ ਕੀਤਾ ਗਿਆ ਹੈ।

14. ਚੌਥੇ ਪ੍ਰਕਰਣ ਵਿਚ ਦਸਮ ਗ੍ਰੰਥ ਦੀਆਂ ਵਿਚਾਰਾਧੀਨ ਕ੍ਰਿਤੀਆਂ ਦੀਆਂ ਪੌਰਾਣਿਕ ਪ੍ਰਵਿਰਤੀਆਂ ਦਾ ੧੧ ਸਿਰਲੇਖਾਂ—ਪੰਜ ਲੱਛਣ, ਆਸਤਿਕਤਾ, ਅਵਤਾਰਵਾਦ, ਸੰਪ੍ਰਦਾਇਕਤਾ, ਸਮਨਵੈ ਭਾਵਨਾ, ਚਰਿਤ੍ਰ ਚਿਤ੍ਰਣਗਤ ਰੂਪਕਾਤਮਕਤਾ, ਚਮਤਕਾਰਵਾਦ ਅਤੇ ਚਰਿਤ੍ਰ-ਵਿਚਿਤ੍ਰਤਾ, ਵਰਣ ਅਤੇ ਆਸ਼੍ਰਮ ਵਿਧਾਨ, ਕਰਮ-ਕਾਂਡ ਅਤੇ ਪੂਜਾ ਵਿਧੀਆਂ, ਉਪਦੇਸ਼ਾਤਮਕਤਾ ਅਤੇ ਧਰਮਸੰਕਟ ਮੀਮਾਂਸਾ, ਮੂਲ ਭਾਵਨਾ—ਅਧੀਨ ਪੁਰਾਣਾਂ ਨਾਲ ਤੁਲਨਾਤਮਕ ਅਧਿਐਨ ਕੀਤਾ ਹੈ। ਨਾਲ ਹੀ ਇਸ ਪ੍ਰਕਰਣ ਵਿਚ ਆਦਿ ਗ੍ਰੰਥ ਅਤੇ ਗੁਰਦਾਸ ਬਾਣੀ ਨੂੰ ਵੀ ਸ਼ਾਮਲ ਕੀਤਾ ਹੈ, ਤਾਂ ਜੋ ਇਨ੍ਹਾਂ ਕ੍ਰਿਤੀਆਂ ਦੀ ਪੁਰਾਣਾਂ ਅਤੇ ਸਿੱਖ ਸਿੱਧਾਂਤਕ ਗ੍ਰੰਥਾਂ ਨਾਲ ਪਰਸਪਰ ਸਮਾਨਤਾ ਜਾਂ ਅਸਮਾਨਤਾ ਨਿਸਚਿਤ ਕੀਤੀ ਜਾ ਸਕੇ।

15. 'ਪੌਰਾਣਿਕ ਸ਼ੈਲੀ'—ਇਹ ਪੰਜਵਾਂ ਪ੍ਰਕਰਣ ਹੈ। ਇਨ੍ਹਾਂ ਕ੍ਰਿਤੀਆਂ ਦੀ ਸਾਹਿਤਕ ਸ਼ੈਲੀ ਦੀ ਪਰੀਖਿਆ ਪੁਰਾਣ ਸਾਹਿਤ ਦੇ ਪ੍ਰਕਰਣ ਵਿਚ ਅਜੇ ਤਕ ਨਹੀਂ ਹੋਈ ਸੀ। ਇਸ ਲਈ ਇਨ੍ਹਾਂ ਦੇ ਵਸਤੂ-ਵਿਧਾਨ, ਵਰਣਨ, ਸਤੋਤ੍ਰ, ਮਾਹਾਤਮ, ਸੰਵਾਦ, ਅਲੰਕਾਰ-ਵਿਧਾਨ, ਛੰਦ-ਯੋਜਨਾ, ਭਾਸ਼ਾ ਆਦਿ ਦਾ ਵਿਸ਼ਲੇਸ਼ਣ ਇਸ ਪ੍ਰਕਰਣ ਵਿਚ ਕੀਤਾ ਹੈ। ਇਥੇ ਇਹ ਵੀ ਦਸਿਆ ਹੈ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਪੁਰਾਣ ਕਥਾਵਾਂ ਦਾ ਅਨੁਵਾਦ ਨਹੀਂ ਹਨ, ਸਗੋਂ ਉਨ੍ਹਾਂ ਦੇ ਆਧਾਰ ਤੇ ਲਿਖੀਆਂ ਮੌਲਿਕ ਰਚਨਾਵਾਂ ਹਨ। ਇਹ ਮੌਲਿਕਤਾ ਵਸਤੂਗਤ ਭਾਵੇਂ ਘਟ ਹੋਵੇ, ਪਰ ਇਨ੍ਹਾਂ ਦੀ ਸ਼ੈਲੀ ਸੰਬੰਧੀ ਮੌਲਿਕਤਾ ਨੂੰ ਮੰਨਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

16. ਛੇਵੇਂ ਪ੍ਰਕਰਣ ਵਿਚ ਇਸ ਗੱਲ ਦਾ ਵਿਸ਼ਲੇਸ਼ਣ ਕੀਤਾ ਹੈ ਕਿ ਇਹ ਪੌਰਾਣਿਕ ਪਰੰਪਰਾ ਦਸਮ ਗ੍ਰੰਥ ਤਕ ਪਹੁੰਚ ਕੇ ਹੀ ਨਾ ਰੁਕ ਗਈ ਸਗੋਂ ਉਸ ਤੋਂ ਬਾਦ ਵੀ ਪ੍ਰਵਾਹਮਾਨ ਰਹੀ ਅਤੇ ਉਸ ਪ੍ਰਵਾਹ ਦੀਆਂ ਤਿੰਨ ਧਾਰਾਵਾਂ ਵਿਸ਼ੇਸ਼ ਭਾਂਤ ਉਲੇਖਨੀ ਹਨ—ਪ੍ਰਬੰਧਾਤਮਕ ਰਚਨਾਵਾਂ, ਜਿਵੇਂ ਸਰਬ ਲੋਹ, ਨਾਨਕ ਵਿਜੈ ; ਗੁਰਬਿਲਾਸ ਅਤੇ ਜਨਮਸਾਖੀ ਸਾਹਿਤ ।

17. ਵਿਚਾਰਾਧੀਨ ਕ੍ਰਿਤੀਆਂ ਦਾ ਪੰਜਾਬੀ ਅਤੇ ਹਿੰਦੀ ਸਾਹਿਤ ਦੇ ਪੌਰਾਣਿਕ ਅਤੇ ਵੀਰ-ਕਾਵਿ ਵਿਚ ਕੀ ਸਥਾਨ ਹੈ ?—ਇਹ ਅੰਤਿਕਾ ਦਾ ਵਿਸ਼ਾ ਹੈ । ਤੇ ਬਸ ! ਭੂਮਿਕਾ ਰੂਪ ਵਿਚ ਇਤਨਾ ਹੀ ਲਿਖਣਾ ਕਾਫੀ ਹੋਵੇਗਾ ।

# ਪੁਰਾਣ ਸਾਹਿਤ

1. ਪੁਰਾਣ ਸਾਹਿਤ ਵਰਤਮਾਨ ਹਿੰਦੂ ਜੀਵਨ ਅਤੇ ਦਰਸ਼ਨ ਦੀ ਰੀੜ੍ਹ ਦੀ ਹੱਡੀ ਹੈ। ਪੁਰਾਤਨ ਕਾਲ ਦੀਆਂ ਅਗਿਆਤ ਘਟਨਾਵਾਂ ਦੀ ਜਾਨਕਾਰੀ ਇਨ੍ਹਾਂ ਤੋਂ ਹੀ ਮਿਲਦੀ ਹੈ। ਪ੍ਰਤੀਕਵਾਦ, ਰਹੱਸਵਾਦ, ਅਵਤਾਰਵਾਦ ਅਤੇ ਪਰੋਖਵਾਦ ਨਾਲ ਭਰਪੂਰ ਪੁਰਾਣ ਭਾਰਤ ਦੇ ਰਾਸ਼ਟਰੀ ਅਤੇ ਸਮਾਜਿਕ ਜੀਵਨ ਦੇ ਦਰਪਣ ਹਨ। ਇਨ੍ਹਾਂ ਵਿਚ ਭਾਰਤੀਆਂ ਦੇ ਰਾਸ਼ਟਰੀ ਜੀਵਨ ਦਾ ਅਸੀਮ ਉਤਸਾਹ ਅਤੇ ਅਥਾਹ ਅਭਿਮਾਨ ਲੁਪਤ ਹੈ। ਇਨ੍ਹਾਂ ਦੀ ਸਿਰਜਨਾ "ਬਹੁਜਨ ਹਿਤਾਇ, ਬਹੁਜਨ ਸੁਖਾਇ" (ਬਹੁਤਿਆਂ ਦਾ ਹਿਤ, ਬਹੁਤਿਆਂ ਦਾ ਸੁਖ) ਕਰਕੇ ਹੋਈ ਸੀ। ਲੋਕ-ਪਰਲੋਕ, ਜੜ-ਚੇਤਨ ਅਤੇ ਪੁਰਸ਼-ਪ੍ਰਕ੍ਰਿਤੀ ਦਾ ਬੇਅੰਤ ਵਰਣਨ ਪੁਰਾਣਾਂ ਵਿਚ ਮਿਲਦਾ ਹੈ। ਇਤਨਾ ਹੀ ਨਹੀਂ, ਇਨ੍ਹਾਂ ਪੁਰਾਣਾਂ ਦਾ ਮਹੱਤਵ ਸੰਸਾਰ ਦੇ ਸਾਰੇ ਚਿੰਤਨ ਅਤੇ ਇਤਿਹਾਸ ਦੀਆਂ ਵਿਸਤ੍ਰਿਤ ਪਰੰਪਰਾਵਾਂ ਵਿਚ ਵੀ ਸਮਾਦ੍ਰਿਤ ਹੈ। ਇਨ੍ਹਾਂ ਵਿਚ ਵਰਣਿਤ ਕਥਾਵਾਂ, ਭਾਵਨਾਵਾਂ ਅਤੇ ਵਿਚਾਰਧਾਰਾਵਾਂ ਦਾ ਜਿਤਨਾ ਅਮਿਟ ਪ੍ਰਭਾਵ ਭਾਰਤੀ ਜਨ-ਜੀਵਨ ਉਤੇ ਹੈ, ਉਤਨਾ ਸ਼ਾਇਦ ਕਿਸੇ ਦੂਜੀ ਰਚਨਾ ਦਾ ਨਹੀਂ। ਆਪਣੀ ਸਰਲ, ਸੁਬੋਧ ਭਾਸ਼ਾ ਅਤੇ ਹਰਮਨ ਪਿਆਰੀ ਕਥਾਨਕ-ਸ਼ੈਲੀ ਦੇ ਕਾਰਣ, ਪੁਰਾਣ ਅੱਜ ਤਕ ਲੋਕ-ਸਾਹਿਤ ਰਹੇ ਹਨ। ਹਿੰਦੂਆਂ ਦੇ ਧਾਰਮਿਕ ਸਾਹਿਤ ਵਿਚ ਵੇਦਾਂ ਤੋਂ ਬਾਦ ਇਨ੍ਹਾਂ ਦਾ ਸਥਾਨ ਹੈ "ਅਸਲ ਵਿਚ ਇਹ, ਮਹਾਭਾਰਤ ਵਾਂਗ, ਆਮ ਲੋਕਾਂ ਦਾ ਪੰਜਵਾਂ ਵੇਦ ਹਨ"[1] ; ਇਥੋਂ ਤਕ, ਕਿ "ਵੇਦਾਂ ਦਾ ਅਧਿਐਨ ਵੀ ਇਤਿਹਾਸ ਅਤੇ ਪੁਰਾਣਾਂ ਦੁਆਰਾ ਪੱਕਾ ਹੁੰਦਾ ਹੈ"[2]। ਇਤਿਹਾਸ ਵਿਚ ਜਿੱਥੇ ਕੇਵਲ ਭੂਤਕਾਲ ਦਾ ਵਰਣਨ ਹੁੰਦਾ ਹੈ ਉਥੇ ਪੁਰਾਣਾਂ ਵਿਚ ਭੂਤ, ਭਵਿੱਖਤ ਅਤੇ ਵਰਤਮਾਨ, ਤਿੰਨਾਂ ਕਾਲਾਂ ਦੀ ਗਣਨਾ ਹੁੰਦੀ ਹੈ। ਇਹੀ ਇਨ੍ਹਾਂ ਦੀ ਵਿਸ਼ੇਸ਼ਤਾ ਹੈ।

## 'ਪੁਰਾਣ' ਸ਼ਬਦ ਦਾ ਤਾਤਪਰਜ

2. 'ਪੁਰਾਣ' ਸ਼ਬਦ ਪੁਰਾ ਅਵਜਯਪੂਰਵਕ ਣੀਞ (ਪ੍ਰਾਪਣੇ) ਧਾਤੂ ਤੋਂ 'ਡ' ਪ੍ਰਤਜਯ ਲਾਉਣ ਨਾਲ ਬਣਦਾ ਹੈ। ਵਿਆਕਰਣ ਅਨੁਸਾਰ ਇਹ ਨਪੁੰਸਕ ਸ਼ਬਦ ਹੈ।

1. ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆ, ਭੂਮਿਕਾ ਪੰ: 43

1. "इतिहास पुराणाभ्यां वेदं समुपबृंहयेत् ।"–(ਮਹਾਭਾਰਤ—1/1/204, ਸੰਸਕ੍ਰਿਤ ਸੰਸਕਰਣ)

ਨਿਰੁਕਤਕਾਰ ਯਾਸਕਾਚਾਰੀਆ ਅਨੁਸਾਰ ਇਸ ਨੂੰ 'ਪੁਰਾਣ' ਇਸ ਲਈ ਕਿਹਾ ਜਾਂਦਾ ਹੈ, ਜੋ ਪਹਿਲਾਂ ਕਦੀ ਨਵਾਂ ਹੋਵੇ[1] । ਮਤਸ੍ਯ ਪੁਰਾਣ ਅਨੁਸਾਰ ਪੁਰਾਣ ਪ੍ਰਾਚੀਨ ਘਟਨਾਵਾਂ ਦਾ ਵਿਵਰਣ ਦੇਣ ਵਾਲਾ ਹੈ[2] ।

ਸਪੱਸ਼ਟ ਰੂਪ ਵਿਚ ਪੁਰਾਣ 'ਪੁਰਾਣੇ' ਦਾ ਹੀ ਸਮਾਨ ਅਰਥਕ ਹੈ । ਲਗਭਗ ਸਾਰੇ ਕੋਸ਼ਾਂ ਵਿਚ 'ਪੁਰਾਣ' ਦਾ ਇਹੀ ਅਰਥ ਦਿੱਤਾ ਹੋਇਆ ਹੈ । ਡਾ: ਵਿੰਟਰਨਿਟਸ ਅਤੇ ਡਾ: ਪੁਲਸਕਰ ਅਨੁਸਾਰ 'ਪੁਰਾਣ' ਸ਼ਬਦ ਮੂਲ ਰੂਪ ਵਿਚ "ਪੁਰਾਣਮ੍ ਆਖਿਆਨਮ੍" (ਪੁਰਾਣੀਆਂ ਕਥਾਵਾਂ) ਦਾ ਹੀ ਸੂਚਕ ਹੈ[3] । ਸਮਾ ਬੀਤਣ ਨਾਲ ਇਹ ਸ਼ਬਦ ਵਰਤਮਾਨ ਅਠਾਰਾਂ ਪੁਰਾਣ-ਗ੍ਰੰਥਾਂ ਲਈ ਰੂੜ੍ਹ ਹੋ ਗਿਆ ਲਗਦਾ ਹੈ, ਅਤੇ ਇਸੇ ਪਰਿਭਾਸ਼ਿਕ ਰੂਪ ਵਿਚ ਇਸ ਦੀ ਵਰਤੋਂ ਹੁੰਦੀ ਰਹੀ ਹੈ । ਪਰ ਇਸ ਦਾ ਇਹ ਅਰਥ ਨਹੀਂ ਕਿ 'ਅਠਾਰਾਂ' ਸੰਖਿਆ ਵਾਲੇ ਸਾਰੇ ਪੁਰਾਣ ਅਤਿ ਪ੍ਰਾਚੀਨ ਹਨ । ਅਸਲ ਵਿਚ, ਇਨ੍ਹਾਂ ਵਿਚ ਵਰਣਿਤ ਕਥਾਵਾਂ ਅਤੇ ਰੀਤੀਆਂ ਹੀ ਇਤਿਹਾਸਿਕ ਦ੍ਰਿਸ਼ਟੀ ਤੋਂ ਅਧਿਕ ਪ੍ਰਾਚੀਨ ਹਨ[4] ।

3. ਆਮ ਕਰਕੇ ਪੁਰਾਣਾਂ ਦੀ ਗਿਣਤੀ 18 ਮੰਨੀ ਜਾਂਦੀ ਹੈ[5] । ਇਸ ਪਰੰਪਰਾਗਤ ਸੰਖਿਆ ਦਾ ਕਿਤੇ ਵੀ ਖੰਡਨ ਨਹੀਂ ਮਿਲਦਾ । "ਇਨ੍ਹਾਂ ਦੇ ਨਾਂਵਾਂ ਬਾਰੇ ਵੀ ਲਗਭਗ ਰਾਇ ਦੀ ਏਕਤਾ ਹੈ"[6] । ਇਹੀ ਨਹੀਂ, ਭਿੰਨ ਭਿੰਨ ਪੁਰਾਣਾਂ ਵਿਚ ਉਪਲਬਧ ਪੁਰਾਣ-ਕ੍ਰਮ ਵਿਚ ਵੀ ਕਾਫੀ ਸਮਾਨਤਾ ਹੈ[7] । ਪੰਡਿਤ ਜਵਾਲਾ ਪ੍ਰਸ਼ਾਦ ਮਿਸ਼੍ਰ ਨੇ ਭਿੰਨ ਭਿੰਨ ਪੁਰਾਣਾਂ ਦੇ ਆਧਾਰ ਤੇ ਤੁਲਨਾਤਮਕ ਸੂਚੀ ਦੇ ਕੇ ਪੁਰਾਣ-ਕ੍ਰਮ ਦੀ ਸਮਾਨਤਾ ਨੂੰ ਹੋਰ ਵੀ ਸਪੱਸ਼ਟ ਕੀਤਾ ਹੈ[8] । ਅਧਿਕ ਸਮਾਨਤਾ ਵਿਸ਼ਨੂੰ, ਸ਼੍ਰੀਮਦ-ਭਾਗਵਤ, ਨਾਰਦ, ਮਾਰਕੰਡੇ, ਬ੍ਰਹਮਵੈਵਰਤ, ਵਾਰਾਹ, ਮਤਸ੍ਯ ਅਤੇ ਪਦਮ ਪੁਰਾਣਾਂ ਵਿਚ ਲਿਖੀ ਸੰਖਿਆ ਅਤੇ ਕ੍ਰਮ-ਸੂਚਕ ਉਕਤੀਆਂ

---

1. "पुराणं कस्मात् – पुरानवं भवति ।"—(ਨਿਰੁਕਤ—3/19/24)
2. "पुरातनस्य कल्पस्य पुराणानि विदुर्बुधा: ।"—(ਮਤਸ੍ਯ ਪੁਰਾਣ—53/62)
3. (1) ਏ ਹਿਸਟ੍ਰੀ ਆਫ਼ ਇੰਡੀਅਨ-ਲਿਟ੍ਰੇਚਰ, ਪੰ: 518
   (2) ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆ, ਭੂਮਿਕਾ, ਪੰ: 44.
4. ਕੂਰਮ ਪੁਰਾਣ (ਨੀਲਮਣਿ)—ਭੂਮਿਕਾ, ਪੰ: 7
5. ਅਠਾਰਾਂ' ਸੰਖਿਆ ਵੀ ਕੁਝ ਭੇਦਭਰੀ ਮਾਲੂਮ ਹੁੰਦੀ ਹੈ । ਭਾਗਵਤ ਪੁਰਾਣ ਦੀ ਸ਼ਲੋਕ ਸੰਖਿਆ 18000; ਭਾਗਵਤ ਗੀਤਾ ਦੇ ਅਧਿਆਇ 18; ਮਹਾਭਾਰਤ ਦੇ ਪਰਵ 18; ਉਪ-ਪੁਰਾਣ 18; ਮਹਾਪੁਰਾਣ 18 ।
6. ਏ ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 531.
7. (1) ਏ ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 531
   (2) ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆ, (ਪੁਸਲਕਰ) ਭੂਮਿਕਾ, ਪੰ: 47
8. ਅਸ਼ਟਾਦਸ਼ ਪੁਰਾਣ ਦਰਪਣ (ਜਵਾਲਾ ਪ੍ਰਸਾਦ), ਪੰ: 51

ਵਿਚ ਮਿਲਦੀ ਹੈ ਜਿਨ੍ਹਾਂ ਦੇ ਆਧਾਰ ਤੇ ਅਠਾਰਾਂ ਪੁਰਾਣਾਂ ਦਾ ਕ੍ਰਮ ਇਸ ਪ੍ਰਕਾਰ ਹੈ—

ਬ੍ਰਹਮ, ਪਦਮ, ਵਿਸ਼ਨੂੰ, ਸ਼ਿਵ, ਭਾਗਵਤ, ਨਾਰਦ, ਮਾਰਕੰਡੇ, ਅਗਨੀ, ਭਵਿੱਸ਼, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤਸ੍ਯ, ਗਰੁੜ, ਬ੍ਰਹਮਾਂਡ ॥[1]

ਸ਼ਿਵ ਤੇ ਵਾਯੂ ਅਤੇ ਸ਼੍ਰੀਮਦਭਾਗਵਤ ਤੇ ਦੇਵੀ ਭਾਗਵਤ ਆਦਿ ਕੁਝ ਪੁਰਾਣਾਂ ਦੇ ਨਾਂਵਾਂ ਬਾਰੇ ਅਜੇ ਵਾਦ-ਵਿਵਾਦ ਪ੍ਰਚਲਿਤ ਹੈ। ਕਿਉਂਕਿ ਸ਼ਿਵ ਪੁਰਾਣ ਦਾ ਨਾਂ ਵਿਸ਼ਨੂੰ, ਸ਼੍ਰੀਮਦ ਭਾਗਵਤ, ਮਾਰਕੰਡੇ, ਬ੍ਰਹਮ-ਵੈਵਰਤ, ਲਿੰਗ, ਵਾਰਾਹ, ਪਦਮ ਆਦਿ ਪੁਰਾਣਾਂ ਵਿਚ ਜਿਥੇ 'ਸ਼ਿਵ' ਹੈ, ਉਥੇ ਦੇਵੀ ਭਾਗਵਤ, ਨਾਰਦ, ਮਤਸ੍ਯ ਆਦਿ ਪੁਰਾਣਾਂ ਵਿਚ ਇਸ ਦੀ ਥਾਂ ਤੇ 'ਵਾਯੂ' ਨਾਂ ਮਿਲਦਾ ਹੈ, ਜਦ ਕਿ ਉਪਰੋਕਤ ਪੁਰਾਣਾਂ ਵਿਚ 'ਵਾਯੂ' ਦਾ ਨਾਂ ਤਕ ਨਹੀਂ ਦਿੱਤਾ ਗਿਆ। ਅਸਚਰਜ ਦੀ ਗੱਲ ਇਹ ਹੈ ਕਿ ਸ਼ਿਵ ਪੁਰਾਣ ਵਿਚ ਆਪ ਇਸਦਾ ਆਪਣਾ ਨਾਂ "ਸ਼ੈਵ ਵਾਯੂ" ਲਿਖਿਆ ਹੈ। ਸ਼ਾਇਦ ਇਕ ਪੁਰਾਣ ਦੇ ਹੀ ਦੋ ਨਾਂ ਰਹੇ ਹੋਣ। 'ਪੁਰਾਣ ਦਿਗਦਰਸ਼ਨ' ਦੇ ਕਰਤਾ ਨੇ "ਵਾਯਵੀਜ ਰੇਵਾ ਮਾਹਾਤਮ" ਤੋਂ ਹੇਠਾਂ ਦਿੱਤੇ ਸ਼ਲੋਕ ਦਾ ਹਵਾਲਾ ਦੇ ਕੇ ਇਹੀ ਸਿੱਧ ਕੀਤਾ ਹੈ[2] —

यथा शिवस्तथा शैवपुराणं वायुनोदितम् ।
शिवभक्तिसमायोगान्नामद्वयं विभूषितम् ।[3]

---

1. ब्राह्मं पाद्मं वैष्णवं च शैवं भागवतं तथा ।
तथान्यनारदीय च मार्कण्डेयं च सप्तमम् ।। २१ ।।
आग्नेयमष्टमं चैव भविष्यन्नवमं स्मृतम ।
दशमं ब्रह्मवैवर्तं लैंगमेकादशं स्मृतम ।। २२ ।।
वाराहं द्वादशं चैव स्कान्दं चात्र त्रयोदशम् ।
चतुर्दशं वामनं च कौर्मं पंचदशं तथा ।। २३ ।।
मात्स्यं च गारुडं चैव ब्रह्मांडं श ततः परम् ।
महापुराणान्योतानि ह्यष्टादश महामुने ।। २४ ।।
(ਵਿਸ਼ਨੂੰ ਪੁਰਾਣ—ਅੰਸ਼ 3/6)

2. ਪੰ: 58.

3. ਅਰਥਾਤ—ਸਾਖਿਆਤ ਸ਼ਿਵ ਦੇ ਸਮਾਨ ਸ਼ਿਵ ਪੁਰਾਣ ਵਾਯੂ ਨੇ ਲਿਖਿਆ ਹੈ, ਉਹੀ ਸ਼ਿਵ ਭਗਤੀ ਦਾ ਆਧਾਰ ਹੋਣ ਕਾਰਣ 'ਸ਼ਿਵ ਪੁਰਾਣ' ਅਤੇ 'ਵਾਯੂ ਪੁਰਾਣ' ਇਨ੍ਹਾਂ ਦੋ ਨਾਂਵਾਂ ਨਾਲ ਪ੍ਰਸਿੱਧ ਹੋਇਆ।

ਸ੍ਰੀਮਦਭਾਗਵਤ ਅਤੇ ਦੇਵੀ ਭਾਗਵਤ ਪੁਰਾਣਾਂ ਬਾਰੇ ਵੀ ਵਿਵਾਦ ਰਿਹਾ ਹੈ ਕਿ ਇਨ੍ਹਾਂ ਵਿਚੋਂ ਕਿਹੜਾ ਮਹਾ-ਪੁਰਾਣ ਹੈ ਅਤੇ ਕਿਹੜਾ ਉਪ-ਪੁਰਾਣ। ਜਿੱਥੇ ਕਿਤੇ ਵੀ ਇਸ ਪੁਰਾਣ ਦਾ ਨਾਂ ਆਇਆ ਹੈ, ਉਥੇ ਕੇਵਲ ਭਾਗਵਤ ਲਿਖਿਆ ਹੈ। ਇਸ ਲਈ ਦੇਵੀ ਦੇ ਉਪਾਸਕਾਂ ਨੇ ਇਸ ਨੂੰ ਦੇਵੀ ਭਾਗਵਤ ਪੁਰਾਣ ਮੰਨਿਆ ਹੈ ਅਤੇ ਵੈਸ਼ਨਵਾਂ ਨੇ ਇਸ ਨੂੰ ਸ੍ਰੀਮਦ ਭਾਗਵਤ ਪੁਰਾਣ। ਆਧੁਨਿਕ ਵਿਦਵਾਨਾਂ[1] ਨੇ ਇਸ ਮਤਭੇਦ ਨੂੰ ਸਮਾਪਤ ਕਰਨ ਲਈ ਆਪਣੇ ਕਾਲਪਨਿਕ ਅਤੇ ਬਿਲਕੁਲ ਨਾ-ਮੰਨਣਯੋਗ ਮਤ ਪੇਸ਼ ਕੀਤੇ ਹਨ। ਕਿਤੇ-ਕਿਤੇ ਵਾਯੂ ਪੁਰਾਣ ਅਤੇ ਬ੍ਰਹਮਾਂਡ ਪੁਰਾਣ ਵਿਚ ਵੀ ਵਿਵਾਦ ਰਿਹਾ ਹੈ। ਭਵਿਸ਼ ਪੁਰਾਣ ਦੇ ਵੀ ਚਾਰ ਪ੍ਰਕਾਰ ਮੰਨੇ ਗਏ ਹਨ। ਕਈ ਪੁਰਾਣਾਂ ਦੇ ਵੱਖ-ਵੱਖ ਛਪੇ ਸੰਸਕਰਣਾਂ ਵਿਚ ਵੀ ਸਮਾਨਤਾ ਨਹੀਂ ਹੈ। ਪਰ ਫਿਰ ਵੀ, ਪੁਰਾਣਾਂ ਦੇ ਨਾਂਵਾਂ ਬਾਰੇ ਸਮਾਨਤਾ ਸਭ ਜਗ੍ਹਾ ਮਿਲਦੀ ਹੈ। ਅਜ ਇਹ ਕਹਿਣਾ ਕਠਿਨ ਹੈ ਕਿ ਪੁਰਾਣਾਂ ਦੇ ਇਹ ਅੱਡ-ਅੱਡ ਵਿਸ਼ੇਸ਼ ਨਾਂ ਕਦੋਂ ਪ੍ਰਚਲਿਤ ਹੋਏ। ਹਾਂ, ਨਾਮਕਰਣ ਉਤੇ ਸੰਪ੍ਰਦਾਇਕ ਪ੍ਰਵਿਰਤੀਆਂ ਨੇ ਆਪਣਾ ਪ੍ਰਭਾਵ ਅਵੱਸ਼ ਪਾਇਆ ਹੋਵੇਗਾ, ਕਿਉਂਕਿ ਜ਼ਿਆਦਾਤਰ ਨਾਂ ਪੂਜਣਯੋਗ ਦੇਵਤਿਆਂ ਅਤੇ ਰਿਸ਼ੀਆਂ ਦੇ ਨਾਂਵਾਂ ਤੇ ਹਨ।

ਪੁਰਾਣਾਂ ਦਾ ਵਿਗਿਆਨਿਕ ਅਧਿਐਨ ਕਰਨ ਵਾਲੇ ਵਿਦਵਾਨਾਂ ਦੇ ਸਾਹਮਣੇ ਕਈ ਮਹੱਤਵਪੂਰਣ ਸਮਸਿਆਵਾਂ ਆਈਆਂ ਹਨ। ਇਨ੍ਹਾਂ ਸਾਰੀਆਂ ਸਮਸਿਆਵਾਂ ਉੱਤੇ ਤਿੱਖੇ ਤੋਂ ਤਿੱਖੇ ਮਤਭੇਦ ਵੀ ਅਜ ਤਕ ਚਲੇ ਆਉਂਦੇ ਹਨ। ਪੁਰਾਣਾਂ ਦੇ ਆਕਾਰ-ਪ੍ਰਕਾਰ ਤੋਂ ਲੈ ਕੇ ਸ਼ਲੋਕਾਂ ਦੀ ਸੰਖਿਆ ਤਕ ਸਾਰੇ ਪੱਖਾਂ ਬਾਰੇ ਮਤ-ਏਕਤਾ ਨਹੀਂ ਹੈ। ਅਸਲ ਵਿਚ, ਪੁਰਾਣਾਂ ਵਿਚ ਸਮੇਂ ਸਮੇਂ ਤੇ ਕਈ ਪ੍ਰਕਾਰ ਦੇ ਵਾਧੇ, ਘਾਟੇ ਅਤੇ ਲੋਪ ਹੁੰਦੇ ਰਹੇ ਹਨ ਜਿਸਦੇ ਫਲਸਰੂਪ ਉਪਲਬਧ ਪੁਰਾਣ ਨਾ ਤਾਂ ਪ੍ਰਸਿੱਧ ਪੰਜ ਲੱਛਣਾਂ ਦੀ ਪੂਰੀ ਤਰ੍ਹਾਂ ਪਾਲਨਾ ਕਰਦੇ ਹਨ ਅਤੇ ਨਾ ਹੀ ਸ਼ਲੋਕਾਂ ਦੀ ਸੰਖਿਆ ਵਿਚ ਪੂਰੇ ਉਤਰਦੇ ਹਨ। ਪੁਰਾਣਾਂ ਦੀ ਸ਼ਲੋਕ ਸੰਖਿਆ ਬਾਰੇ ਵੀ ਮਤ-ਏਕਤਾ ਨਹੀਂ ਹੈ, ਕਿਉਂਕਿ ਇਸ ਸੰਬੰਧ ਵਿਚ ਹਰ ਇਕ ਸੰਸਕਰਣ ਆਪਣੇ ਪਹਿਲਾਂ ਦੇ ਸੰਸਕਰਣਾਂ ਤੋਂ ਕਾਫ਼ੀ ਭਿੰਨ ਹੈ।

## ਉਪ-ਪੁਰਾਣ

4. ਅਠਾਰਾਂ ਪੁਰਾਣਾਂ ਦੀ ਪਰੰਪਰਾ ਦੇ ਸਮਾਨਾਂਤਰ ਉਪ-ਪੁਰਾਣਾਂ ਦੀ ਪਰੰਪਰਾ ਵੀ ਚਿਰਕਾਲ ਤੋਂ ਚਲੀ ਆ ਰਹੀ ਹੈ, ਪਰ ਅਜੇ ਤਕ ਵਿਦਵਾਨਾਂ ਨੇ ਇਸ ਵਲ ਘਟ ਹੀ ਧਿਆਨ ਦਿੱਤਾ ਹੈ। ਇਸ ਬਾਰੇ ਡਾ: ਹਾਜ਼ਰਾ ਦਾ ਕੀਤਾ ਯਤਨ ਅਵੱਸ਼ ਹੀ ਸ਼ਲਾਘਾਯੋਗ ਹੈ। ਇਨ੍ਹਾਂ ਦਾ ਆਕਾਰ ਵਿਚ ਛੋਟਾ ਹੋਣਾ, ਪੁਰਾਣ-ਸਾਹਿਤ ਵਿਚ ਇਨ੍ਹਾਂ ਦੀ ਗੌਣ ਥਾਂ ਹੋਣਾ ਅਤੇ ਪ੍ਰਸਿੱਧ ਅਠਾਰਾਂ ਪੁਰਾਣਾਂ ਤੋਂ ਭਿੰਨ ਹੋਣਾ, ਆਦਿ ਕਾਰਣਾਂ ਕਰ ਕੇ ਇਨ੍ਹਾਂ ਦਾ ਨਾਂ ਆਮ

---

1. ਰਾਮਦਾਸ ਗੌੜ, ਪਰਜੀਟਰ, ਫਰਕਿਊਹਰ ਆਦਿ।

ਤੌਰ ਤੇ ਉਪ-ਪੁਰਾਣ[1] ਪੈ ਗਿਆ ਅਤੇ ਅਠਾਰਾਂ ਪੁਰਾਣਾਂ ਨੂੰ 'ਮਹਾ-ਪੁਰਾਣ' ਕਿਹਾ ਜਾਣ ਲਗਾ। ਉਪ-ਪੁਰਾਣਾਂ ਦਾ ਅਮਰ-ਕੋਸ਼ ਵਿਚ ਕਿਸੇ ਤਰ੍ਹਾਂ ਦਾ ਵੀ ਉਲੇਖ ਨਾ ਹੋਣ ਦੇ ਕਾਰਣ ਡਾ: ਹਾਜ਼ਰਾ ਨੇ ਮੰਨਿਆ ਹੈ ਕਿ ਅਠਾਰਾਂ ਪੁਰਾਣਾਂ ਦੇ ਦ੍ਰਿੜ੍ਹ ਰੂਪ ਧਾਰ ਲੈਣ ਤੋਂ ਬਾਦ ਹੀ ਉਪ-ਪੁਰਾਣਾਂ ਦੀ ਰਚਨਾ ਹੋਈ ਹੋਵੇਗੀ[2]।

ਉਪ-ਪੁਰਾਣਾਂ ਦੀ ਸੰਖਿਆ ਅਜੇ ਤਕ ਨਿਸ਼ਚਿਤ ਨਹੀਂ ਹੋ ਸਕੀ। ਕਿਤੇ-ਕਿਤੇ ਇਨ੍ਹਾਂ ਦੀ ਸੰਖਿਆ 18 ਮੰਨੀ ਗਈ ਹੈ[3]। ਪਰ ਇਹ ਕਥਨ ਆਧੁਨਿਕ ਖੋਜ ਦੇ ਆਧਾਰ ਤੇ ਠੀਕ ਨਹੀਂ ਬੈਠਦਾ। ਡਾ: ਹਾਜ਼ਰਾ ਅਨੁਸਾਰ ਇਸ ਪ੍ਰਕਾਰ ਦੀਆਂ ਲਗਭਗ 100 ਰਚਨਾਵਾਂ ਉਪ-ਪੁਰਾਣ ਦੇ ਨਾਂ ਨਾਲ ਪ੍ਰਸਿੱਧ ਹਨ ਅਤੇ ਇਨ੍ਹਾਂ ਦੇ ਨਾਂਵਾਂ ਦੀ ਇਕ ਸੂਚੀ ਵੀ ਉਨ੍ਹਾਂ ਨੇ ਤਿਆਰ ਕੀਤੀ ਹੈ[4]। ਉਨ੍ਹਾਂ ਦੇ ਮਤ ਅਨੁਸਾਰ ਉਪ-ਪੁਰਾਣ ਸਾਹਿਤ ਵਿਚ ਕਈ ਤਰ੍ਹਾਂ ਦੀਆਂ ਰਚਨਾਵਾਂ ਸ਼ਾਮਲ ਹਨ ਜਿਨ੍ਹਾਂ ਵਿਚੋਂ ਕੁਝ ਛਪੀਆਂ ਹੋਈਆਂ ਮਿਲਦੀਆਂ ਹਨ, ਕੁਝ ਅਜੇ ਹਥ-ਲਿਖਿਤ ਰੂਪ ਵਿਚ ਹੀ ਹਨ। ਕਈਆਂ ਬਾਰੇ ਸੰਕੇਤਾਂ ਅਤੇ ਹਵਾਲਿਆਂ ਰਾਹੀਂ ਜਾਨਕਾਰੀ ਮਿਲਦੀ ਹੈ ਅਤੇ ਕਈ ਨਿਰਸੰਦੇਹ ਪੂਰੀ ਤਰ੍ਹਾਂ ਨਸ਼ਟ ਹੋ ਚੁਕੀਆਂ ਹਨ।[5]

ਉਪ-ਪੁਰਾਣਾਂ ਦਾ ਮਹੱਤਵ ਇਹ ਹੈ ਕਿ ਜਿੱਥੇ ਅਠਾਰਾਂ ਪੁਰਾਣਾਂ ਦੇ ਪਾਠਾਂ ਨੂੰ ਪਰਵਰਤੀ ਸੰਪਾਦਕਾਂ ਅਤੇ ਸੰਗ੍ਰਹਕਾਰਾਂ ਨੇ ਵਧਾ-ਘਟਾ ਅਤੇ ਪਰਿਵਰਤਿਤ ਕਰ ਦਿੱਤਾ, ਉਥੇ ਉਪ-ਪੁਰਾਣਾਂ ਦਾ ਪਾਠ ਮੁਕਾਬਲੇ ਤੇ ਬਚਿਆ ਹੀ ਰਿਹਾ। "ਇਹੀ ਕਾਰਣ ਹੈ ਕਿ ਹੁਣ ਪ੍ਰਾਪਤ ਪੁਰਾਣਾਂ ਵਿਚੋਂ ਕਈ ਇਕ ਬਹੁਤ ਸਾਰੇ ਮਹਾ-ਪੁਰਾਣਾਂ ਤੋਂ ਵੀ ਪ੍ਰਾਚੀਨ ਹਨ"[6]। ਪਰ ਮਹਾਪੁਰਾਣਾਂ ਦੇ ਵਿਪਰੀਤ ਇਨ੍ਹਾਂ ਦੇ ਨਾਂਵਾਂ ਵਿਚ ਸਮਾਨਤਾ ਨਹੀਂ ਹੈ।

ਪੁਰਾਣਾਂ ਅਤੇ ਉਪ-ਪੁਰਾਣਾਂ ਦੇ ਪ੍ਰਤਿਪਾਦਿਤ ਵਿਸ਼ੇ ਵਿਚ ਕੋਈ ਵਿਸ਼ੇਸ਼ ਅੰਤਰ ਨਹੀਂ ਹੈ। ਇਨ੍ਹਾਂ ਤੇ ਵੀ ਪੰਜ ਲੱਛਣਾਂ ਵਾਲੀ ਪਰਿਭਾਸ਼ਾ ਲਾਗੂ ਕੀਤੀ ਜਾਂਦੀ ਹੈ। ਸ੍ਰੀ ਮਦਭਾਗਵਤ ਪੁਰਾਣ (12/7/9-10) ਵਿਚ ਤਾਂ ਪੰਜ ਲਛਣਾਂ ਵਾਲੀ ਪਰਿਭਾਸ਼ਾ ਹੈ ਹੀ ਇਨ੍ਹਾਂ ਦੇ ਲਈ। ਮਹਾਪੁਰਾਣਾਂ ਲਈ ਉਥੇ ਦਸ ਲੱਛਣ ਦੱਸੇ ਗਏ ਹਨ। ਬ੍ਰਹਮ-ਵੈਵਰਤ (4/133/6-10, ਵਿਚ ਵੀ ਅਜਿਹਾ ਹੀ ਵਰਣਨ ਹੈ। ਡਾ: ਹਾਜ਼ਰਾ ਦੇ ਸੌਰ ਪੁਰਾਣ ਵਿਚੋਂ ਦਿੱਤੇ ਇਕ ਹਵਾਲੇ ਨਾਲ ਇਹ ਮਤ ਹੋਰ ਵੀ ਪੱਕਾ ਹੋ ਜਾਂਦਾ ਹੈ[7]। ਕੁਝ ਵਿਦਵਾਨਾਂ

---

1. ਕੁਝ ਕੁ ਉਪ-ਪੁਰਾਣਾਂ ਦੇ ਨਾ ਇਹ ਹਨ :
ਸਨਤਕੁਮਾਰ; ਨਰਸਿੰਘ, ਬ੍ਰਿਹਤਨਾਰਦ, ਸ਼ਿਵਧਰਮ, ਦੁਰਵਾਸ਼ਾ; ਕਪਿਲ, ਮਾਨਵ, ਵਾਰੁਣ, ਆਦਿੱਤਯ, ਕਾਲਿਕਾ, ਸਾਂਬ, ਸੌਰ, ਪਰਾਸ਼ਰ, ਮਾਹੇਸ਼੍ਵਰ, ਵਸ਼ਿਸ਼ਠ, ਭਾਰਗਵ, ਆਦਿ, ਮੁਦਗਲ, ਕਲਕਿ, ਦੇਵੀ, ਮਹਾਭਾਗਵਤ, ਬ੍ਰਿਧਧਰਮੋਤਰ, ਪਰਾਨੰਦ; ਨੰਦਿਕੇਸ਼੍ਵਰ, ਕੌਰਮ, ਪਸ਼ੁਪਤੀ, ਵਹਿਨ, ਭਾਸਕਰ ਆਦਿਕ।
2. ਸਟੱਡੀਜ਼ ਇਨ ਦੀ ਉਪ-ਪਰਾਣਸ (ਹਾਜ਼ਰਾ), ਪੰ: 23
3. ਦੀ ਕੈਂਬ੍ਰਿਜ ਹਿਸਟ੍ਰੀ ਆਫ ਇੰਡੀਆ (ਰਾਪਸਨ) ਪੰ: 300
4. ਸਟੱਡੀਜ਼ ਇਨ ਦੀ ਉਪ-ਪੁਰਾਣਸ (ਹਾਜ਼ਰਾ) 'ਪਦ ਟਿੱਪਣੀ' ਪੰ: 13
5. ਸਟੱਡੀਜ਼ ਇਨ ਦੀ ਉਪ-ਪੁਰਾਣਸ (ਹਾਜ਼ਰਾ), ਪੰ: 13, 28
6. ਉਹੀ ਪੰ: 27
7. ਸਟੱਡੀਜ਼ ਇਨ ਉਪ-ਪੁਰਾਣਸ (ਹਾਜ਼ਰਾ), ਪੰ: 24

ਦਾ ਮਤ ਹੈ ਕਿ ਮਹਾਪੁਰਾਣਾਂ ਵਿਚ ਵਰਣਿਤ ਸੰਪ੍ਰਦਾਇਕਤਾ ਦੀ ਭਾਵਨਾ ਨੂੰ ਹੀ ਵਿਕਾਸ ਦੇਣ ਅਤੇ ਭਿੰਨ-ਭਿੰਨ ਸਥਾਨਿਕ ਸੰਪ੍ਰਦਾਵਾਂ ਦੀਆਂ ਧਾਰਮਿਕ ਲੋੜਾਂ ਨੂੰ ਪੂਰਾ ਕਰਨ ਲਈ ਹੀ ਉਪ-ਪੁਰਾਣਾਂ ਦੀ ਸਿਰਜਨਾ ਕੀਤੀ ਗਈ ਸੀ[1]। ਸ਼ਾਇਦ ਇਹੀ ਕਾਰਣ ਹੈ ਕਿ ਇਨ੍ਹਾਂ ਵਿਚ ਇਤਿਹਾਸਿਕ ਤੱਥ ਮਹਾਪੁਰਾਣਾਂ ਦੇ ਮੁਕਾਬਲੇ ਤੇ ਬਹੁਤ ਘੱਟ ਹਨ ਅਤੇ ਪ੍ਰਸਤੁਤ ਸ਼ੋਧ-ਪ੍ਰਬੰਧ ਦਾ ਵੀ ਇਨ੍ਹਾਂ ਨਾਲ ਕੋਈ ਵਿਸ਼ੇਸ਼ ਸੰਬੰਧ ਨਹੀਂ ਹੈ।

## ਹਰਿਵੰਸ਼ ਪੁਰਾਣ

5. ਹਰਿਵੰਸ਼ ਨੂੰ ਵੀ ਪੁਰਾਣ ਦਾ ਨਾਂ ਦਿੱਤਾ ਜਾਂਦਾ ਹੈ। ਆਮ ਵਿਸ਼ਵਾਸ ਅਨੁਸਾਰ 'ਹਰਿਵੰਸ਼' ਮਹਾਭਾਰਤ ਦਾ ਹੀ ਪਰਿਸ਼ਿਸ਼ਟ ਜਾਂ ਉੱਤਰ ਭਾਗ ਹੈ। ਇਸ ਦਾ ਕਾਰਣ ਇਹ ਹੈ ਕਿ ਮਹਾਭਾਰਤ ਦੇ ਕਈ ਸਥਲਾਂ ਤੇ ਇਸ ਨੂੰ ਮਹਾਭਾਰਤ ਦਾ ਉੱਤਰਖੰਡ ਮੰਨਿਆ ਗਿਆ ਹੈ[2]। ਇਸ ਮਤ ਦੀ ਪੁਸ਼ਟੀ ਹਰਿਵੰਸ਼ ਤੋਂ ਵੀ ਹੋ ਜਾਂਦੀ ਹੈ, ਜਦੋਂ ਸ਼ੌਨਕ ਸੌਤੀ ਤੋਂ ਪੁਛਦੇ ਹਨ ਕਿ "ਲੋਮ ਹਰਸ਼ਣ ਕੁਮਾਰ ! ਤੁਸੀਂ ਮਹਾਭਾਰਤ ਸੁਣਾਉਣ ਸਮੇਂ ਕੁਰੂ-ਵੰਸ਼ੀਆਂ ਦੇ ਹੀ ਜਨਮ ਦਾ ਖਾਸ ਤੌਰ ਤੇ ਵਰਣਨ ਕੀਤਾ ਹੈ, ਵ੍ਰਿਸ਼ਣੀ ਅਤੇ ਅੰਧਕਵੰਸ਼ ਦੇ ਵੀਰਾਂ ਦੇ ਜਨਮ ਦਾ ਨਹੀਂ, ਇਸ ਲਈ ਤੁਸੀਂ ਹੁਣ ਇਨ੍ਹਾਂ ਸਾਰਿਆਂ ਦੇ ਜਨਮ-ਕ੍ਰਮ ਦਾ ਵੀ ਵਰਨਣ ਕਰੋ[3]।" ਸਪੱਸ਼ਟ ਹੈ ਕਿ ਸ੍ਰੀ ਕ੍ਰਿਸ਼ਨ ਦੇ ਪਰਿਵਾਰ ਦਾ ਵਿਸਥਾਰ ਸਹਿਤ ਵਿਵਰਣ ਦੇਣਾ ਹੀ ਹਰਿਵੰਸ਼ ਦੇ ਕਰਤਾ ਦਾ ਮੁੱਖ ਉੱਦੇਸ਼ ਰਿਹਾ ਹੈ, ਜਿਸਦੀ ਮਹਾਭਾਰਤ ਵਿਚ ਅਣਹੋਂਦ ਹੈ।

ਵਾਸਤਵ ਵਿਚ, ਇਹ ਕਹਿਣਾ ਬਹੁਤ ਕਠਿਨ ਹੈ ਕਿ ਹਰਿਵੰਸ਼ ਪੁਰਾਣ ਹੈ ਜਾਂ ਮਹਾਭਾਰਤ ਵਾਂਗ ਇਤਿਹਾਸ। ਉਂਜ ਰੂਪ, ਸ਼ੈਲੀ ਅਤੇ ਭਾਵਨਾ ਦੇ ਦ੍ਰਿਸ਼ਟੀਕੋਣ ਤੋਂ ਉਹ ਪੁਰਾਣ ਸਾਹਿਤ ਦੇ ਜ਼ਿਆਦਾ ਨੇੜੇ ਹੈ। ਵਿਸ਼ਨੂੰ ਪੁਰਾਣ ਨਾਲ ਇਸ ਦੀ ਬਹੁਤ ਸਮਾਨਤਾ ਹੈ ਅਤੇ ਪੁਰਾਣ-ਲੱਛਣਾਂ ਦੀ ਪਾਲਨਾ ਵੀ ਇਸ ਵਿਚ ਉਸੇ ਹਦ ਤਕ ਹੋਈ ਹੈ ਜਿਤਨੀ ਕਿ ਪੁਰਾਣਾਂ ਵਿਚ। "ਇਸ ਲਈ ਸਪਸ਼ਟ ਹੈ ਕਿ ਭਾਵੇਂ ਇਸ ਦੀ ਗਿਣਤੀ ਪੁਰਾਣਾਂ ਵਿਚ ਨਹੀਂ ਕੀਤੀ ਗਈ, ਪਰ ਅਸਲ ਵਿਚ ਇਹ ਉਸੇ ਮੰਤਵ ਲਈ ਅਤੇ ਉਸੇ ਸ਼ੈਲੀ ਵਿਚ ਲਿਖਿਆ ਗਿਆ ਪੁਰਾਣ ਹੀ ਹੈ। ਮਹਾਭਾਰਤ ਦਾ ਉੱਤਰ ਭਾਗ ਇਸ ਨੂੰ ਇਸ ਲਈ ਮੰਨਿਆ ਗਿਆ ਹੈ, ਕਿਉਂਕਿ ਇਸ ਵਿਚ ਕਥਾ ਦਾ ਉਹ ਵਿਵਰਣ ਦਿੱਤਾ ਗਿਆ ਹੈ ਜੋ ਮਹਾਭਾਰਤ ਵਿਚ ਪ੍ਰਾਪਤ ਨਹੀਂ ਹੈ।"[4] ਡਾ: ਵਿੰਟਰਨਿਟਸ ਨੇ ਵੀ ਇਸ ਦੇ ਵਿਸ਼ੇ ਦੇ ਆਧਾਰ ਤੇ ਇਸ ਨੂੰ ਪੁਰਾਣ

---

1. (1) ਦੀ ਕੈਂਬ੍ਰਿਜ ਹਿਸਟ੍ਰੀ ਆਫ ਇੰਡੀਆ (ਰਾਪਸਨ), ਪੰ: 300
   (2) ਏ ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 579
   (3) ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਆਫ ਇੰਡੀਆ (ਪੁਸਲਕਰ), ਭੂਮਿਕਾ, ਪੰ: 48
2. ਮਹਾਭਾਰਤ (ਸੰਸਕ੍ਰਿਤ ਸੰਸਕਰਣ)—(ਆਦਿ ਪਰਵ/2/69-70)
3. ਹਰਿਵੰਸ਼ ਪੁਰਾਣ—(ਹਰਿਵੰਸ਼ ਪਰਵ 1/17)
4. ਏ ਪ੍ਰੋਜ਼ ਇੰਗਲਿਸ਼ ਟ੍ਰਾਂਸਲੇਸ਼ਨ ਆਫ ਹਰਿਵੰਸ਼ (ਮਨਮਥਨਾਥ) ਭੂਮਿਕਾ, ਪੰ: 1

ਮੰਨਿਆ ਹੈ[1]। ਡਾ: ਵੀਣਾ ਪਾਣੀ ਪਾਂਡੇ ਨੇ ਵੀ ਅਨੇਕ ਪ੍ਰਮਾਣਾਂ ਦੇ ਆਧਾਰ ਤੇ 'ਹਰਿਵੰਸ਼'[2] ਨੂੰ ਇਕ ਸੁਤੰਤਰ ਪੁਰਾਣ ਕਿਹਾ ਹੈ। ਫਲਸਰੂਪ, ਹਰਿਵੰਸ਼ ਪੌਰਾਣਿਕ ਸਾਹਿਤ ਦਾ ਅੰਗ ਹੈ। ਉਂਜ ਹੁਣ ਪ੍ਰਾਪਤ ਮਹਾਭਾਰਤ ਵੀ, ਜਿਸ ਦਾ ਇਹ ਉੱਤਰ ਖੰਡ ਮੰਨਿਆ ਗਿਆ ਹੈ, ਇਤਿਹਾਸ ਨਾਲੋਂ ਪੌਰਾਣਿਕ ਰਚਨਾ ਵਧੇਰੇ ਪ੍ਰਤੀਤ ਹੁੰਦੀ ਹੈ।

## ਪੁਰਾਣਾਂ ਦੀ ਉਤਪੱਤੀ ਅਤੇ ਵਿਕਾਸ

6. ਆਧੁਨਿਕ ਖੋਜ ਦੇ ਆਧਾਰ ਤੇ ਪੁਰਾਣਾਂ ਦਾ ਅਤਿ ਪ੍ਰਾਚੀਨ ਉਲੇਖ ਅਥਰਵ ਵੇਦ, ਸ਼ਥਪਥ ਬ੍ਰਾਹਮਣ ਆਦਿ ਗ੍ਰੰਥਾਂ ਵਿਚ ਮਿਲਦਾ ਹੈ[3]। ਇਹੀ ਨਹੀਂ, ਪੁਰਾਣਾਂ ਵਿਚ ਵਰਣਿਤ ਕਥਾਵਾਂ ਅਤੇ ਕਹਾਣੀਆਂ ਦੇ ਬੀਜ ਵੀ ਵੈਦਿਕ ਸਾਹਿਤ ਵਿਚ ਮਿਲ ਜਾਂਦੇ ਹਨ। ਇਸ ਤੋਂ ਇਸ ਨਤੀਜੇ ਉਤੇ ਜ਼ਰੂਰ ਪਹੁੰਚਿਆ ਜਾ ਸਕਦਾ ਹੈ ਕਿ ਪੌਰਾਣਿਕ ਪਰੰਪਰਾ ਇਤਨੀ ਨੇੜੇ ਦੀ ਨਹੀਂ, ਜਿਤਨੀ ਕਿ ਖਿਆਲ ਕੀਤੀ ਜਾਂਦੀ ਹੈ।

ਪੁਰਾਣ-ਸੰਹਿਤਾ ਦੀ ਉਤਪੱਤੀ ਕਿਵੇਂ ਹੋਈ ?-ਇਸ ਬਾਰੇ ਪੁਰਾਣ ਆਪਣੀ ਕਹਾਣੀ ਆਪ ਬਿਆਨ ਕਰਦੇ ਹਨ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ—

"ਉਸ ਤੋਂ ਪਿੱਛੋਂ ਪੁਰਾਣਾਂ ਦੇ ਵਿਸ਼ਾਰਦ ਵਿਆਸ ਜੀ ਨੇ ਆਖਿਆਨ (ਕਥਾ) ਗਾਥਾ ਅਤੇ ਕਲਪਸ਼ੁੱਧੀ ਦੇ ਨਾਲ ਪੁਰਾਣ-ਸੰਹਿਤਾ ਦੀ ਰਚਨਾ ਕੀਤੀ। ਰੋਮਹਰਸ਼ਣ ਸੂਤ ਵਿਆਸ ਜੀ ਦੇ ਪ੍ਰਸਿੱਧ ਸ਼ਿੱਸ਼ ਸਨ। ਮਹਾਨ ਬੁੱਧੀ ਵਾਲੇ ਵਿਆਸ ਜੀ ਨੇ ਉਨ੍ਹਾਂ ਨੂੰ ਪੁਰਾਣ-ਸੰਹਿਤਾ ਦਾ ਅਧਿਐਨ ਕਰਵਾਇਆ। ਸੂਤ ਜੀ ਦੇ ਸੁਮਤੀ, ਅਗਨਿਵਰਚਾ, ਮਿਤ੍ਰਾਯੂ, ਸ਼ਾਂਸਪਾਯਨ, ਅਕ੍ਰਿਤਵ੍ਰਣ ਅਤੇ ਸਾਵਰਣੀ—ਇਹ ਛੇ ਸ਼ਿੱਸ਼ ਸਨ। ਕਾਸ਼ਜਪ ਗੋਤ੍ਰ ਵਾਲੇ ਅਕ੍ਰਿਤਵ੍ਰਣ, ਸਾਵਰਣੀ ਅਤੇ ਸ਼ਾਂਸਪਾਯਨ—ਇਹ ਤਿੰਨ ਸੰਹਿਤਾ-ਕਰਤਾ ਹਨ। ਉਨ੍ਹਾਂ ਤਿੰਨਾਂ ਸੰਹਿਤਾਵਾਂ ਦਾ ਆਧਾਰ ਇਕ ਰੋਮਹਰਸ਼ਣ ਦੀ ਸੰਹਿਤਾ ਹੈ। ਹੇ ਮੁਨੀ ! ਇਨ੍ਹਾਂ ਚਾਰ ਸੰਹਿਤਾਵਾਂ ਦਾ ਸਾਰ-ਤੱਤਵ ਰੂਪ ਮੈਂ ਇਹ ਵਿਸ਼ਨੂੰ ਪੁਰਾਣ ਸੰਹਿਤਾ ਬਣਾਈ ਹੈ।"[4]

ਕੁਝ ਅਜਿਹੇ ਹੀ ਵਿਚਾਰ ਵਾਯੂ, ਬ੍ਰਹਮਾਂਡ, ਸ਼੍ਰੀ ਮਦਭਾਗਵਤ ਆਦਿ ਪੁਰਾਣਾਂ ਵਿਚ ਵੀ ਮਿਲਦੇ ਹਨ। ਪਰ ਇਨ੍ਹਾਂ ਕਥਨਾਂ ਨਾਲ ਉਪਲਬਧ ਅਠਾਰਾਂ ਪੁਰਾਣਾਂ ਦੀ ਉਤਪੱਤੀ

---

1. ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 444
2. ਹਰਿਵੰਸ਼ ਪੁਰਾਣ ਕਾ ਸਾਂਸਕ੍ਰਿਤਿਕ ਵਿਵੇਚਨ (ਵੀਣਾ ਪਾਣੀ ਪਾਂਡੇ), ਪਹਿਲਾ ਅਧਿਆਇ
3. (1) ਏ ਪ੍ਰੋਜ਼ ਇੰਗਲਿਸ਼ ਟ੍ਰਾਂਸਲੇਸ਼ਨ ਆਫ਼ ਹਰਿਵੰਸ਼ (ਮਨਮਥਨਾਥ), ਭੂਮਿਕਾ, ਪੰ: 2
   (2) ਹਿੰਦੁਤ੍ਵ (ਰਾਮਦਾਸ ਗੌੜ), ਪੰ: 161
   (3) ਏ ਕੈਂਬ੍ਰਿਜ ਹਿਸਟ੍ਰੀ ਆਫ ਇੰਡੀਆ (ਰਾਪਸਨ), ਪੰ: 298-299
   (4) ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 518-19
   (5) ਸੂਰ ਔਰ ਉਨਕਾ ਸਾਹਿਤ (ਹਰਿਵੰਸ਼ ਲਾਲ), ਪੰ: 109
4. ਵਿਸ਼ਨੂੰ ਪੁਰਾਣ—(3/6/15/19), ਪੰ: 221-22

ਦੇ ਕਿਸੇ ਠੋਸ ਨਤੀਜੇ ਉਤੇ ਨਹੀਂ ਪਹੁੰਚਿਆ ਜਾ ਸਕਦਾ। ਹਾਂ, ਇਤਨਾ ਜ਼ਰੂਰ ਪਤਾ ਲਗਦਾ ਹੈ ਕਿ ਅਠਾਰਾਂ ਪੁਰਾਣਾਂ ਦਾ ਪ੍ਰਚਾਰ ਵਿਆਸ ਜੀ ਨੇ ਆਪ ਨਹੀਂ ਕੀਤਾ ਸੀ, ਸਗੋਂ ਉਨ੍ਹਾਂ ਦੇ ਪ੍ਰਧਾਨ ਸ਼ਿੱਸ਼ ਲੋਮਹਰਸ਼ਣ (ਰੋਮਹਰਸ਼ਣ) ਨੇ ਕੀਤਾ ਸੀ । ਕੁਝ ਵਿਦਵਾਨਾਂ ਦੀ ਧਾਰਨਾ ਹੈ ਕਿ ਸੰਹਿਤਾ ਨਾਂ ਦਾ ਜੋ ਸੰਗ੍ਰਹਿ ਵਿਆਸ ਨੇ ਕੀਤਾ ਸੀ, ਸ਼ਾਇਦ ਉਸੇ ਦੇ 18 ਭਾਗ ਜਾਂ ਅਧਿਆਇ ਰਹੇ ਹੋਣਗੇ ਜਿਨ੍ਹਾਂ ਨੂੰ ਆਧਾਰ ਬਣਾ ਕੇ ਉਨ੍ਹਾਂ ਦੀ ਸ਼ਿੱਸ਼ ਪਰੰਪਰਾ ਨੇ ਵਰਤਮਾਨ ਪੁਰਾਣਾਂ ਦੀ ਰਚਨਾ ਕਰ ਦਿੱਤੀ ਹੋਵੇਗੀ[1] ਇਸ ਧਾਰਨਾ ਦੀ ਪੁਸ਼ਟੀ ਪੁਰਾਣਾਂ ਦੀ ਰਚਨਾ-ਪ੍ਰਕ੍ਰਿਆ, ਪਾਠ-ਸਮਾਨਤਾ ਅਤੇ ਉੱਦੇਸ਼-ਸਾਧਨਾ (ਸੰਪ੍ਰਦਾਇਕਤਾ) ਤੋਂ ਹੋ ਜਾਂਦੀ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦਾ ਮੂਲ ਸਰੋਤ ਇਕ ਸੀ[2] ਅਤੇ ਇਕ ਹੀ ਭੰਡਾਰ ਤੋਂ ਸਾਮਗ੍ਰੀ ਲੈ ਕੇ ਭਿੰਨ-ਭਿੰਨ ਸੰਗ੍ਰਹਕਾਰਾਂ ਅਤੇ ਸੰਪਾਦਕਾਂ ਨੇ ਆਪਣੇ-ਆਪਣੇ ਦ੍ਰਿਸ਼ਟੀਕੋਣ ਅਨੁਸਾਰ ਵਿਸ਼ੇਸ਼ ਕ੍ਰਮ ਬੰਨ੍ਹ ਕੇ ਪੁਰਾਣਾਂ ਦਾ ਨਿਰਮਾਣ ਕੀਤਾ। ਪਰ ਇਹ ਗੱਲ ਉਪਲਬਧ ਪੁਰਾਣਾਂ ਤੇ ਲਾਗੂ ਨਹੀਂ ਹੋ ਸਕਦੀ। ਹਾਂ, ਇਹ ਉਸੇ ਪ੍ਰਾਚੀਨ ਪਰੰਪਰਾ ਦਾ ਅੰਤਿਮ ਰੂਪ ਭਾਵੇਂ ਹੋ ਸਕਦੇ ਹਨ। ਡਾ: ਵਿੰਟਰਨਿਟਸ ਅਨੁਸਾਰ ਇਹ ਸੰਭਵ ਹੋ ਸਕਦਾ ਹੈ ਕਿ ਸਾਡੇ ਅਜ ਦੇ ਪੁਰਾਣ ਇਸੇ ਪ੍ਰਕਾਰ ਦੀਆਂ ਪੁਰਾਣੀਆਂ ਰਚਨਾਵਾਂ ਦੇ ਦੁਬਾਰਾ ਸੋਧੇ ਅਤੇ ਵਧਾਏ ਹੋਏ ਰੂਪ ਹੋਣ[3]। ਡਾ: ਯਦੂਵੰਸ਼ੀ ਨੇ ਵੀ ਮੰਨਿਆ ਹੈ ਕਿ ਅਜਕਲ ਜੋ ਪੁਰਾਣ ਗ੍ਰੰਥ ਮਿਲਦੇ ਹਨ, ਉਹ ਅਧਿਕਾਂਸ਼ ਪੂਰਬ ਕਾਲੀਨ ਪੁਰਾਣ-ਗ੍ਰੰਥਾਂ ਦੇ ਹੀ ਨਵੇਂ ਸੰਸਕਰਣ ਹਨ, ਪਰ ਉਨ੍ਹਾਂ ਵਿਚ ਬਹੁਤ ਸਾਰੀਆਂ ਨਵੀਆਂ ਗੱਲਾਂ ਵੀ ਰਲਾ ਦਿੱਤੀਆਂ ਗਈਆਂ ਹਨ, ਜਿਨ੍ਹਾਂ ਦਾ ਸੰਬੰਧ ਸਮਕਾਲੀ ਧਾਰਮਿਕ ਵਿਵਸਥਾ ਅਤੇ ਦੇਵ-ਕਥਾਵਾਂ ਨਾਲ ਹੈ[4]।

### ਪੁਰਾਣਾਂ ਦਾ ਕਰਤਾ

7. ਪੁਰਾਣਾਂ ਦਾ ਕਰਤਾ ਕੌਣ ਹੈ ? ਇਹ ਬਹੁਤ ਪੇਚਵਾਂ ਪ੍ਰਸ਼ਨ ਹੈ। ਆਧੁਨਿਕ ਖੋਜੀਆਂ ਨੇ ਵੀ ਇਸ ਸੰਬੰਧ ਵਿਚ ਕੋਈ ਨਿਸ਼ਚਿਤ ਮਤ ਨਹੀਂ ਦਿੱਤਾ ਹੈ। ਪੁਰਾਣ ਸਾਹਿਤ ਦੀ ਆਪਣੀ ਪ੍ਰਚਲਿਤ ਧਾਰਨਾ ਅਨੁਸਾਰ ਵਿਆਸ ਉਨ੍ਹਾਂ ਦੇ ਰਚਨਹਾਰ ਹਨ ਪਰ ਆਪਣੀ ਅੰਦਰਲੀ ਗਵਾਹੀ ਦੇ ਆਧਾਰ ਤੇ ਬਹੁਤ ਘਟ ਪੁਰਾਣ ਆਪਣਾ ਨਾਤਾ ਵਿਆਸ ਨਾਲ ਜੋੜਦੇ ਹਨ, ਜਿਵੇਂ ਵਿਸ਼ਨੂੰ ਪੁਰਾਣ ਦੇ ਆਰੰਭ ਵਿਚ ਹੀ ਇਸ ਪੁਰਾਣ ਦੇ ਜਨਮ ਅਤੇ ਵਿਕਾਸ ਦੀ ਕਥਾ ਦਿੱਤੀ ਹੋਈ ਹੈ। ਇਸ ਪ੍ਰਸੰਗ ਦੀ ਅੰਤਿਮ ਪੰਕਤੀ ਇਸ ਪ੍ਰਕਾਰ ਹੈ—

"ਹੇ ਵਤਸ (ਪੁੱਤਰ) ! ਤੂੰ ਪੁਰਾਣ-ਸੰਹਿਤਾ ਦਾ ਕਰਤਾ ਹੋਵੇਂਗਾ ਅਤੇ ਦੇਵਤਾ (ਪਰਮਾਤਮਾ) ਦੇ ਵਾਸਤਵਿਕ ਸਰੂਪ ਨੂੰ ਇੰਨ ਬਿੰਨ ਜਾਣੇਂਗਾ।"[5] ਇਹ ਸਾਰਾ ਪ੍ਰਸੰਗ

1. ਹਿੰਦੁਤ੍ਵ (ਰਾਮਦਾਸ ਗੌੜ), ਪੰ: 163
2. ਵਿਸ਼ਨੂੰ ਪੁਰਾਣ (ਅੰਗ੍ਰੇਜ਼ੀ ਅਨੁਵਾਦ) ਵਿਲਸਨ, 'ਭੂਮਿਕਾ' ਪੰ: 4
3. ਏ ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 519
4. ਸ਼ੈਵਮਤ (ਯਦੂਵੰਸ਼ੀ), ਪੰ: 96
5. ਵਿਸ਼ਨੂੰ ਪੁਰਾਣ (1/1/26), ਪੰ: 13

ਪਰਾਸ਼ਰ ਮੁਨੀ ਨਾਲ ਸੰਬੰਧਿਤ ਹੈ ਅਤੇ ਇਨ੍ਹਾਂ ਨੂੰ ਵਰਦਾਨ ਦੇਣ ਵਾਲੇ ਬ੍ਰਹਮਾ ਦੇ ਪੁੱਤਰ ਪੁਲਸਤ੍ਯ ਜੀ ਹਨ। ਸਾਰਾਂਸ਼ ਇਹ ਕਿ ਵਿਸ਼ਨੂੰ ਪੁਰਾਣ ਦੇ ਕਰਤਾ ਨੂੰ ਇਸ ਪੁਰਾਣ ਦੇ ਨਿਰਮਾਣ ਦਾ ਵਰਦਾਨ ਬ੍ਰਹਮਾ ਦੇ ਪੁੱਤਰ ਕੋਲੋਂ ਪ੍ਰਾਪਤ ਹੋਇਆ ਸੀ। ਵਿਸ਼ਨੂੰ ਪੁਰਾਣ ਦੇ ਅਨੁਵਾਦਕ ਨੇ ਵੀ ਇਹੀ ਮੰਨਿਆ ਹੈ।[1] ਲਿੰਗ, ਨਾਰਦ ਅਤੇ ਵਾਮਨ ਆਦਿ ਪੁਰਾਣਾਂ ਵਿਚ ਵੀ ਅਜਿਹੇ ਕਥਨ ਮਿਲਦੇ ਹਨ ਜਿਨ੍ਹਾਂ ਵਿਚ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਰਿਸ਼ੀ ਕਥਿਤ ਮੰਨਿਆ ਗਿਆ ਹੈ। ਪਰ ਦੂਜੇ ਪੁਰਾਣ ਮੰਨਦੇ ਹਨ ਕਿ ਉਨ੍ਹਾਂ ਨੂੰ ਪੂਰਬਕਾਲ ਵਿਚ ਮੂਲ ਰੂਪ ਵਿਚ ਕਿਸੇ ਦੇਵਤਾ ਨੇ ਉਚਾਰਨ ਕੀਤਾ ਸੀ। ਵਾਯੂ ਅਤੇ ਮਤਸ੍ਯ ਪੁਰਾਣਾਂ ਅਨੁਸਾਰ ਪੁਰਾਣ ਬ੍ਰਹਮਾ ਦੁਆਰਾ ਵੇਦਾਂ ਤੋਂ ਵੀ ਪਹਿਲਾਂ ਸੰਗ੍ਰਹਿਤ ਕੀਤੇ ਗਏ ਸਨ।[2] ਇਸੇ ਤਰ੍ਹਾਂ ਹੋਰ ਵੀ ਕਈ ਥਾਂਵਾਂ ਤੇ ਪਰਸਪਰ ਵਿਰੋਧੀ ਵਿਚਾਰ ਮਿਲਦੇ ਹਨ। ਅਸਲ ਵਿਚ, ਪ੍ਰਾਚੀਨ ਭਾਰਤੀ ਲੇਖਕ ਇਤਨੇ ਸੰਕੋਚਵਾਨ ਰਹੇ ਹਨ ਕਿ ਰਚਨਹਾਰ ਦੇ ਰੂਪ ਵਿਚ ਉਹ ਆਪਣਾ ਨਾਂ ਦੇਣਾ ਪਸੰਦ ਨਹੀਂ ਸਨ ਕਰਦੇ। ਅਗਿਆਤ ਲੇਖਕਾਂ ਦੁਆਰਾ ਲਿਖੀਆਂ ਬਹੁਤ ਸਾਰੀਆਂ ਰਚਨਾਵਾਂ ਉਨ੍ਹਾਂ ਦੇ ਗੁਰੂਆਂ ਜਾਂ ਅਧਿਆਤਮਿਕ ਪਥ-ਪ੍ਰਦਰਸ਼ਕਾਂ ਦੇ ਨਾਂ ਉਤੇ ਪ੍ਰਚਲਿਤ ਹਨ। ਡਾ: ਹਜ਼ਾਰੀ ਪ੍ਰਸਾਦ ਦਿਵੇਦੀ ਨੇ ਡਾ: ਕੇਰਨ ਦਾ ਇਕ ਹਵਾਲਾ ਪੇਸ਼ ਕਰਦੇ ਹੋਇਆਂ ਕਿਹਾ ਹੈ ਕਿ "ਸੰਸਕ੍ਰਿਤ ਦੇ ਗ੍ਰੰਥਕਾਰਾਂ ਨੂੰ ਆਪਣਾ ਪਰਿਚੈ ਛੁਪਾਉਣ ਦੀ ਵਿਚਿਤ੍ਰ ਆਦਤ ਹੈ। ਨਾ ਜਾਣੇ ਕਿਨਿਆਂ ਨੇ ਆਪਣੀਆਂ ਅਤਿਅੰਤ ਮਹੱਤਵਪੂਰਣ ਪੁਸਤਕਾਂ ਨੂੰ ਦੇਵਤਿਆਂ ਅਤੇ ਰਿਸ਼ੀਆਂ ਦੇ ਨਾਂ ਤੇ ਲਿਖ ਦਿੱਤਾ ਹੈ।"[3] ਪੁਰਾਣਕਾਰ ਵੀ, ਲਗਦਾ ਹੈ, ਇਸੇ ਪ੍ਰਵਿਰਤੀ ਦੇ ਸ਼ਿਕਾਰ ਰਹੇ ਹਨ।

ਪਿੱਛੇ ਦੱਸਿਆ ਜਾ ਚੁਕਾ ਹੈ ਕਿ ਵਿਆਸ ਨੇ ਆਪਣੇ ਪ੍ਰਧਾਨ ਸੂਤ ਸ਼ਿੱਸ਼ ਲੋਮਹਰਸ਼ਣ ਨੂੰ ਪੁਰਾਣ-ਸੰਹਿਤਾ ਦਾ ਅਧਿਐਨ ਕਰਵਾਇਆ। ਲਗਭਗ ਸਾਰੇ ਪੁਰਾਣਾਂ ਵਿਚ ਸੂਤ ਅਤੇ ਸੌਤੀ ਹੀ ਕਥਾ ਵਾਚਕ ਰਹੇ ਹਨ। ਕਿਤੇ-ਕਿਤੇ ਉਨ੍ਹਾਂ ਦੇ ਉਤਰੋਤਰ ਸ਼ਿੱਸ਼ਾਂ ਅਤੇ ਪੜਸ਼ਿੱਸ਼ਾਂ ਦੇ ਨਾਂ ਵੀ ਮਿਲਦੇ ਹਨ, ਜਿਨ੍ਹਾਂ ਰਾਹੀਂ ਇਹ ਪਰੰਪਰਾ ਬੇਨੇਮੇ ਰੂਪ ਵਿਚ ਵਿਕਾਸ ਕਰਦੀ ਰਹੀ। ਇਸ ਵਿਵੇਚਨ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਪ੍ਰਾਪਤ ਅਠਾਰਾਂ ਪੁਰਾਣਾਂ ਦੇ ਪ੍ਰੇਰਕ ਸ਼ਾਇਦ ਵਿਆਸ ਸਨ ਅਤੇ ਮੂਲ ਰਚਨਹਾਰ ਸੂਤ।

---

1. ਵਿਸ਼ਨੂੰ ਪੁਰਾਣ (ਗੀਤਾ ਪ੍ਰੈਸ), "ਨਿਵੇਦਨ"
2. पुराणं सर्वशास्त्राणां प्रथमं ब्रह्मणा स्मृतम् ।
   अनन्तरं च वक्त्रेभ्यो वेदास्तस्य विनिर्गताः ॥

   —ਵਾਯੂ ਪੁਰਾਣ (1/60-61)
   —ਮਤਸ੍ਯ ਪੁਰਾਣ (53/3)
3. ਅਸ਼ੋਕ ਕੇ ਫੂਲ (ਦਿਵੇਦੀ), ਪੰ: 99

## ਪੁਰਾਣਾਂ ਦਾ ਵਿਸ਼ਾ

8. ਵਰਤਮਾਨ ਪੁਰਾਣਾਂ ਵਿਚ ਵਿਸ਼ੇ ਦਾ ਸਰੂਪ ਇਤਨਾਂ ਵਿਸ਼ਾਲ ਅਤੇ ਵਿਸਥਾਰ-ਪੂਰਣ ਹੈ ਕਿ ਉਸ ਨੂੰ ਕਿਸੇ ਤਰ੍ਹਾਂ ਦੇ ਵਿਸ਼ੇਸ਼ ਲੱਛਣ-ਸੂਤ੍ਰਾਂ ਵਿਚ ਬੰਨ੍ਹਿਆ ਨਹੀਂ ਜਾ ਸਕਦਾ। ਸੰਸਕ੍ਰਿਤ ਦੇ ਪ੍ਰਾਚੀਨ ਕੋਸ਼ਕਾਰ ਅਮਰ ਸਿੰਘ (ਪੰਜਵੀਂ ਸਦੀ ਈ:) ਪੁਰਾਣਾਂ ਦੇ ਇਹ ਪੰਜ ਲੱਛਣ ਮੰਨਦੇ ਹਨ : ਸਰਗ, ਪ੍ਰਤਿਸਰਗ, ਵੰਸ਼, ਮਨਵੰਤਰ ਅਤੇ ਵੰਸ਼ਾਨੁ-ਚਰਿਤ । ਸ਼ੁਕ੍ਰਨੀਤੀ ਅਤੇ ਪੁਰਾਣਾਂ (ਵਿਸ਼ਨੂੰ, ਬ੍ਰਹਮਾਂਡ, ਵਾਯੂ, ਮਤਸ੍ਯ, ਕੂਰਮ, ਸ਼ਿਵ, ਗਰੁੜ, ਭਵਿੱਸ਼, ਵਾਰਾਹ ਆਦਿ) ਵਿਚ ਆਪ ਇਨ੍ਹਾਂ ਦੇ ਇਹੀ ਪੰਜ ਲੱਛਣ ਗਿਣਾਏ ਗਏ ਹਨ ।[1]

'ਸਰਗ' ਦਾ ਅਰਥ ਸ੍ਰਿਸ਼ਟੀ ਦਾ ਵਿਗਿਆਨ ਹੈ। 'ਪ੍ਰਤਿਸਰਗ' ਦਾ ਅਰਥ ਹੈ—ਸ੍ਰਿਸ਼ਟੀ ਦਾ ਵਿਸਥਾਰ, ਲਯ ਅਤੇ ਦੁਬਾਰਾ ਸ੍ਰਿਸ਼ਟੀ। ਦੇਵਤਿਆਂ ਅਤੇ ਰਿਸ਼ੀਆਂ ਦੀ ਵੰਸ਼-ਪਰੰਪਰਾ 'ਵੰਸ਼' ਹੈ। ਕਿਸ ਕਿਸ ਮਨੂ ਦਾ ਕਿਤਨੇ ਸਮੇਂ ਲਈ ਅਧਿਕਾਰ ਰਿਹਾ—ਇਹ 'ਮਨਵੰਤਰ' ਹੈ। ਸੂਰਜਵੰਸ਼ੀ ਅਤੇ ਚੰਦ੍ਰਵੰਸ਼ੀ ਰਾਜਿਆਂ ਦੇ ਵੰਸ਼ ਦਾ ਵਰਣਨ 'ਵੰਸ਼ਾਨੁਚਰਿਤ' ਹੈ।

ਵਰਤਮਾਨ ਪੁਰਾਣਾਂ ਵਿਚੋਂ ਕੋਈ ਵੀ ਪੂਰੀ ਤਰ੍ਹਾਂ ਪੰਜ ਲੱਛਣਾਂ ਵਾਲੀ ਪਰਿਭਾਸ਼ਾ ਤੇ ਪੂਰਾ ਨਹੀਂ ਉਤਰਦਾ, ਕਿਉਂਕਿ ਕੁਝ ਪੁਰਾਣਾਂ ਵਿਚ ਇਨ੍ਹਾਂ ਲੱਛਣਾਂ ਤੋਂ ਅਧਿਕ ਸਾਮਗ੍ਰੀ ਮਿਲਦੀ ਹੈ ਅਤੇ ਕੁਝ ਵਿਚ ਇਹ ਲੱਛਣ ਨਾਂ ਮਾਤ੍ਰ ਹੀ ਆਏ ਹਨ ਤੇ ਬਾਕੀ ਹਿੱਸੇ ਵਿਚ ਹੋਰਨਾਂ ਵਿਸ਼ਿਆਂ ਦੀ ਚਰਚਾ ਹੋਈ ਹੈ।[2] ਕੇਵਲ ਵਿਸ਼ਨੂੰ ਪੁਰਾਣ ਹੀ ਇਸ ਪਰਿਭਾਸ਼ਾ ਨੂੰ ਦੂਜਿਆਂ ਦੇ ਮੁਕਾਬਲੇ ਤੇ ਅਧਿਕ ਸਵੀਕਾਰ ਕਰਦਾ ਹੈ।[3] ਡਾ: ਪੁਸਲਕਰ ਅਨੁਸਾਰ ਪੰਜ ਲੱਛਣ ਉਪਲਬਧ ਪੁਰਾਣਾਂ ਦੇ ਕੇਵਲ $\frac{1}{40}$ਵੇਂ ਭਾਗ ਤਕ ਹੀ ਸੀਮਿਤ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਸ਼ੁਰੂ ਵਿਚ ਧਾਰਮਿਕ ਉਪਦੇਸ਼ ਇਨ੍ਹਾਂ ਦਾ ਪ੍ਰਧਾਨ ਮੰਤਵ ਨਹੀਂ ਸੀ ਅਤੇ ਨਾ ਹੀ ਇਹ ਮੂਲ ਰੂਪ ਵਿਚ ਕਿਸੇ ਸੰਪ੍ਰਦਾਇਕ ਉੱਦੇਸ਼ ਤੋਂ ਪ੍ਰੇਰਿਤ ਸਨ। ਹੋਰਨਾਂ ਵਿਸ਼ਿਆਂ ਦਾ ਸ਼ਾਮਲ ਹੋਣਾ ਇਨ੍ਹਾਂ ਸੰਬੰਧੀ ਪੰਜ ਲੱਛਣਾਂ ਵਾਲੀ ਪਰਿਭਾਸ਼ਾ ਨੂੰ ਵਿਵਹਾਰਿਕ ਨਾ ਰਹਿਣ ਦੇ ਕੇ ਕੇਵਲ ਸਿੱਧਾਂਤਿਕ ਬਣਾ ਦਿੰਦਾ ਹੈ[4]। ਅਸਲ ਵਿਚ, ਪੰਜ ਲੱਛਣਾਂ ਵਾਲੀ

---

1. सर्गश्च प्रतिसर्गश्च वंशो मन्वन्तराणि च ।
   वंशानुचरितं चैव पुराणं पंचलक्षणम् ।

2. (1) ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆ (ਪੁਸਲਕਰ) ਭੂਮਿਕਾ, ਪੰ: 45
   (2) ਇਨਸਾਈਕਲੋਪੀਡੀਆ ਆਫ ਰਿਲੀਜਨ ਐਂਡ ਰਿਲੀਜਨਜ਼ (ਰਾਇਸਟਨ ਪਾਈਕ), ਪੰ: 245.
   (3) ਦੀ ਕੈਂਬ੍ਰਿਜ ਹਿਸਟ੍ਰੀ ਆਫ ਇੰਡੀਆ (ਰਾਪਸਨ), ਪੰ: 296
   (4) ਏ ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 522
   (5) ਏ ਪ੍ਰੋਜ਼ ਇੰਗਲਿਸ਼ ਟ੍ਰਾਂਸਲੇਸ਼ਨ ਆਫ ਮਾਰਕੰਡੇ ਪੁਰਾਣ (ਮਨਮਥਨਾਥ), ਭੂਮਿਕਾ, ਪੰ: 1.
3. ਇਨਸਾਈਕਲੋਪੀਡੀਆ ਆਫ ਰਿਲੀਜਨ ਐਂਡ ਰਿਲੀਜਨਜ਼ (ਰਾਇਸਟਨ ਪਾਈਕ), ਪੰ: 245.
4. ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆ (ਪੁਸਲਕਰ), ਭੂਮਿਕਾ, ਪੰ: 45.

ਪਰਿਭਾਸ਼ਾ ਪੁਰਾਣਾਂ ਉਤੇ ਭਾਗਵਤ ਵੈਸ਼ਨਵਾਂ ਦੀ ਦ੍ਰਿਸ਼ਟੀ ਤੋਂ ਲਾਗੂ ਨਹੀਂ ਹੁੰਦੀ, ਇਹ ਕੇਵਲ 'ਅਲਪ' ਪੁਰਾਣਾਂ ਲਈ ਹੀ ਨਿਸ਼ਚਿਤ ਹੈ, ਕਿਉਂਕਿ ਸ਼੍ਰੀਮਦਭਾਗਵਤ ਪੁਰਾਣ ਵਿਚ ਮੰਨਿਆ ਗਿਆ ਹੈ —

दशभिर्लक्षणैर्युक्तं पुराणं तद्विदो विदुः ।
केचित् पञ्चविधं ब्रह्मन् महदल्प व्यवस्थया ।।[1]

ਸ਼੍ਰੀਮਦਭਾਗਵਤ ਪੁਰਾਣ ਵਿਚ ਪੁਰਾਣਾਂ ਲਈ ਦਸ ਲੱਛਣ ਦੱਸੇ ਗਏ ਹਨ—

ਵਿਸ਼ਵਸਰਗ, ਵਿਸਰਗ, ਵ੍ਰਿੱਤੀ, ਰਕਸ਼ਾ, ਮਨਵੰਤਰ, ਵੰਸ਼, ਵੰਸ਼ਾਨੁਚਰਿਤ, ਸੰਸਥਾ (ਪ੍ਰਲਯ), ਹੇਤੂ ਅਤੇ ਅਪਾਸ਼੍ਰਯ ।[2]

ਇਨ੍ਹਾਂ ਪਰਿਭਾਸ਼ਿਕ ਸ਼ਬਦਾਂ ਦੀ ਦਾਰਸ਼ਨਿਕ ਵਿਆਖਿਆ ਵੀ ਇਸੇ ਪੁਰਾਣ ਵਿਚ ਬਹੁਤ ਵਿਸਥਾਰ ਸਹਿਤ ਕੀਤੀ ਗਈ ਹੈ । ਇਸ ਪ੍ਰਸੰਗ ਵਿਚ ਤੱਥਾਂ ਨਾਲ ਲਗਭਗ ਮਤ-ਏਕਤਾ ਰਖਦੇ ਹੋਇਆਂ ਪੌਰਾਣਿਕ ਵਿਸ਼ਿਆਂ ਦੀ ਸੀਮਾ ਨੂੰ ਹੋਰ ਵੀ ਜ਼ਿਆਦਾ ਮੋਕਲਾ ਬਣਾਇਆ ਗਿਆ ਹੈ ।[3] ਸ਼੍ਰੀਮਦ ਭਾਗਵਤ ਪੁਰਾਣ ਦੇ ਆਰੰਭ ਵਿਚ ਵੀ ਪੌਰਾਣਿਕ ਵਿਸ਼ਿਆਂ ਦੀ ਇਹੀ ਸੀਮਾ ਨਿਸ਼ਚਿਤ ਕੀਤੀ ਗਈ ਹੈ[4] । ਪਰ ਡਾ: ਪੁਸਲਕਰ ਅਨੁਸਾਰ ਇਨ੍ਹਾਂ ਵਧਾਏ ਹੋਏ ਲੱਛਣਾਂ ਦੀ ਸੀਮਾ ਵੀ ਵਰਤਮਾਨ ਪੁਰਾਣਾਂ ਦੇ ਸਾਰੇ ਵਿਸ਼ਿਆਂ ਨੂੰ ਆਪਣੇ ਅੰਦਰ ਨਹੀਂ ਸਮੇਟ ਸਕਦੀ । ਮਹਾਮਹੋਪਾਧਿਆਇ ਹਰ ਪ੍ਰਸਾਦ ਸ਼ਾਸਤ੍ਰੀ ਨੇ ਸ਼੍ਰੀਮਦਭਾਗਵਤ ਦੀ ਉਪਰੋਕਤ ਪਰਿਭਾਸ਼ਾ ਤੋਂ ਚੰਗੀ ਪਰਿਭਾਸ਼ਾ ਮਤਸ੍ਯ ਪੁਰਾਣ (53/66-67) ਵਿਚ ਲੱਭੀ ਹੈ । ਪੁਰਾਣਾਂ ਦੇ ਸਰੂਪ ਬਾਰੇ ਨਿਰਣੇ ਵਿਚ ਇਹ ਜ਼ਿਆਦਾ ਲਾਭਦਾਇਕ ਹੈ । ਇਸ ਅਨੁਸਾਰ ਉਪਰ ਦੱਸੇ ਦਸ ਲੱਛਣਾਂ ਤੋਂ ਛੁਟ ਪੁਰਾਣ ਬ੍ਰਹਮਾ, ਵਿਸ਼ਨੂੰ, ਸੂਰਜ ਅਤੇ ਰੁਦ੍ਰ ਦੀ ਉਸਤਤ, ਸੰਸਾਰ ਦੀ ਰਖਿਆ ਅਤੇ ਨਾਸ ਅਤੇ ਧਰਮ, ਅਰਥ ਕਾਮ ਅਤੇ ਮੋਕਸ਼ ਆਦਿ ਵਿਸ਼ਿਆਂ ਦੀ ਵੀ ਚਰਚਾ ਕਰਦੇ ਹਨ । ਪਰ ਪੁਰਾਣਾਂ ਦੀ ਸਾਰੀ ਵਿਸ਼ੇ-ਵਿਵੇਚਨਾ ਇਸ ਵਿਆਪਕ ਪਰਿਭਾਸ਼ਾ ਦੇ ਘੇਰੇ ਵਿਚ ਵੀ ਸਮੇਟੀ ਨਹੀਂ ਜਾਂ ਸਕਦੀ ।[5] ਅਗਨੀ ਪੁਰਾਣ ਵਿਚ ਮੰਤ੍ਰ ਸ਼ਾਸਤ੍ਰ ਅਤੇ ਸਮੁਦ੍ਰਿਕ ਸ਼ਾਸਤ੍ਰ ਨੂੰ ਵੀ ਪੁਰਾਣ ਵਿਸ਼ਿਆਂ ਦੇ ਅੰਤਰਗਤ ਗਿਣਿਆ ਗਿਆ ਹੈ ।[6] ਅਸਲ ਵਿਚ, ਪੁਰਾਣ-ਪਰੰਪਰਾ ਮਹਾਭਾਰਤ ਵਾਂਗ ਸਦਾ ਜਾਰੀ ਅਤੇ

---

1. ਸ਼੍ਰੀਮਦ ਭਾਗਵਤ ਪੁਰਾਣ (ਸਕੰਧ 12/7/10) । ਅਰਥਾਤ—ਕੋਈ ਕੋਈ ਆਚਾਰੀਆ ਪੁਰਾਣਾਂ ਦੇ ਪੰਜ ਹੀ ਲੱਛਣ ਮੰਨਦੇ ਹਨ । ਦੋਵੇਂ ਗੱਲਾਂ ਠੀਕ ਹਨ, ਕਿਉਂਕਿ ਮਹਾਪੁਰਾਣਾਂ ਵਿਚ ਦਸ ਲੱਛਣ ਹੁੰਦੇ ਹਨ ਅਤੇ ਛੋਟੇ ਪੁਰਾਣਾਂ ਵਿਚ ਪੰਜ । ਵਿਸਥਾਰ ਨਾਲ ਦਸ ਦੱਸਦੇ ਹਨ, ਸੰਖੇਪ ਵਿਚ ਪੰਜ ।
2. ਸ਼੍ਰੀਮਦ ਭਾਗਵਤ ਪੁਰਾਣ (ਸਕੰਧ 12/7/9)
3. ਸ਼੍ਰੀਮਦ ਭਾਗਵਤ ਪੁਰਾਣ (ਸਕੰਧ 12/7/11-19)
4. ਸ਼੍ਰੀਮਦ ਭਾਗਵਤ ਪੁਰਾਣ (ਸਕੰਧ 2/10/1).
5. ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆਂ (ਪੁਸਲਕਰ), ਭੂਮਿਕਾ, ਪੰ: 46.
6. ਪੁਰਾਣ ਦਿਗਦਰਸ਼ਨ (ਮਾਧਵਾਚਾਰਯ), ਪੰ: 301.

ਜੀਵਨ ਵਾਂਗ ਸਦਾ ਪਰਿਵਰਤਨਸ਼ੀਲ ਰਹੀ ਹੈ ਅਤੇ ਸਮੇਂ ਸਮੇਂ ਤੇ ਮੂਲ ਪਾਠ ਵਿਚ ਸੁਧਾਰ, ਪਰਿਵਰਤਨ ਅਤੇ ਵਾਧੇ ਘਾਟੇ ਹੁੰਦੇ ਰਹੇ ਹਨ। ਲਗਭਗ ਸਾਰੇ ਹੀ ਵਿਦਵਾਨ ਅਜਿਹਾ ਮੰਨਦੇ ਹਨ[1]। ਇਸ ਲਈ ਵਰਤਮਾਨ ਪੁਰਾਣਾਂ ਦੇ ਵਿਸ਼ੇ ਨੂੰ ਕਿਸੇ ਵੀ ਪਰਿਭਾਸ਼ਾ ਰਾਹੀਂ ਨਿਸਚਿਤ ਨਹੀਂ ਕੀਤਾ ਜਾ ਸਕਦਾ। ਮਹਾਮਹੋਪਾਧਿਆਇ ਹਰ ਪ੍ਰਸਾਦ ਸ਼ਾਸ਼ਤ੍ਰੀ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਪੁਰਾਣ ਸੰਪੂਰਣ ਜੀਵਨ ਨੂੰ ਹੀ ਆਪਣੀਆਂ ਸੀਮਾਵਾਂ ਵਿਚ ਸਮੇਟ ਲੈਂਦੇ ਹਨ।[2]

## ਪੁਰਾਣ ਸਾਹਿਤ ਦੀਆਂ ਪ੍ਰਧਾਨ ਪ੍ਰਵਿਰਤੀਆਂ

9. ਉਪਰ ਦੱਸਿਆ ਜਾ ਚੁਕਾ ਹੈ ਕਿ ਉਪਲਬਧ ਪੁਰਾਣ ਆਪਣੇ ਆਪ ਨੂੰ ਮੂਲ ਲੱਛਣਾਂ ਤਕ ਸੀਮਿਤ ਨਹੀਂ ਰਖ ਸਕੇ ਅਤੇ ਉਨ੍ਹਾਂ ਵਿਚ ਕਈ ਨਵੇਂ ਵਿਸ਼ੇ ਵੀ ਪ੍ਰਵਸ਼ ਕਰ ਗਏ, ਜਿਸ ਦੇ ਫਲਸਰੂਪ ਇਕ ਪਾਸੇ ਤਾਂ ਉਨ੍ਹਾਂ ਦੇ ਲੱਛਣਾਂ ਵਿਚ ਵਾਧਾ ਹੋਇਆ ਅਤੇ ਦੂਜੇ ਪਾਸੇ ਕਈ ਨਵੀਆਂ ਪ੍ਰਵਿਰਤੀਆਂ ਵੀ ਉਤਪੰਨ ਹੋ ਗਈਆਂ। ਉਪਰੋਕਤ ਪੰਜ ਲੱਛਣਾਂ ਤੋਂ ਛੁਟ ਪੁਰਾਣਾਂ ਦੀਆਂ ਮਹੱਤਵਪੂਰਣ ਪ੍ਰਵਿਰਤੀਆਂ ਇਹ ਹਨ—

(1) ਆਸਤਿਕਤਾ, (2) ਅਵਤਾਰਵਾਦ, (3) ਸੰਪ੍ਰਦਾਇਕਤਾ, (4) ਸਮਨਵੈ ਭਾਵਨਾ, (5) ਚਰਿਤ੍ਰ-ਚਿਤ੍ਰਣ ਸੰਬੰਧੀ ਰੂਪਕਾਤਮਕਤਾ, (6) ਚਮਤਕਾਰਵਾਦ ਅਤੇ ਚਰਿਤ੍ਰ-ਵਿਚਿਤ੍ਰਤਾ, (7) ਵਰਣ ਅਤੇ ਆਸ਼੍ਰਮ-ਵਿਧਾਨ, (8) ਕਰਮ-ਕਾਂਡ ਤੇ ਪੂਜਾ-ਵਿਧੀਆਂ, ਅਤੇ, (9) ਉਪਦੇਸ਼ਾਤਮਕਤਾ-ਧਰਮਸੰਕਟ ਮੀਮਾਂਸਾ।

ਪੁਰਾਣ-ਸਾਹਿਤ ਦੇ ਵਿਸ਼ੇਸ਼ ਪ੍ਰਕਰਣ ਵਿਚ ਇਨ੍ਹਾਂ ਪ੍ਰਵਿਰਤੀਆਂ ਦਾ ਵਿਸਥਾਰ ਸਹਿਤ ਵਿਵਰਣ ਦੇਣ ਦਾ ਅਵਸਰ ਚੌਥੇ ਪ੍ਰਕਰਣ ਵਿਚ ਮਿਲੇਗਾ। ਇਸ ਲਈ ਇਥੇ ਇਨ੍ਹਾਂ ਪ੍ਰਵਿਰਤੀਆਂ ਦੇ ਨਾਂਵਾਂ ਦਾ ਕੇਵਲ ਉਲੇਖ ਕਰਨਾ ਹੀ ਕਾਫੀ ਰਹੇਗਾ।

## ਸਾਹਿਤਕਤਾ

10. ਸਾਹਿਤਕ ਰਚਨਾਵਾਂ ਦੇ ਰੂਪਾਂ ਵਿਚ ਪੁਰਾਣ ਅਧਿਕ ਆਦ੍ਰਿਤ ਨਹੀਂ ਹਨ।[3] ਭਾਸ਼ਾ ਤੋਂ ਲੈ ਕੇ ਰੂਪ ਅਤੇ ਪਰਿਮਾਣ ਤਕ ਸਭ ਥਾਂ ਇਕ ਅਨਿਯਮਿਤ ਮਨ-ਮਰਜ਼ੀ ਮਿਲਦੀ ਹੈ। ਫਲਸਰੂਪ, ਕਵਿਤਾ ਦੀ ਪੱਧਰ ਵੀ ਅਤਿਅੰਤ ਸਾਧਾਰਣ ਹੀ ਰਹੀ ਹੈ। ਸ਼੍ਰੀਮਦਭਾਗਵਤ ਪੁਰਾਣ ਬਾਕੀਆਂ ਤੋਂ ਜ਼ਿਆਦਾ ਸਾਹਿਤਕ ਰੁਚੀ ਦੇ ਅਨੁਕੂਲ ਹੈ। ਕਈ ਥਾਂਵਾਂ ਤੇ ਸ਼ਲੋਕਾਂ ਦੇ ਮੋਹ ਵਿਚ ਪੈ ਕੇ ਵਿਆਕਰਣ ਸੰਬੰਧੀ ਅਸ਼ੁੱਧੀਆਂ ਕਰ ਦਿੱਤੀਆਂ ਗਈਆਂ ਹਨ। ਵਿਸ਼ੇ-

---

1. (1) ਦੀ ਕੈਂਬ੍ਰਿਜ ਹਿਸਟ੍ਰੀ ਆਫ਼ ਇੰਡੀਆ (ਰਾਪਸਨ), ਪੰ: 296.
   (2) ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਜ਼ ਇਨ ਇੰਡੀਆ (ਪੁਸਲਕਰ), ਭੂਮਿਕਾ, ਪੰ: 47.
   (3) ਏ ਪ੍ਰੋਜ਼ ਇੰਗਲਿਸ਼ ਟ੍ਰਾਂਸਲੇਸ਼ਨ ਆਫ਼ ਮਾਰਕੰਡੇ ਪੁਰਾਣ (ਮਨਮਥਨਾਥ), ਪੰ: 1.
2. ਜਰਨਲ ਆਫ ਦੀ ਬਿਹਾਰ (ਐਂਡ ਉੜੀਸਾ) ਰਿਸਰਚ ਸੋਸਾਇਟੀ, ਪਟਨਾ ਭਾਗ 14, ਪੰ: 329.
3. ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 530.

ਵਸਤੂ ਸੰਬੰਧੀ ਕ੍ਰਮਹੀਨਤਾ ਤੇ ਅਸਪੱਸ਼ਟ ਪ੍ਰਸੰਗ-ਯੋਜਨਾ ਅਤੇ ਅਣਗਿਣਤ ਅਤਿਕਥਨੀਆਂ ਪੁਰਾਣਾਂ ਦੇ ਸਾਹਿਤਕ ਮਹੱਤਵ ਨੂੰ ਅਵੱਸ਼ ਹੀ ਘਟਾ ਦਿੰਦੀਆਂ ਹਨ । ਸੰਖੇਪਤਾ ਦੇ ਤਾਂ ਇਥੇ ਦਰਸ਼ਨ ਹੀ ਦੁਰਲਭ ਹਨ । ਅਸਲ ਵਿਚ, ਪੁਰਾਣਾਂ ਦੀ ਸਮੀਖਿਆ ਸਾਹਿਤ ਦੀ ਕਸੌਟੀ ਤੇ ਨਹੀਂ ਕੀਤੀ ਜਾ ਸਕਦੀ । ਇਨ੍ਹਾਂ ਵਿਚ ਕਾਵਿ-ਸੁੰਦਰਤਾ ਦੀ ਭਾਲ ਕਰਨਾ ਗਲਤੀ ਹੈ । ਇਨ੍ਹਾਂ ਵਿਚ ਮਨੁੱਖਤਾ ਲਈ ਲਾਭਕਾਰੀ ਤੱਤਵਾਂ ਦਾ ਸੰਗ੍ਰਹ ਹੈ, ਭਾਵਨਾਵਾਂ ਦਾ ਨਹੀਂ । ਇਥੇ ਤਾਂ ਬਸ ਸੂਤ ਜੀ ਬੈਠੇ ਹਨ ਅਤੇ ਸੁਣਾਈ ਜਾ ਰਹੇ ਹਨ ਕਥਾ ਸ੍ਰਿਸ਼ਟੀ ਅਤੇ ਨਾਸ ਦੀ । ਉਨ੍ਹਾਂ ਦਾ ਉੱਦੇਸ਼ ਮਨ-ਪਰਚਾਵਾ ਨਹੀਂ ਸਗੋਂ ਪੂਰਵਜਾਂ ਦੇ ਗੁਣਾਂ ਦਾ ਵਿਆਖਿਆਨ ਅਤੇ ਯਸ਼ਗਾਨ ਕਰਕੇ ਕੌਮੀ ਗੌਰਵ ਨੂੰ ਕਾਇਮ ਰਖਣਾ ਹੈ । ਇਸੇ ਲਈ ਪੁਰਾਣਾਂ ਦੀ ਪੜਚੋਲ ਕਾਵਿ ਦੇ ਦ੍ਰਿਸ਼ਟੀਕੋਣ ਤੋਂ ਕਰਨਾ ਅਨੁਚਿਤ ਹੈ । ਵਾਸਤਵ ਵਿਚ, ਵੈਦਿਕ ਸਾਹਿਤ ਦੀ ਭਾਵ-ਵਿਭੂਤੀ ਅਤੇ ਉਸ ਯੁਗ ਦੀ ਵਿਚਾਰ-ਗੰਭੀਰਤਾ ਨੂੰ ਸਰਲ ਅਤੇ ਸੁਬੋਧ ਰੂਪ ਵਿਚ ਆਮ ਲੋਕਾਂ ਤਕ ਪਹੁੰਚਾਉਣ ਦੇ ਉੱਦੇਸ਼ ਨੂੰ ਮੁਖ ਰਖ ਕੇ ਪੁਰਾਣਾਂ ਦੀ ਰਚਨਾ ਕੀਤੀ ਗਈ ਸੀ । ਇਸ ਲਈ ਕਿਸੇ ਵਿਸ਼ੇਸ਼ ਵਿਧਾਨ ਜਾਂ ਤਾਲ-ਮੇਲ ਦਾ ਧਿਆਨ ਨਹੀਂ ਰਖਿਆ ਗਿਆ । ਵਿਸ਼ੇ ਦਾ ਨਿਭਾ ਲੜੀ ਰੂਪ ਵਿਚ ਨਾ ਹੋ ਕੇ, ਗੋਸ਼ਟੀ-ਸ਼ੈਲੀ ਵਿਚ ਹੈ, ਇਸ ਵਾਸਤੇ ਵਰਣਨ ਵਿਚ ਕਥਾਵਾਂ ਅਤੇ ਵਿਅਕਤੀਆਂ ਦੇ ਪ੍ਰਵਚਨ ਗੁੰਦੇ ਪਏ ਹਨ । ਇਤਿਹਾਸਿਕ ਦ੍ਰਿਸ਼ਟੀ ਤੋਂ ਵੀ ਪੁਰਾਣਾਂ ਦੇ ਅਨੇਕ ਸਥਲ ਕਾਲ-ਦੋਸ਼ ਤੋਂ ਦੂਸ਼ਿਤ ਹਨ ।

ਸ਼ਾਇਦ ਆਰੰਭ ਵਿਚ ਪੁਰਾਣਾਂ ਦੇ ਪਾਠਾਂ ਦੀ ਅਜਿਹੀ ਸਥਿਤੀ ਨਹੀਂ ਸੀ । ਸੂਤਾਂ ਦੇ ਹੱਥੋਂ ਨਿਕਲ ਕੇ ਪੁਜਾਰੀਆਂ ਦੇ ਹੱਥ ਚੜ੍ਹਨ ਨਾਲ ਹੀ ਪੁਰਾਣਾਂ ਦਾ ਵਸਤੂ-ਵਿਧਾਨ ਵਿਗੜਿਆ ਹੋਵੇਗਾ । ਫਿਰ ਵੀ, ਮੂਲ ਚਾਰਣ-ਕਾਵਿ ਦੇ ਅਨੇਕ ਪ੍ਰਾਚੀਨ ਉਪਾਖਿਆਨ ਅਤੇ ਵੰਸ਼ ਪਰੰਪਰਾਵਾਂ ਦਾ ਵਿਵਰਣ ਇਨ੍ਹਾਂ ਪੁਰਾਣਾਂ ਵਿਚ ਸੁਰਖਿਅਤ ਹੈ । ਇਸ ਤੋਂ ਛੁਟ, ਦਰਸ਼ਨ ਅਤੇ ਭਗਤੀ ਸੰਬੰਧੀ ਅਨੇਕ ਅੰਸ਼ ਅਤੇ ਪ੍ਰਵਚਨ ਵੀ ਪੁਰਾਣਾਂ ਵਿਚ ਕਿਤੇ ਕਿਤੇ ਮਿਲ ਜਾਂਦੇ ਹਨ । ਡਾ: ਵਿੰਟਰਨਿਟਸ ਦਾ ਕਹਿਣਾ ਹੈ ਕਿ ਪੁਰਾਣ ਸਾਹਿਤ ਰੂਪੀ ਰੇਗਿਸਤਾਨ ਵਿਚ ਵੀ ਰੇਗਿਸਤਾਨੀ ਬਗੀਚਿਆਂ (ਨਖਲਿਸਤਾਨਾਂ) ਦੀ ਘਾਟ ਨਹੀਂ ਹੈ ।[1]

ਪੁਰਾਣਾਂ ਦੀ ਸਾਹਿਤਕ ਸ਼ੈਲੀ ਦਾ ਵਿਵੇਚਨ ਕਰਨ ਵੇਲੇ ਹੇਠ ਲਿਖੇ ਤੱਤਵਾਂ ਉਤੇ ਅਧਿਕ ਵਿਚਾਰ ਕਰਨਾ ਆਵੱਸ਼ਕ ਹੈ :—

(1) ਵਸਤੂ-ਵਿਧਾਨ, (2) ਵਰਣਨ, (3) ਸੰਵਾਦ, (4) ਸਤੋਤ੍ਰ, (5) ਮਾਹਾਤਮ, (6) ਅਲੰਕਾਰ-ਵਿਧਾਨ, (7) ਛੰਦ-ਯੋਜਨਾ, ਅਤੇ (8) ਭਾਸ਼ਾ ।

ਇਨ੍ਹਾਂ ਤੱਤਵਾਂ ਦੇ ਆਧਾਰ ਤੇ ਪੌਰਾਣਿਕ ਸਾਹਿਤ ਦਾ ਵਿਸ਼ਲੇਸ਼ਣ ਪੰਜਵੇਂ ਪ੍ਰਕਰਣ ਵਿਚ ਪੇਸ਼ ਕੀਤਾ ਜਾਵੇਗਾ ।

---

1. ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 530

## ਪੁਰਾਣਾਂ ਦਾ ਮਹੱਤਵ ਅਤੇ ਲਾਭ

11. ਇਤਿਹਾਸਕਾਰਾਂ ਲਈ ਪੁਰਾਣਾਂ ਦਾ ਵਿਸ਼ੇਸ਼ ਮਹੱਤਵ ਹੈ। ਇਨ੍ਹਾਂ ਵਿਚ ਵਰਣਿਤ ਵੰਸ਼-ਪਰੰਪਰਾਵਾਂ ਕਰਕੇ ਇਹ ਪ੍ਰਾਚੀਨ ਇਤਿਹਾਸ ਦੇ ਇਕ ਮਾਤ੍ਰ ਸਰੋਤ ਹਨ। ਹਾਂ, ਇਤਨਾ ਅਵੱਸ਼ ਹੈ ਕਿ ਇਨ੍ਹਾਂ ਦਾ ਪ੍ਰਯੋਗ ਬੜੀ ਸਾਵਧਾਨੀ ਨਾਲ ਕਰਨਾ ਹੋਵੇਗਾ। ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਦਾ ਇਤਿਹਾਸ ਲਿਖਣ ਲਈ ਵੀ ਪੁਰਾਣਾਂ ਦਾ ਆਧਾਰ ਲੈਣਾ ਪੈਂਦਾ ਹੈ, ਕਿਉਂਕਿ ਇਹ ਭਾਰਤੀ ਜੀਵਨ ਦੇ ਹਰੇਕ ਪੱਖ ਉਪਰ ਚਾਨਣਾ ਪਾਉਂਦੇ ਹਨ।

ਧਰਮ ਦੇ ਖੇਤਰ ਵਿਚ ਵੀ ਇਨ੍ਹਾਂ ਦਾ ਕੁਝ ਘਟ ਮਹੱਤਵ ਨਹੀਂ। ਰਾਮਾਨੁਜ ਦੇ ਇਕ ਕਥਨ ਦੇ ਆਧਾਰ ਤੇ ਡਾ: ਵਿੰਟਰਨਿਟਸ ਨੇ ਲਿਖਿਆ ਹੈ ਕਿ ਸਭ ਤੋਂ ਸ੍ਰੇਸ਼ਟ ਗਿਆਨ ਦੀ ਪ੍ਰਾਪਤੀ ਲਈ ਵੇਦ ਸਨ, ਜਦ ਕਿ ਪਾਪਾਂ ਤੋਂ ਮੁਕਤੀ ਪ੍ਰਾਪਤ ਕਰਨ ਲਈ ਇਤਿਹਾਸ ਅਤੇ ਪੁਰਾਣ ਸਨ।[1] ਇਸ ਲਈ ਭਾਰਤੀ ਧਰਮ ਦੇ ਕਿਸੇ ਵੀ ਅਧਿਐਨ ਕਰਤਾ ਲਈ ਇਨ੍ਹਾਂ ਦਾ ਅਧਿਐਨ ਲਾਜ਼ਮੀ ਹੈ,[2] ਕਿਉਂਕਿ ਹਿੰਦੂ ਧਰਮ ਦੇ ਸਾਰੇ ਵਿਸ਼ਵਾਸਾਂ ਅਤੇ ਉਸਦੀਆਂ ਸਾਰੀਆਂ ਮਾਨਤਾਵਾਂ ਦਾ ਸਜੀਵ ਵਰਣਨ ਇਥੇ ਹੀ ਮਿਲਦਾ ਹੈ। ਸਰਬਸ੍ਰੀ ਦੀਕਸ਼ੀਤਾਰ[3] ਅਤੇ ਪਰਜੀਟਰ[4] ਨੇ ਵੀ ਕਈ ਥਾਂਵਾਂ ਤੇ ਇਨ੍ਹਾਂ ਦੇ ਮਹੱਤਵ ਬਾਰੇ ਪ੍ਰਕਾਸ਼ ਪਾਇਆ ਹੈ।

ਸਾਰਾਂਸ਼ ਇਹ ਹੈ ਕਿ ਪੁਰਾਣ ਭਾਰਤੀਅਤਾ ਦੇ ਦਰਪਣ ਹਨ ਅਤੇ ਇਨ੍ਹਾਂ ਵਿਚ ਉਹ ਸਭ ਕੁਝ ਪ੍ਰਾਪਤ ਹੈ ਜੋ ਹੋਰ ਕਿਤੇ ਮਿਲਦਾ ਹੈ, ਅਤੇ ਜੋ ਇਨ੍ਹਾਂ ਵਿਚ ਨਹੀਂ ਮਿਲਦਾ ਉਹ ਹੋਰ ਕਿਤੇ ਵੀ ਨਹੀਂ ਮਿਲਦਾ। ਅਸਲ ਵਿਚ, ਪੁਰਾਣਾਂ ਦੇ ਉਹ ਰਲੇ ਜਿਹੜੇ ਮਹਾਰਾਜਾ ਹਰਸ਼ ਤੋਂ ਬਾਦ ਦੇ ਗਿਰਾਵਟ ਵਾਲੇ ਯੁਗ ਦੀਆਂ ਸਾਰੀਆਂ ਭੈੜੀਆਂ ਪ੍ਰਵਿਰਤੀਆਂ ਨਾਲ ਭਰਪੂਰ ਹਨ, ਅਲਗ ਕਰ ਦਿੱਤੇ ਜਾਣ ਤਾਂ ਇਹ ਭਾਰਤ ਦੇ ਮਾਣਯੋਗ ਗ੍ਰੰਥ ਸਿੱਧ ਹੋ ਸਕਦੇ ਹਨ। ਸੰਸਕ੍ਰਿਤ, ਹਿੰਦੀ ਅਤੇ ਦੂਜੀਆਂ ਭਾਰਤੀ ਭਾਸ਼ਾਵਾਂ ਦੀਆਂ ਅਨੇਕ ਰਚਨਾਵਾਂ ਦੇ ਕਥਾਸੂਤ੍ਰ ਅਤੇ ਦ੍ਰਿਸ਼ਟਾਂਤ ਆਦਿ ਸਾਮਗ੍ਰੀ ਵੀ ਪੁਰਾਣਾਂ ਦੇ ਭੰਡਾਰ ਤੋਂ ਹੀ ਲਈ ਗਈ ਹੈ। ਫਲਸਰੂਪ, ਪੁਰਾਣਾਂ ਦਾ ਪ੍ਰਭਾਵ ਭਾਰਤੀ ਲੋਕ-ਜੀਵਨ ਤੇ ਕਈ ਪੱਖਾਂ ਤੋਂ ਪਿਆ ਹੈ।

## ਪੁਰਾਣਾਂ ਦਾ ਮਹਾਭਾਰਤ ਅਤੇ ਰਾਮਾਇਣ ਨਾਲ ਸੰਬੰਧ

12. ਮਹਾਭਾਰਤ ਅਤੇ ਰਾਮਾਇਣ ਦੋਵੇਂ ਭਾਰਤ ਦੇ ਮਾਨਤਾ ਪ੍ਰਾਪਤ ਗ੍ਰੰਥ ਹਨ। ਭਾਰਤ ਦੇ ਆਦਿ-ਇਤਿਹਾਸ ਵੀ ਇਹੀ ਹਨ। ਪੁਰਾਣਾਂ ਦੇ ਨਾਲ ਇਨ੍ਹਾਂ ਦਾ ਬੜਾ ਡੂੰਘਾ ਸੰਬੰਧ ਹੈ। ਵੇਦਾਂ ਦੇ ਅਸਲ ਤੱਥ ਨੂੰ ਸਮਝਣ ਲਈ ਇਤਿਹਾਸ ਅਤੇ ਪੁਰਾਣ ਦੋਹਾਂ ਦੇ

---

1. ਏ ਹਿਸਟ੍ਰੀ ਆਫ਼ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ. 527-28.
2. ਸ਼ੈਵਮਤ (ਯਦੁਵੰਸ਼ੀ), ਪੰ. 96.
3. ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਆਫ਼ ਇੰਡੀਆ (ਪੁਸਲਕਰ), ਪੰ: 206—207.
4. ਏਨਸਾਈਕਲੋਪੀਡੀਆ ਆਫ਼ ਰਿਲੀਜਨ ਐਂਡ ਏਥਿਕਸ, ਭਾਗ 10, ਪੰ: 448.

ਅਧਿਐਨ ਉੱਤੇ ਜ਼ੋਰ ਦਿੱਤਾ ਗਿਆ ਹੈ ।[1] ਪੁਰਾਣਾਂ ਵਾਂਗ ਇਨ੍ਹਾਂ ਨੂੰ ਪੰਜਵਾਂ ਵੇਦ ਮੰਨਿਆ ਗਿਆ ਹੈ ।[2]

## ਮਹਾਭਾਰਤ

13. ਮਹਾਭਾਰਤ ਦੀ ਮਹਾਕਾਵਿ ਵਾਲੀ ਸੁੰਦਰਤਾ ਅਤੇ ਸ਼ਿਲਪ ਤੇ ਉਸਦੇ ਇਤਿਹਾਸਿਕ ਪੱਖ ਨੂੰ ਸਭ ਤੋਂ ਜ਼ਿਆਦਾ ਹਾਨੀ ਹੇਠ ਲਿਖੇ ਤੱਤਵਾਂ ਦੇ ਬੇਥਵੇ ਅਤੇ ਬੇਲੋੜੇ ਮੇਲ ਨਾਲ ਪਹੁੰਚੀ ਹੈ—

(1) ਪ੍ਰਸੰਗ-ਹੀਨ ਅਤੇ ਇਕ ਪੱਖੀ ਬੇ-ਲੋੜੀਆਂ ਕਥਾਵਾਂ ਅਤੇ ਪ੍ਰਸੰਗਾਂ ਦੀ ਬੇਨੇਮੀ ਯੋਜਨਾ ;

(2) ਬ੍ਰਾਹਮਣਵਾਦ ਦੀ ਗੌਰਵਤਾ ਵਧਾਉਣ ਵਾਲੀਆਂ ਉਪਕਥਾਵਾਂ ਅਤੇ ਉਨ੍ਹਾਂ ਸੰਬੰਧੀ ਸਿੱਧਾਂਤਾਂ ਦੀ ਸਥਾਪਨਾ ;

(3) ਵਿਸ਼ਨੂੰ, ਸ਼ਿਵ ਅਤੇ ਇਨ੍ਹਾਂ ਦੇ ਅਵਤਾਰਾਂ ਦਾ ਬੇ-ਲੋੜੇ ਤਰੀਕੇ ਨਾਲ ਵਰਣਨ ;

(4) ਉਪਦੇਸ਼ਾਤਮਕਤਾ ਅਤੇ ਵਾਰਤਕ ਪ੍ਰਸੰਗਾਂ ਦਾ ਮੇਲ ।

ਫਲਸਰੂਪ, ਮਹਾਭਾਰਤ ਅਜ ਇਕ ਵੱਡਾ ਪੁਰਾਣ ਹੀ ਪ੍ਰਤੀਤ ਹੁੰਦਾ ਹੈ । ਮਹਾਭਾਰਤ ਦੇ ਆਪਣੇ ਹੀ ਕਥਨਾਨੁਸਾਰ ਸੰਸਾਰ ਦੀਆਂ ਸਾਰੀਆਂ ਕਥਾਵਾਂ ਦੇ ਬੀਜ ਇਸ ਵਿਚ ਮਿਲ ਜਾਂਦੇ ਹਨ । ਡਾ: ਵਿੰਟਰਨਿਟਸ ਦੇ ਕਥਨ ਅਨੁਸਾਰ "ਵਾਸਤਵ ਵਿਚ, ਮਹਾਭਾਰਤ ਦਾ ਇਕ ਵੱਡਾ ਭਾਗ ਅਤੇ ਹਰਿਵੰਸ਼ ਲਗਭਗ ਸਾਰਾ, ਪੁਰਾਣਾਂ ਤੋਂ ਛੁਟ ਹੋਰ ਕੁਝ ਵੀ ਨਹੀਂ" ।[3] ਇਕ ਹੋਰ ਥਾਂ ਤੇ ਵੀ ਇਸੇ ਲੇਖਕ ਨ ਮੰਨਿਆ ਹੈ ਕਿ "ਸਾਡਾ ਮਹਾਭਾਰਤ ਨਾ ਕੇਵਲ ਆਪਣੇ ਆਪ ਨੂੰ ਇਕ ਪੁਰਾਣ ਕਹਿੰਦਾ ਹੈ ਸਗੋਂ ਇਸ ਦਾ ਆਰੰਭ ਵੀ ਠੀਕ ਉਸੇ ਤਰ੍ਹਾਂ ਹੁੰਦਾ ਹੈ ਜਿਵੇਂ ਪੁਰਾਣਾਂ ਦੇ ਪਾਠ ਦਾ ।"[4] ਮਿ: ਰਾਪਸਨ ਦਾ ਵੀ ਮਤ ਹੈ ਕਿ ਉਪਾਖਿਆਨਾਂ ਅਤੇ ਗਾਥਾਵਾਂ ਦੇ ਇਕ ਹੀ ਭੰਡਾਰ ਤੋਂ ਪੁਰਾਣਾਂ ਅਤੇ ਮਹਾਭਾਰਤ ਨੇ ਆਪਣੀ ਸਾਮਗ੍ਰੀ ਲਈ ਹੈ, ਇਸ ਲਈ ਇਨ੍ਹਾਂ ਵਿਚ ਭੇਦ ਕਰਨਾ ਸੰਭਵ ਨਹੀਂ ਹੈ ।[5]

## ਰਾਮਾਇਣ

14. ਬਾਲਮੀਕੀ ਰਾਮਾਇਣ ਨਿਰਸੰਦੇਹ ਆਦਿ ਮਹਾਕਾਵਿ ਹੈ ਅਤੇ ਇਸਦਾ ਰੂਪ ਮਹਾਭਾਰਤ ਦੀ ਤੁਲਨਾ ਵਿਚ ਸੁਰਖਿਅਤ ਅਤੇ ਸੁਸੰਗਠਿਤ ਰਿਹਾ ਹੈ । ਇਸ ਵਿਚ ਭਗਵਾਨ ਰਾਮ ਦੀ ਕਥਾ ਇਤਨੀ ਸੁਚੱਜਤਾ ਅਤੇ ਪ੍ਰਬੀਨਤਾ ਨਾਲ ਵਰਣਿਤ ਹੈ ਕਿ ਅਜ ਤਕ ਵੀ ਇਹ ਭਾਰਤੀ ਜਨਤਾ ਲਈ ਪਰਮ ਪਿਆਰੀ ਵਸਤੂ ਬਣੀ ਹੋਈ ਹੈ । ਬ੍ਰਹਮਾ ਦਾ ਬਾਲਮੀਕ ਬਾਰੇ

---

1. ਮਹਾਭਾਰਤ (ਸੰਸਕ੍ਰਿਤ) (ਆਦਿ ਪਰਵ /1/204)
2. ਸਟੱਡੀਜ਼ ਇਨ ਏਪਿਕਸ ਐਂਡ ਪੁਰਾਣਸ ਇਨ ਇੰਡੀਆਂ (ਪੁਸਲਕਰ), ਭੂਮਿਕਾ, ਪੰ: 43.
3. ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 517-18.
4. ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 520.
5. ਦੀ ਕੈਂਬ੍ਰਿਜ ਹਿਸਟ੍ਰੀ ਆਫ ਇੰਡੀਆ (ਰਾਪਸਨ), ਪੰ: 296.

ਇਹ ਕਥਨ ਸਹੀ ਹੈ ਕਿ "ਤੂੰ ਸ਼ਲੋਕ-ਬੱਧ ਅਤੇ ਪਵਿਤ੍ਰ ਰਾਮ-ਕਥਾ ਦੀ ਰਚਨਾ ਕਰ। ਜਦ ਤਕ ਸੰਸਾਰ ਵਿਚ ਸਾਰੇ ਪਰਬਤ ਅਤੇ ਨਦੀਆਂ ਕਾਇਮ ਰਹਿਣਗੀਆਂ, ਤਦ ਤਕ ਤੇਰੀ ਇਸ ਰਾਮਕਥਾ ਦਾ ਪ੍ਰਚਾਰ ਰਹੇਗਾ।"[1] ਰਾਮਾਇਣ ਦਾ ਰਚਨਾ-ਕਾਲ ਯਕੀਨੀ ਤੌਰ ਤੇ ਅਜੇ ਨਿਸ਼ਚਿਤ ਨਹੀਂ ਹੋ ਸਕਿਆ, ਪਰ ਉਪਲਬਧ ਅਠਾਰਾਂ ਪੁਰਾਣਾਂ ਤੋਂ ਬਾਲਮੀਕੀ ਰਾਮਾਇਣ ਪ੍ਰਾਚੀਨ ਮੰਨੀ ਜਾਂਦੀ ਹੈ। ਰਾਮ ਦੇ ਪ੍ਰਸੰਗ ਅਤੇ ਉਨ੍ਹਾਂ ਦੇ ਚਰਿਤ੍ਰ ਨਾਲ ਸੰਬੰਧਿਤ ਉਪਾਖਿਆਨ ਮਹਾਭਾਰਤ ਅਤੇ ਪੁਰਾਣਾਂ ਵਿਚ ਕਿਤੇ ਕਿਤੇ ਮਿਲ ਜਾਂਦੇ ਹਨ। ਮਹਾਭਾਰਤ ਦੇ ਤੀਜੇ ਪਰਵ ਵਿਚ ਰਾਮ ਦਾ ਪ੍ਰਸੰਗ ਵਿਸ਼ੇਸ਼ ਰੂਪ ਵਿਚ ਆਉਂਦਾ ਹੈ। ਬ੍ਰਹਮਾਂਡ, ਵਿਸ਼ਨੂੰ, ਗਰੁੜ, ਭਾਗਵਤ, ਅਗਨੀ ਆਦਿ ਪੁਰਾਣਾਂ ਵਿਚ ਵੀ ਬਾਲਮੀਕੀ ਰਾਮਾਇਣ ਦੇ ਆਧਾਰ ਤੇ ਰਚੀਆਂ ਗਈਆਂ ਰਾਮ ਦੇ ਪਰਾਕ੍ਰਮ ਸੰਬੰਧੀ ਕਥਾਵਾਂ ਮਿਲਦੀਆਂ ਹਨ। ਅਧਿਆਤਮ-ਰਾਮਾਇਣ, ਜੋ ਬ੍ਰਹਮਾਂਡ ਪੁਰਾਣ ਦਾ ਹੀ ਉੱਤਰ ਖੰਡ ਮੰਨੀ ਜਾਂਦੀ ਹੈ,[2] ਅਵਤਾਰਵਾਦੀ ਭਾਵਨਾ ਤੋਂ ਪਰਿਪੂਰਣ ਰਾਮਾਇਣ ਦੀ ਕਥਾ ਦਾ ਪੁਨਰ ਲਿਖਿਤ ਰੂਪ ਹੈ।

ਅਜਿਹੀ ਹਾਲਤ ਵਿਚ ਦਸਮ ਗ੍ਰੰਥ ਦੀਆਂ ਪੌਰਾਣਿਕ ਰਚਨਾਵਾਂ ਦਾ ਅਲੋਚਨਾਤਮਕ ਅਧਿਐਨ ਕਰਨ ਵੇਲੇ ਰਾਮਾਇਣ ਅਤੇ ਮਹਾਭਾਰਤ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ।

---

1. कुरु रामकथां पुरायां श्लोकबद्धां मनोरमाम् ।
यावत्स्थास्यन्ति गिरय: सरितश्च महीतले ॥
तावद्रामायणकथा लोकेषु प्रचरिष्यति ।
यावद्रामायणकथा त्वत्कृता प्रचरिष्यति ॥
(1/2/36-37)

2. ਅਧਿਆਤਮ ਰਾਮਾਇਣ (ਗੀਤਾ ਪ੍ਰੈਸ), ਭੂਮਿਕਾ, ਪੰ. 6.

# ਇਤਿਹਾਸਿਕ ਪਰਿਸਥਿਤੀਆਂ

1. ਸਭ ਤੋਂ ਪਹਿਲਾਂ ਉਨ੍ਹਾਂ ਇਤਿਹਾਸਿਕ ਪਰਿਸਥਿਤੀਆਂ ਦਾ ਵਿਸ਼ਲੇਸ਼ਣ ਕਰ ਲੈਣਾ ਜ਼ਰੂਰੀ ਹੋਵੇਗਾ ਜਿਨ੍ਹਾਂ ਨੇ ਇਨ੍ਹਾਂ ਰਚਨਾਵਾਂ ਦੇ ਪ੍ਰੇਰਕ ਗੁਰੂ ਗੋਬਿੰਦ ਸਿੰਘ ਜੀ ਦੇ ਵਿਅਕਤਿਤਵ ਨੂੰ ਉਭਰਨ ਅਤੇ ਵਿਕਸਿਤ ਹੋਣ ਦਾ ਇਤਿਹਾਸਿਕ ਅਤੇ ਮਹੱਤਵਪੂਰਣ ਅਵਸਰ ਪ੍ਰਦਾਨ ਕੀਤਾ ਅਤੇ ਸ਼ਾਂਤ, ਨਿਰਗੁਣੀ ਸਿੱਖ ਭਗਤਾਂ ਦੀ ਪਰੰਪਰਾ ਨੂੰ ਇਕ ਨਵਾਂ ਮੋੜ ਦੇ ਕੇ ਸੰਤ-ਸਿਪਾਹੀਆਂ ਵਿਚ ਬਦਲ ਦਿੱਤਾ।

2. ਈਸਾ ਦੀ ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਵਿਚ ਦਿੱਲੀ ਰਾਜ ਦੇ ਸੁਲਤਾਨ ਅਤੇ ਲੋਧੀ ਸ਼ਾਸਕਾਂ ਦੀਆਂ ਭਾਵਨਾਵਾਂ ਦੇ ਅਨੁਕੂਲ ਰਾਜਨੀਤੀ ਪੂਰੇ ਤੌਰ ਤੇ ਧਰਮ ਅਧੀਨ ਹੋ ਚੁਕੀ ਸੀ ਅਤੇ ਮੁਸਲਮਾਨਾਂ ਦੀ ਧਰਮ ਸੰਬੰਧੀ ਅਸਹਿਣਸ਼ੀਲਤਾ ਦੇ ਕਾਰਣ ਹਿੰਦੂਆਂ ਲਈ ਜੀਉਣਾ ਕਠਿਨ ਹੋ ਗਿਆ ਸੀ। ਹਰ ਪਾਸੇ ਇਸਲਾਮ ਧਰਮ ਨੂੰ ਗ੍ਰਹਿਣ ਕਰਨ ਜਾਂ ਜਜ਼ੀਆ ਦੇਣ ਜਾਂ ਮ੍ਰਿਤੂ ਸਵੀਕਾਰ ਕਰਨ ਦਾ ਭਿਆਨਕ ਵਾਤਾਵਰਣ ਪਸਰਿਆ ਹੋਇਆ ਸੀ। ਪੰਜਾਬ ਨੂੰ, ਮੁਸਲਮਾਨ ਹਮਲਾ-ਆਵਰਾਂ ਦੇ ਰਾਹ ਵਿਚ ਹੋਣ ਕਾਰਣ, ਜਿੱਥੇ ਇਕ ਪਾਸੇ ਉਨ੍ਹਾਂ ਦੇ ਹਮਲਿਆਂ ਦੀ ਪਹਿਲੀ ਅਤੇ ਜ਼ੋਰਦਾਰ ਸੱਟ ਸਹਿਣੀ ਪੈਂਦੀ ਸੀ, ਉਥੇ ਦੂਜੇ ਪਾਸੇ ਕਿਸੇ ਹਿੰਦੂ ਰਾਜੇ ਦੇ ਸੱਤਾਰੂੜ੍ਹ ਨਾ ਹੋਣ ਕਾਰਣ, ਸਿੱਧੇ ਮੁਸਲਮਾਨ ਜੇਤੂਆਂ ਦੇ ਰਹਿਮ-ਕਰਮ ਉਤੇ ਰਹਿਣਾ ਪੈਂਦਾ ਸੀ। ਯਾਰ੍ਹਵੀਂ ਸਦੀ ਦੇ ਆਰੰਭ ਵਿਚ ਰਾਜਾ ਅਨੰਗਪਾਲ ਦੇ ਘੋੜੇ ਤੋਂ ਡਿਗ ਕੇ ਮਰ ਜਾਣ ਤੋਂ ਬਾਦ ਕੋਈ ਵੀ ਹਿੰਦੂ ਰਾਜਾ ਪੰਜਾਬ ਉਤੇ ਆਪਣਾ ਅਧਿਕਾਰ ਨਾ ਜਮਾ ਸਕਿਆ ਅਤੇ ਪੰਜਾਬ ਨੂੰ ਦੁਬਾਰਾ ਸ੍ਵਦੇਸੀ ਰਾਜਾ ਪ੍ਰਾਪਤ ਕਰਨ ਲਈ 800 ਵਰ੍ਹਿਆਂ ਤਕ ਉਡੀਕਣਾ ਪਿਆ। ਅਨੰਗਪਾਲ ਦੇ ਮਰਨ ਤੋਂ ਬਾਦ ਸੋਲ੍ਹਵੀਂ ਸਦੀ ਵਿਚ ਗੁਰੂ ਨਾਨਕ ਦੇ ਜਨਮ ਲੈਣ ਤਕ ਪੰਜਾਬ ਦੇ ਇਤਿਹਾਸ ਵਿਚ ਕਿਸੇ ਹਿੰਦੂ ਨੇਤਾ ਦਾ ਨਾਂ ਤਕ ਵੇਖਣ ਨੂੰ ਨਹੀਂ ਮਿਲਦਾ।

3. ਉਸ ਸਮੇਂ ਪੰਜਾਬ ਦੇ ਹਿੰਦੂ ਸਮਾਜ ਵਿਚ ਏਕਤਾ ਦੀ ਭਾਵਨਾ ਦੀ ਅਣਹੋਂਦ ਸੀ। ਮੋਟੇ ਤੌਰ ਤੇ, ਸਾਰੀ ਹਿੰਦੂ ਜਨਤਾ ਚਾਰ ਵਰਣਾਂ ਵਿਚ ਵੰਡੀ ਹੋਈ ਸੀ ਅਤੇ ਇਹ ਵਰਣ ਵੀ ਅਗੋਂ ਕਈਆਂ ਸ਼ਾਖਾਵਾਂ ਤੇ ਉਪ-ਸ਼ਾਖਾਵਾਂ ਵਿਚ ਵੰਡੇ ਹੋਏ ਸਨ। ਮੁਸਲਮਾਨੀ ਜ਼ਿੱਦੀਪਣੇ ਅਤੇ ਬਲਪੂਰਵਕ ਮੁਸਲਮਾਨ ਬਣਾਉਣ ਦੀ ਪ੍ਰਵਿਰਤੀ ਨੇ ਵਰਣ ਧਰਮ ਨੂੰ ਹੋਰ ਵੀ ਸੰਕੀਰਣ ਕਰ ਦਿੱਤਾ ਸੀ। ਬ੍ਰਾਹਮਣਾਂ ਦਾ ਬ੍ਰਹਮ ਤੇਜ ਮੁਸਲਮਾਨਾਂ ਅਗੇ ਤਾਂ ਗੋਡੇ ਜ਼ਰੂਰ ਟੇਕ ਚੁਕਾ ਸੀ, ਪਰ ਆਪਣੇ ਦੇਸ਼-ਵਾਸੀ ਸ਼ੂਦ ਭਰਾ ਲਈ ਉਸ ਦੇ ਠੰਡੇ ਪੈ

ਚੁਕੇ ਤੇਜ ਦੀ ਭਸਮ ਵਿਚ ਵੀ ਸਾੜ ਦੇਣ ਵਾਲੀ ਚੰਗਿਆੜੀ ਅਜੇ ਬਾਕੀ ਸੀ । ਸਾਰਾ ਸਮਾਜ ਨਿਰਾਧਾਰ ਅੰਧ-ਵਿਸ਼ਵਾਸਾਂ ਅਤੇ ਪੁਰਾਣੀਆਂ ਰੀਤੀਆਂ ਦੇ ਜਾਲ ਵਿਚ ਫਾਥਾ ਆਖਰੀ ਸੁਆਸ ਗਿਣ ਰਿਹਾ ਸੀ । ਲੋਕਾਂ ਵਿਚ ਸਦਾਚਾਰ ਵਿਰੋਧੀ ਭਾਵਨਾਵਾਂ ਆਪਣੀ ਥਾਂ ਬਣਾ ਚੁਕੀਆਂ ਸਨ । ਇਸਤ੍ਰੀ ਵੀ ਦਾਸੀ ਅਤੇ ਭੋਗ ਦੀ ਸਾਧਨ ਮਾਤ੍ਰ ਰਹਿ ਗਈ ਸੀ ।

4. ਬ੍ਰਾਹਮਣ, ਜੋਗੀ, ਵੈਰਾਗੀ ਅਤੇ ਸਨਿਆਸੀ ਹਿੰਦੂ ਧਰਮ ਦੇ ਠੇਕੇਦਾਰ ਬਣੇ ਹੋਏ ਸਨ । ਇਹ ਸਾਰੇ ਧਰਮ ਦੇ ਵਾਸਤਵਿਕ ਪ੍ਰਯੋਜਨ ਤੋਂ ਅਗਿਜ ਸਨ । ਕਈ ਤਰ੍ਹਾਂ ਦੀ ਸਗੁਣ ਭਗਤੀ ਪ੍ਰਚਲਿਤ ਸੀ । ਅਨੇਕ ਪ੍ਰਕਾਰ ਦੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਮੰਦਿਰਾਂ ਵਿਚ ਸਥਾਪਿਤ ਕੀਤੀਆਂ ਹੋਈਆਂ ਸਨ । ਪੁਜਾਰੀ-ਪਨ ਦੀ ਭਾਵਨਾ ਅਧਿਕ ਬਲਵਾਨ ਸੀ । ਹਿੰਦੂ ਧਰਮ ਦੇ ਮੂਲ ਸਿੱਧਾਂਤ ਸੰਸਕ੍ਰਿਤ ਗ੍ਰੰਥਾਂ ਵਿਚ ਹੀ ਬੰਦ ਪਏ ਸਨ । ਸੰਸਕ੍ਰਿਤ ਭਾਸ਼ਾ ਤੋਂ ਅਨਜਾਣ ਹੋਣ ਕਰਕੇ ਸਾਧਾਰਣ ਜਨਤਾ ਉਨ੍ਹਾਂ ਤੋਂ ਕੋਈ ਲਾਭ ਪ੍ਰਾਪਤ ਨਹੀਂ ਸੀ ਕਰ ਸਕਦੀ । ਫਲਸਰੂਪ, ਹਿੰਦੂ ਜਨਤਾ ਧਰਮ ਤੋਂ ਬਹੁਤ ਦੂਰ ਚਲੀ ਗਈ ਸੀ ।

"ਸਾਰਾਂਸ਼ ਇਹ ਕਿ ਉਸ ਸਮੇਂ ਦੀ ਰਾਜਨੀਤਿਕ ਸਥਿਤੀ ਦੀ ਭਿਆਨਕਤਾ, ਸਮਾਜਿਕ ਵਿਵਸਥਾ ਦੀ ਅਸੰਤੁਲਤਾ ਅਤੇ ਧਾਰਮਿਕ ਪਾਖੰਡਤਾ ਤੇ ਕੁਰੀਤੀਆਂ ਕਰਕੇ ਦੇਸ਼ ਬੜੀ ਮਾੜੀ ਹਾਲਤ ਵਿਚ ਸੀ । ਦੇਸ਼ ਵਿਚ ਦੋ ਵਰਗ ਸਨ : ਇਕ ਸ਼ਾਸਕਾਂ ਦਾ ਅਤੇ ਦੂਜਾ ਸ਼ਾਸਿਤਾਂ ਦਾ । ਦੋਹਾਂ ਦੀ ਮਾਨਸਿਕ ਅਵਸਥਾ ਅੱਡ-ਅੱਡ ਸੀ"[1] । ਸ਼ਾਸਕਾਂ ਵਿਚ ਅਭਿਮਾਨ ਦੀ ਪ੍ਰਧਾਨਤਾ ਸੀ ਅਤੇ ਸ਼ਾਸਿਤ ਵਰਗ (ਹਿੰਦੂ ਜਨਤਾ) ਆਪਣੀ ਸੂਰਬੀਰਤਾ, ਜਾਤੀ ਅਭਿਮਾਨ ਅਤੇ ਅਣਖ ਨੂੰ ਗਵਾ ਬੈਠਾ ਸੀ ।

5. ਅਜਿਹੀਆਂ ਪਰਿਸਥਿਤੀਆਂ ਵਿਚ ਗੁਰੂ ਨਾਨਕ ਦੇਵ ਜੀ (1469—1539 ਈ:) ਦਾ ਜਨਮ ਹੋਇਆ । ਆਪ ਨੇ ਦੱਖਣ ਦੇ ਭਗਤੀ ਅੰਦੋਲਨ ਨੂੰ ਪੰਜਾਬ ਵਿਚ ਚਲਾਇਆ, ਜਿਹੜਾ ਬਾਦ ਵਿਚ ਸਿੱਖ ਧਰਮ ਦੇ ਰੂਪ ਵਿਚ ਸਾਹਮਣੇ ਆਇਆ । ਗੁਰੂ ਨਾਨਕ ਜੀ ਨੇ ਧਰਮ ਦੇ ਬਾਹਰਲੇ ਅਡੰਬਰਾਂ ਨੂੰ ਵਿਅਰਥ ਦੱਸਦੇ ਹੋਇਆਂ ਜਨਤਾ ਨੂੰ ਸੱਚੇ ਧਰਮ ਵਲ ਪ੍ਰੇਰਿਆ ਅਤੇ ਜ਼ਾਲਿਮ ਸ਼ਾਸਕ ਵਰਗ ਦੇ ਵਿਰੁੱਧ ਵੀ ਆਵਾਜ਼ ਉਠਾਈ । ਉਨ੍ਹਾਂ ਨੇ ਹਿੰਦੂ ਅਤੇ ਮੁਸਲਮਾਨ, ਦੋਹਾਂ ਧਰਮਾਂ ਵਿਚਕਾਰ ਮੇਲ-ਜੋਲ ਕਾਇਮ ਕਰਨ ਦੀ ਕੋਸ਼ਿਸ਼ ਕੀਤੀ । ਸਾਰੇ ਧਰਮਾਂ ਦੇ ਪ੍ਰਬਲ ਵਿਵਹਾਰਿਕ ਪੱਖਾਂ ਨੂੰ ਉਦਾਰਤਾ ਨਾਲ ਗ੍ਰਹਿਣ ਕੀਤਾ, ਜਨਤਾ ਵਿਚ ਨਿਰਮਾਣਕਾਰੀ ਅਤੇ ਲੋਕ-ਹਿਤਕਾਰੀ ਪ੍ਰਵਿਰਤੀਆਂ ਨੂੰ ਜਨਮ ਦਿੱਤਾ ਅਤੇ ਲੋਕਾਂ ਦੇ ਮਨਾਂ ਤੋਂ ਨਿਰਾਸ਼ਾ ਪੂਰਣ ਦੋ-ਚਿਤੀ ਦੀ ਭਾਵਨਾ ਨੂੰ ਕਢਿਆ । ਗੁਰੂ ਨਾਨਕ ਜੀ ਨੇ ਆਪਣੇ ਵਿਅਕਤਿਤਵ ਦੇ ਪ੍ਰਭਾਵ ਨਾਲ ਜਨਤਾ ਦੇ ਵਿਸ਼ਵਾਸਾਂ ਨੂੰ ਪਵਿੱਤ੍ਰ,

1. ਸੀ ਗੁਰੂ ਗ੍ਰੰਥ ਦਰਸ਼ਨ (ਜਯਰਾਮ ਮਿਸ਼੍ਰ), ਪੰ: 49.

ਭਗਤੀ ਦੀਆਂ ਭਾਵਨਾਵਾਂ ਨੂੰ ਨਿਰਮਲ, ਨਿਸ਼ਕਾਮ ਅਤੇ ਵਿਚਾਰਾਂ ਨੂੰ ਅਧਿਕ ਸੁਤੰਤਰ ਬਣਾ ਦਿੱਤਾ। ਰਾਸ਼ਟਰੀ ਪ੍ਰਗਤੀ ਦੇ ਜਿਸ ਅੰਦੋਲਨ ਨੂੰ ਉਨ੍ਹਾਂ ਨੇ ਪੰਜਾਬ ਦੀ ਵੀਰ ਭੂਮੀ ਵਿਚ ਆਰੰਭ ਕੀਤਾ ਸੀ, ਉਹੀ ਅੰਦੋਲਨ ਦਸ ਗੁਰੂਆਂ ਦੀ ਮਹਾਨ ਪਰੰਪਰਾ ਕਰਕੇ ਉਤਰੋਤਰ ਫੁਲਦਾ-ਫਲਦਾ ਰਿਹਾ।

6. ਗੁਰੂ-ਪਰੰਪਰਾ ਦੇ ਵਿਕਾਸ ਦਾਮਹੱਤਵ ਪੂਰਨ ਕੰਮ ਗੁਰੂ ਨਾਨਕ ਦੇਵ ਜੀ ਤੋਂ ਬਾਦ ਉਨ੍ਹਾਂ ਦੇ ਯੋਗ ਉੱਤਰਾਧਿਕਾਰੀ ਗੁਰੂ ਅੰਗਦ ਜੀ (ਸੰਨ 1539—1552 ਈ:)[1] ਨੇ ਸੰਭਾਲਿਆ ਅਤੇ ਰਾਸ਼ਟਰੀ ਭਾਵਨਾ ਨੂੰ ਅਗੇ ਵਧਾਉਣ ਲਈ ਉਨ੍ਹਾਂ ਨੇ ਹੇਠ ਲਿਖੇ ਪ੍ਰਮੁਖ ਕੰਮ ਕੀਤੇ—

(i) ਪੰਜਾਬ ਵਿਚ ਪ੍ਰਚਲਿਤ ਅਵਿਵਸਥਿਤ ਲਿਪੀ ਨੂੰ ਸੁਧਾਰ ਕੇ 'ਗੁਰਮੁਖੀ' ਨਾਂ ਦਿੱਤਾ ਅਤੇ ਆਪਣੇ ਅਨੁਯਾਈਆਂ ਨੂੰ ਉਸ ਦੀ ਵਰਤੋਂ ਕਰਨ ਦੀ ਪ੍ਰੇਰਨਾ ਦਿੱਤੀ। ਫਲਸਰੂਪ, ਸਿੱਖਾਂ ਵਿਚ ਪੜ੍ਹੇ-ਲਿਖਿਆਂ ਦੀ ਗਿਣਤੀ ਵਧੀ।

(ii) ਗੁਰੂ ਨਾਨਕ ਦੇਵ ਜੀ ਦੀਆਂ ਜੀਵਨ-ਯਾਦਾਂ ਨੂੰ ਇਕੱਠਾ ਕਰਵਾਇਆ ਅਤੇ ਇਸ ਪ੍ਰਕਾਰ ਜਨਤਾ ਦੇ ਸਾਹਮਣੇ 'ਜਨਮਸਾਖੀ' ਦੇ ਰੂਪ ਵਿਚ ਇਕ ਅਜਿਹਾ ਗ੍ਰੰਥ ਉਪਸਥਿਤ ਕੀਤਾ ਜਿਸ ਨੂੰ ਪੜ੍ਹ ਕੇ ਉਨ੍ਹਾਂ ਨੇ ਆਪਣੀਆਂ ਸਦਾਚਾਰਕ ਅਤੇ ਧਾਰਮਿਕ ਭਾਵਨਾਵਾਂ ਨੂੰ ਪੱਕਾ ਕੀਤਾ।

(iii) ਗੁਰੂ ਨਾਨਕ ਜੀ ਦੁਆਰਾ ਚਲਾਈ 'ਲੰਗਰ ਪ੍ਰਥਾ' ਉਤੇ ਅਧਿਕ ਬਲ ਦਿੱਤਾ, ਜਿਸ ਦੇ ਫਲਸਰੂਪ ਜਾਤੀ ਵਿਤਕਰੇ ਕਾਫੀ ਹੱਦ ਤਕ ਘਟੇ ਅਤੇ ਭਿੰਨ ਭਿੰਨ ਜਾਤੀਆਂ ਦੇ ਸਿੱਖ ਇਕ ਦੂਜੇ ਦੇ ਨੇੜੇ ਆਏ। ਨਤੀਜੇ ਵਜੋਂ, ਪਰ-ਸੇਵਾ ਅਤੇ ਏਕਤਾ ਦੀ ਭਾਵਨਾ ਵਧੀ।

7. ਗੁਰੂ ਅੰਗਦ ਜੀ ਦੇ ਉੱਤਰਾਧਿਕਾਰੀ ਗੁਰੂ ਅਮਰ ਦਾਸ ਜੀ (1552—1574 ਈ:) ਨੇ ਆਪਣੇ ਪੂਰਬਵਰਤੀ ਦੋ ਗੁਰੂਆਂ ਦਾ ਹੀ ਰਾਹ ਫੜਿਆ। ਹਾਂ, ਪ੍ਰਚਾਰ ਨੂੰ ਜ਼ਿਆਦਾ ਵਿਵਸਥਿਤ ਅਤੇ ਵਿਆਪਕ ਬਣਾਉਣ ਲਈ 22 ਮੰਜੀਆਂ ਦੀ ਸਥਾਪਨਾ ਕੀਤੀ, ਅਰਥਾਤ ਪ੍ਰਚਾਰ ਖੇਤਰ ਨੂੰ 22 ਭਾਗਾਂ ਵਿਚ ਵੰਡ ਕੇ ਉਨ੍ਹਾਂ ਦੀ ਜ਼ਿੰਮੇਵਾਰੀ ਆਪਣੇ ਵਿਸ਼ਵਾਸੀ ਪ੍ਰਤਿਨਿਧੀਆਂ ਨੂੰ ਸੌਂਪੀ। ਫਲਸਰੂਪ, ਸਿੱਖ ਸਮਾਜ ਦੇ ਖੇਰੂੰ ਖੇਰੂੰ ਹੋ ਜਾਣ ਦਾ ਡਰ ਦੂਰ ਹੋ ਗਿਆ। ਨਾਲ ਹੀ, ਸਮਾਜਿਕ ਅਤੇ ਧਾਰਮਿਕ ਮਾਨਤਾਵਾਂ ਦੀ ਇਕ-ਰੂਪਤਾ ਵੀ ਬਣੀ ਰਹੀ।

ਇਨ੍ਹਾਂ ਦੇ ਉੱਤਰਾਧਿਕਾਰੀ ਗੁਰੂ ਰਾਮਦਾਸ ਜੀ (1574—1581 ਈ:) ਨੇ ਅੰਮ੍ਰਿਤਸਰ ਨਗਰ ਦੀ ਸਥਾਪਨਾ ਕੀਤੀ, ਜੋ ਬਾਦ ਵਿਚ ਰਾਸ਼ਟਰੀ ਪੁਨਰ-ਜਾਗ੍ਰਿਤੀ ਦਾ ਕੇਂਦਰ ਬਣਿਆ।

1. ਇਸ ਪੁਸਤਕ ਵਿਚ ਗੁਰੂ-ਵਿਅਕਤੀਆਂ ਨਾਲ ਦਿਤੇ ਸੰਨ ਉਨ੍ਹਾਂ ਦੇ ਗੁਰਤਾਗੱਦੀ ਕਾਲ ਦੇ ਸੂਚਕ ਹਨ।

8. ਗੁਰੂ ਰਾਮਦਾਸ ਜੀ ਤੋਂ ਬਾਦ ਉਨ੍ਹਾਂ ਦੇ ਯੋਗ ਸਪੁੱਤਰ ਗੁਰੂ ਅਰਜਨ ਦੇਵ ਜੀ (1581—1606 ਈ:) ਇਸ ਅੰਦੋਲਨ ਦੇ ਪੰਜਵੇਂ ਨੇਤਾ ਬਣੇ। ਇਨ੍ਹਾਂ ਨੇ ਇਸ ਅੰਦੋਲਨ ਨੂੰ ਸੰਗਠਿਤ ਕਰਨ ਲਈ ਕਈ ਮਹੱਤਵਪੂਰਣ ਕੰਮ ਕੀਤੇ, ਜਿਵੇਂ—

(i) ਗੁਰੂ ਰਾਮਦਾਸ ਜੀ ਦੁਆਰਾ ਵਸਾਏ ਅੰਮ੍ਰਿਤਸਰ ਨਗਰ ਨੂੰ ਆਪਣੇ ਪ੍ਰਚਾਰ ਦਾ ਕੇਂਦਰ ਬਣਾਇਆ ਅਤੇ ਸਿੱਖਾਂ ਲਈ ਉਸ ਨੂੰ ਇਤਨਾ ਹੀ ਮਹਾਨ ਦੱਸਿਆ ਜਿਤਨਾ ਮੁਸਲਮਾਨਾਂ ਲਈ ਮੱਕਾ ਅਤੇ ਹਿੰਦੂਆਂ ਲਈ ਹਰਿਦਵਾਰ ਜਾਂ ਕਾਸ਼ੀ।

(ii) ਆਪਣੇ ਪੂਰਬਵਰਤੀ ਚਾਰ ਗੁਰੂਆਂ ਅਤੇ ਬਹੁਤ ਸਾਰੇ ਭਗਤਾਂ, ਭੱਟਾਂ ਆਦਿ ਦੀਆਂ ਬਾਣੀਆਂ ਨੂੰ ਇਕਤ੍ਰਿਤ ਕਰ ਕੇ ਅਤੇ ਆਪਣੀ ਬਾਣੀ ਨੂੰ ਨਾਲ ਮਿਲਾ ਕੇ 'ਆਦਿ ਗ੍ਰੰਥ' ਦਾ ਸੰਕਲਨ ਕੀਤਾ।

(iii) ਗੁਰੂ ਅਮਰਦਾਸ ਜੀ ਦੁਆਰਾ ਸਥਾਪਿਤ ੨੨ ਮੰਜੀਆਂ ਉਤੇ ਸ਼ਰਧਾਲੂਆਂ ਤੋਂ ਨਿਸਚਿਤ ਅਤੇ ਵਿਵਸਥਿਤ ਰੂਪ ਵਿਚ ਧਨ ਇਕੱਠਾ ਕਰਨ ਲਈ ਮਸੰਦ (ਹਲਕਾ-ਅਧਿਕਾਰੀ) ਨਿਯੁਕਤ ਕੀਤੇ। ਇਸ ਨਾਲ ਖਜ਼ਾਨੇ ਵਿਚ ਵਾਧਾ ਹੋਇਆ ਅਤੇ ਰਾਸ਼ਟਰੀ ਅੰਦੋਲਨ ਨੂੰ ਚਲਾਉਣ ਲਈ ਆਰਥਿਕ ਸੰਕਟ ਦੂਰ ਹੋ ਗਿਆ।

ਹੁਣ ਤਕ ਇਹ ਨਵਾਂ ਅੰਦੋਲਨ ਕਾਫੀ ਸੰਗਠਿਤ ਅਤੇ ਸ਼ਕਤੀਸ਼ਾਲੀ ਹੋ ਚੁਕਾ ਸੀ ਅਤੇ ਇਸ ਦਾ ਮਹੱਤਵ ਵੀ ਵਧ ਗਿਆ ਸੀ। ਇਸ ਅੰਦੋਲਨ ਦੀ ਭਾਵਨਾ ਅਜੇ ਤਕ ਪੂਰੀ ਤਰ੍ਹਾਂ ਸ਼ਾਂਤਮਈ ਅਤੇ ਅਹਿੰਸਾਵਾਦੀ ਸੀ। ਤਿਆਗ, ਸ਼ਰਧਾ ਅਤੇ ਭਗਤੀ ਸਿੱਖ ਜਗਤ ਦੀਆਂ ਮੁੱਖ ਪ੍ਰਵਿਰਤੀਆਂ ਸਨ। ਹਾਕਮ-ਵਰਗ ਦੀ ਵੀ ਨੀਤੀ ਉਸ ਸਮੇਂ ਤਕ ਮੇਲ-ਜੋਲ ਵਾਲੀ ਹੀ ਚਲੀ ਆ ਰਹੀ ਸੀ, ਪਰ ਗੁਰੂ ਅਰਜਨ ਦੇਵ ਜੀ ਦੇ ਜੀਵਨ ਦੇ ਅੰਤਿਮ-ਕਾਲ ਵਿਚ ਕੁਝ ਕੁ ਅਜਿਹੀਆਂ ਘਟਨਾਵਾਂ ਘਟਿਤ ਹੋਈਆਂ ਜਿਨ੍ਹਾਂ ਦੇ ਫਲਸਰੂਪ ਹਾਕਮ-ਵਰਗ ਵਿਚ ਇਸ ਅੰਦੋਲਨ ਬਾਰੇ ਵੈਰ ਦੀ ਭਾਵਨਾ ਪੈਦਾ ਹੋ ਗਈ। ਇਨ੍ਹਾਂ ਵਿਚੋਂ ਦੋ ਘਟਨਾਵਾਂ ਪ੍ਰਸਿੱਧ ਹਨ—

(i) ਗੁਰੂ ਅਰਜਨ ਦੇਵ ਜੀ ਦਾ ਬਾਗ਼ੀ ਰਾਜਕੁਮਾਰ ਖੁਸਰੋ ਨੂੰ ਆਪਣੇ ਪਾਸ ਸ਼ਰਣ ਦੇਣਾ;

(ii) ਦੀਵਾਨ ਚੰਦੂਸ਼ਾਹ ਦੀ ਪੁੱਤਰੀ ਦਾ ਨਾਤਾ ਆਪਣੇ ਸਪੁੱਤਰ ਹਰਿ ਗੋਬਿੰਦ (ਬਾਦ ਵਿਚ ਛੇਵੇਂ ਗੁਰੂ) ਨਾਲ ਕਰਨ ਤੋਂ ਇਨਕਾਰ ਕਰ ਦੇਣਾ।

ਇਨ੍ਹਾਂ ਦੋ ਪ੍ਰਮੁਖ ਅਤੇ ਕਈ ਹੋਰ ਗੌਣ ਕਾਰਣਾਂ ਕਰਕੇ ਗੁਰੂ ਅਰਜਨ ਜੀ ਨੂੰ ਬਹੁਤ ਅਸਹਿ ਅਤੇ ਅਕਹਿ ਕਸ਼ਟ ਦਿੱਤੇ ਗਏ। ਸੰਨ 1606 ਈ: ਨੂੰ ਗੁਰੂ ਜੀ ਨੇ ਆਪਣਾ ਬਲੀਦਾਨ ਦਿੱਤਾ।

9. ਕੌਮਾਂ ਦੇ ਵਿਕਾਸ ਲਈ ਬਲੀਦਾਨ ਖਾਦ ਦਾ ਕੰਮ ਕਰਦੇ ਹਨ। ਗੁਰੂ ਅਰਜਨ ਦੇਵ ਜੀ ਦੇ ਬਲੀਦਾਨ ਨੇ ਅਗਲੇ ਉੱਤਰਾਧਿਕਾਰੀ ਗੁਰੂ ਹਰਿ ਗੋਬਿੰਦ ਜੀ (1606—1644 ਈ:) ਦੀਆਂ ਸ਼ਾਂਤਮਈ ਭਾਵਨਾਵਾਂ ਨੂੰ ਚੰਚਲ ਕੀਤਾ। ਸ਼ਰਧਾਲੂ ਸਿੱਖ ਭੜਕ ਉਠੇ। ਈਸ਼ਵਰੀ ਭਗਤੀ ਦੇ ਨਾਲ ਨਾਲ ਆਪਣੇ ਆਪ ਨੂੰ ਕਾਇਮ ਰਖਣ ਦਾ ਪ੍ਰਸ਼ਨ ਵੀ ਸਾਹਮਣੇ ਆਇਆ। ਨਤੀਜਾ ਇਹ ਹੋਇਆ ਕਿ ਗੁਰੂ ਹਰਿ ਗੋਬਿੰਦ ਜੀ ਨੇ ਸੰਤਾਂ ਦੇ ਪਹਿਰਾਵੇ ਦੇ ਨਾਲ ਯੋਧਿਆਂ ਦੇ ਬਸਤ੍ਰ ਵੀ ਧਾਰਨ ਕਰ ਲਏ; ਮਾਲਾ ਨਾਲ ਕ੍ਰਿਪਾਨ ਨੂੰ ਵੀ ਸਜਾ ਲਿਆ ਅਤੇ ਭਗਤੀ ਦੇ ਸੰਦੇਸ਼ ਦੇ ਨਾਲ ਨਾਲ ਸਿੱਖਾਂ ਨੂੰ ਕਠੋਰ ਅਨੁਸ਼ਾਸਨ ਵਾਲੇ ਸੈਨਿਕ ਬਣਨ ਲਈ ਵੀ ਉਤਸਾਹਿਤ ਕੀਤਾ। "ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਅਕਾਲ ਬੁੰਗਾ (ਹੁਣ ਅਕਾਲ ਤਖਤ) ਬਣਾਇਆ ਗਿਆ, ਜਿਥੇ ਸਿੱਖਾਂ ਨੂੰ ਵੀਰ-ਯੋਧਿਆਂ ਦੀਆਂ ਕਹਾਣੀਆਂ ਸੁਣਾਈਆਂ ਜਾਣ ਲੱਗੀਆਂ। ਇਸ ਕੰਮ ਲਈ ਭੱਟ ਨਿਯੁਕਤ ਕੀਤੇ ਗਏ"[1]। ਇੰਜ ਵਾਸਤਵ ਰੂਪ ਵਿਚ, ਮੁਗਲ ਸਾਮਰਾਜ ਵਿਚ ਇਕ ਦੂਜਾ ਰਾਜ ਸਥਾਪਿਤ ਕਰ ਦਿੱਤਾ ਗਿਆ।

ਇਹ ਸਭ ਕੁਝ ਹਾਕਮ-ਵਰਗ ਲਈ ਸਹਿਣਾ ਔਖਾ ਸੀ। ਫਲਸਰੂਪ, ਗੁਰੂ ਹਰਿ ਗੋਬਿੰਦ ਜੀ ਦੀ ਅਗਵਾਈ ਵਿਚ ਸਿੱਖਾਂ ਦੀ ਹਾਕਮ ਸੈਨਾ ਨਾਲ ਕਈ ਥਾਂਵਾਂ ਤੇ ਮੁਠਭੇੜ ਹੋਈ ਅਤੇ ਸਾਰੇ ਸਥਾਨਾਂ ਤੇ ਸਿੱਖਾਂ ਦੀ ਜਿੱਤ ਹੋਈ। ਪਰ ਲੋੜੀਂਦੇ ਸਾਧਨਾਂ ਦੀ ਘਾਟ ਨੂੰ ਮਹਿਸੂਸ ਕਰ ਕੇ ਗੁਰੂ ਹਰਿ ਗੋਬਿੰਦ ਜੀ ਨੇ ਮੁਗਲਾਂ ਦੇ ਤੀਬਰ ਵੈਰ ਤੋਂ ਅਲਗ ਹੋ ਕੇ ਕੀਰਤਪੁਰ ਵਿਚ ਰਹਿਣ ਦਾ ਫੈਸਲਾ ਕੀਤਾ। ਹਾਂ, ਇਨ੍ਹਾਂ ਮੁਠਭੇੜਾਂ ਤੋਂ ਹਾਕਮ-ਵਰਗ ਨੂੰ ਇਸ ਅੰਦੋਲਨ ਦੀ ਤਾਕਤ ਦਾ ਅੰਦਾਜ਼ਾ ਜ਼ਰੂਰ ਹੋ ਗਿਆ।

10. ਗੁਰੂ ਹਰਿ ਗੋਬਿੰਦ ਜੀ ਤੋਂ ਬਾਦ ਗੁਰੂ ਹਰ ਰਾਇ ਜੀ (1644—1661 ਈ:) ਅਤੇ ਗੁਰੂ ਹਰਿ ਕਿਸ਼ਨ ਜੀ (1661—1664 ਈ:) ਕ੍ਰਮਵਾਰ ਗੁਰੂ ਬਣੇ। ਪਰ ਇਨ੍ਹਾਂ ਦੇ ਗੁਰੂ-ਕਾਲ ਵਿਚ ਕੋਈ ਵਿਸ਼ੇਸ਼ ਘਟਨਾ ਘਟਿਤ ਨਾ ਹੋਈ, ਕਿਉਂਕਿ—(i) ਇਨ੍ਹਾਂ ਦਾ ਗੁਰੂਕਾਲ ਬਹੁਤ ਥੋੜਾ ਸੀ, ਅਤੇ (ii) ਇਨ੍ਹਾਂ ਨੇ ਸ਼ਾਂਤਮਈ ਨੀਤੀ ਨੂੰ ਹੀ ਅਪਨਾਈ ਰਖਿਆ।

ਹਾਕਮ-ਵਰਗ ਵਿਚ ਵੀ ਇਨ੍ਹਾਂ ਦੋਹਾਂ ਗੁਰੂਆਂ ਬਾਰੇ ਵੈਰ ਦੀ ਭਾਵਨਾ ਕੁਝ ਘਟ ਰਹੀ ਅਤੇ ਸਿੱਖ ਸੰਸਥਾ ਦਾ ਸਰੂਪ ਉਸੇ ਤਰ੍ਹਾਂ ਹੀ ਬਣਿਆ ਰਿਹਾ।

11. ਇਸ ਤੋਂ ਬਾਦ ਗੁਰੂ ਤੇਗ ਬਹਾਦਰ (1664—1675 ਈ:) ਨੌਵੇਂ ਗੁਰੂ ਬਣੇ। ਉਧਰ ਦਿੱਲੀ ਵਿਚ ਔਰੰਗਜ਼ੇਬ ਸੱਤਾਰੂੜ੍ਹ ਹੋਇਆ। ਰਾਜ ਦਾ ਭਾਰ ਸੰਭਾਲਦਿਆਂ ਹੀ ਉਸਨੇ ਹਿੰਦੂਆਂ ਉਤੇ ਅਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ ਅਤੇ ਫਿਰ ਤੋਂ ਉਨ੍ਹਾਂ ਤੇ ਜਜ਼ੀਆ ਲਗਾ ਦਿੱਤਾ। ਮੰਦਿਰਾਂ ਨੂੰ ਢਾਹ ਕੇ ਮਸੀਤਾਂ ਬਣਾਉਣ ਦਾ ਕੰਮ ਪੂਰੇ ਜ਼ੋਰ ਨਾਲ ਸ਼ੁਰੂ ਕਰ ਦਿੱਤਾ ਗਿਆ। ਧਰਮ ਪਰਿਵਰਤਨ ਲਈ ਸਾਮੂਹਿਕ ਯਤਨ

---

1. ਐਡਵਾਂਸ ਸਟੱਡੀ ਇਨ ਹਿਸਟ੍ਰੀ ਆਫ ਦੀ ਪੰਜਾਬ (ਛਾਬੜਾ), ਪੰਨਾ 199—200.

ਕੀਤੇ ਜਾਣ ਲਗੇ । ਮੈਕਾਲਿਫ ਅਨੁਸਾਰ ਅਜਿਹਾ ਪਹਿਲਾ ਬਲ-ਪ੍ਰਯੋਗ ਕਾਸ਼ਮੀਰੀ ਪੰਡਿਤਾਂ ਉਤੇ ਕੀਤਾ ਗਿਆ[1] । ਦੁਖੀ ਪੰਡਿਤ ਗੁਰੂ ਤੇਗ ਬਹਾਦੁਰ ਜੀ ਦੀ ਸ਼ਰਣ ਵਿਚ ਆਏ । ਗੁਰੂ ਜੀ ਸ਼ਾਂਤ ਪ੍ਰਵਿਰਤੀ ਦੇ ਸਨ, ਇਸ ਲਈ ਉਨ੍ਹਾਂ ਨੇ ਪੰਡਿਤਾਂ ਦੀ ਸਹਾਇਤਾ ਲਈ ਸੈਨਿਕ ਸੰਗਠਨ ਦੇ ਮੁਕਾਬਲੇ ਤੇ ਆਤਮ ਬਲੀਦਾਨ ਦੇ ਹਥਿਆਰ ਨੂੰ ਹੀ ਅਧਿਕ ਉਪਯੋਗੀ, ਕਾਰਗਰ ਅਤੇ ਪਰਿਸਥਿਤੀ ਅਨੁਰੂਪ ਮੰਨਿਆ । ਪੰਡਿਤਾਂ ਦਾ ਪੱਖ-ਪੂਰਣ ਲਈ ਉਹ ਦਿੱਲੀ ਗਏ, ਉਥੇ ਉਨ੍ਹਾਂ ਨੂੰ 1675 ਈ: ਵਿਚ ਬੜੀ ਨਿਰ-ਦਇਅਤਾ ਨਾਲ ਚਾਂਦਨੀ ਚੌਕ (ਅਜਕਲ ਗੁਰਦੁਆਰਾ ਸੀਸ ਗੰਜ) ਵਿਚ ਕਤਲ ਕਰ ਦਿੱਤਾ ਗਿਆ ।

ਗੁਰੂ ਤੇਗ ਬਹਾਦੁਰ ਦੇ ਬਲੀਦਾਨ ਨੇ ਸਿੱਖਾਂ ਵਿਚ ਇਕ ਨਵੀਂ ਉਤੇਜਨਾ ਭਰ ਦਿੱਤੀ । ਆਪਣੇ ਗੁਰੂ ਦੇ ਕਤਲ ਦਾ ਬਦਲਾ ਲੈਣ ਲਈ ਸਿੱਖ ਜਨਤਾ ਭੜਕ ਉਠੀ । ਪਿਛਲੇ ਨੌਂ ਗੁਰੂਆਂ ਦੇ ਲਗਾਤਾਰ ਪ੍ਰਚਾਰ ਨੇ ਉਨ੍ਹਾਂ ਦੀਆਂ ਸਮਾਜਿਕ ਅਤੇ ਧਾਰਮਿਕ ਘਾਟਾਂ ਨੂੰ ਪੂਰ ਦਿੱਤਾ ਸੀ । ਹੁਣ ਉਹ ਸੰਗਠਿਤ ਅਤੇ ਅਨੁਸ਼ਾਸਿਤ ਇਕਾਈ ਦੇ ਰੂਪ ਵਿਚ ਜਥੇਬੰਦ ਹੋ ਚੁਕੇ ਸਨ । ਅਜੇ ਤਕ ਤਾਂ ਉਹ ਹਿੰਸਾ ਦਾ ਜਵਾਬ ਅਹਿੰਸਾ ਨਾਲ ਦਿੰਦੇ ਆ ਰਹੇ ਸਨ, ਪਰ ਹੁਣ ਉਨ੍ਹਾਂ ਨੇ ਵੇਖਿਆ ਕਿ ਮਹਾਨ ਬਲੀਦਾਨਾਂ ਨਾਲ ਵੀ ਮੁਗਲ ਰਾਜ ਦੇ ਅਤਿਆਚਾਰ ਰੁਕ ਨਹੀਂ ਸਕੇ । ਸੋ, ਹਿੰਸਾ ਦਾ ਉੱਤਰ ਹਿੰਸਾ ਨਾਲ ਦੇਣ ਨੂੰ ਜਨਤਾ ਤਿਆਰ ਹੋ ਗਈ । ਉਸਨੂੰ ਕੇਵਲ ਇਕ ਨੇਤਾ ਦੀ ਲੋੜ ਸੀ ਜਿਸ ਦੀ ਪੂਰਤੀ ਤੇਜਸਵੀ ਨੌਜਵਾਨ ਗੁਰੂ ਗੋਬਿੰਦ ਸਿੰਘ ਜੀ ਨੇ ਕਰ ਦਿੱਤੀ ।

12. ਗੁਰੂ ਗੋਬਿੰਦ ਸਿੰਘ ਜੀ ਨੇ ਬੀਤੀਆਂ ਘਟਨਾਵਾਂ ਅਤੇ ਸਾਮਿਅਕ ਪਰਿਸਥਿਤੀਆਂ ਦਾ ਮੂਲਾਂਕਣ ਕਰ ਕੇ ਇਹ ਨਿਰਣਾ ਕੀਤਾ ਕਿ ਹੁਣ ਉਨ੍ਹਾਂ ਨੂੰ ਸਿੱਖ ਧਰਮ ਦੇ ਪ੍ਰਾਚੀਨ ਸਰੂਪ ਨੂੰ ਬਦਲਣਾ ਹੋਵੇਗਾ, ਕਿਉਂਕਿ ਅਧਿਆਤਮਿਕ ਉੱਨਤੀ ਦੇ ਨਾਲ ਆਪਣੀ ਰਖਿਆ ਦੀ ਸਮਸਿਆ ਬੜੀ ਗੰਭੀਰ ਹੋ ਗਈ ਸੀ । ਇਹ ਸਭ ਕੁਝ ਤਾਂ ਹੀ ਹੋ ਸਕਦਾ ਸੀ ਜੇ ਜ਼ਾਲਿਮ ਮੁਗਲ ਸਾਮਰਾਜ ਨੂੰ ਨਸ਼ਟ ਕਰਨ ਲਈ ਕੋਈ ਠੋਸ ਯਤਨ ਕੀਤਾ ਜਾਵੇ । ਉਸ ਸਮੇਂ ਮੈਦਾਨੀ ਇਲਾਕੇ ਵਿਚ ਠਹਿਰ ਕੇ ਸਸ਼ਸਤ੍ਰ ਕ੍ਰਾਂਤੀ ਨੂੰ ਸ਼ੁਰੂ ਕਰ ਸਕਣਾ ਕਠਿਨ ਸੀ । ਫਲਸਰੂਪ, ਆਨੰਦਪੁਰ, ਪਾਂਵਟਾ ਆਦਿ ਪਰਬਤੀ ਸਥਾਨਾਂ ਉਤੇ ਉਹ ਸਿਖਾਂ ਨੂੰ ਆਤਮ-ਰਖਿਆ ਲਈ ਤਿਆਰ ਕਰਨ ਲਗ ਪਏ ।

13. ਗੁਰੂ ਜੀ ਨੇ ਜਿੱਥੇ ਸਿੱਖਾਂ ਨੂੰ ਸੈਨਿਕ ਸਿਖਲਾਈ ਦੇਣੀ ਆਰੰਭ ਕੀਤੀ, ਉਥੇ ਉਨ੍ਹਾਂ ਦੀ ਮਾਨਸਿਕ ਪੱਧਰ ਨੂੰ ਵੀ ਪੱਕਾ ਕੀਤਾ । ਉਨ੍ਹਾਂ ਦੇ ਮਨਾਂ ਵਿਚ ਆਤਮ-ਵਿਸ਼ਵਾਸ ਅਤੇ ਸਾਹਸ ਭਰਿਆ । ਹਾਰੇ ਹੋਏ ਅਤੇ ਨਿਰਾਦਰੇ ਲੋਕਾਂ ਦੀਆਂ ਅਲਸਾਈਆਂ ਸ਼ਕਤੀਆਂ ਨੂੰ ਉਭਾਰਨ ਅਤੇ ਰਾਸ਼ਟਰੀ ਭਾਵਨਾ ਨੂੰ ਜਗਾਉਣ ਵਿਚ ਸਾਹਿਤ ਅਤੇ ਪੂਰਵਜਾਂ ਦੀਆਂ ਕਥਾ-ਕਹਾਣੀਆਂ ਕਿਤਨੀਆਂ ਲਾਭਦਾਇਕ ਸਿੱਧ ਹੋ ਸਕਦੀਆਂ ਹਨ, ਇਸ ਨੂੰ ਗੁਰੂ ਜੀ

1. ਦੀ ਸਿੱਖ ਰਿਲੀਜਨ, (ਮੈਕਾਲਿਫ), ਪੰ: 396 (ਭਾਗ ਚੌਥਾ)

ਚੰਗੀ ਤਰ੍ਹਾਂ ਜਾਣਦੇ ਸਨ ।[1] ਉਨ੍ਹਾਂ ਨੇ ਆਪਣੇ ਪਾਸ ਵਿਦਵਾਨ ਪੰਡਿਤਾਂ ਅਤੇ ਕਵੀਆਂ ਨੂੰ ਸ਼ਰਣ ਦਿੱਤੀ । ਉਨ੍ਹਾਂ ਦੇ ਦਰਬਾਰ ਦੇ 52 ਕਵੀ ਇਤਿਹਾਸ ਪ੍ਰਸਿੱਧ ਹਨ । ਇਨ੍ਹਾਂ ਕਵੀਆਂ ਤੋਂ ਗੁਰੂ ਜੀ ਨੇ ਰਾਮਾਇਣ, ਮਹਾਭਾਰਤ ਅਤੇ ਪੌਰਾਣਿਕ ਕਥਾਵਾਂ ਨੂੰ ਭਾਖਾ ਵਿਚ ਲਿਖਵਾਇਆ, ਤਾਂ ਜੋ ਪੰਜਾਬ ਵਾਸੀ, ਭੂਤਕਾਲ ਦੇ ਭਾਰਤੀ ਵੀਰਾਂ ਦੇ ਜੀਵਨ ਚਰਿਤ੍ਰਾਂ ਤੋਂ ਜਾਣੂ ਹੋ ਸਕਣ, ਅਤੇ ਇਹ ਵੀ ਜਾਣ ਲੈਣ ਕਿ ਸਦਾ 'ਸਦ ਵਿਚਾਰਾਂ' ਨੇ 'ਦੁਰ-ਵਿਚਾਰਾਂ' ਤੇ ਜਿੱਤ ਪ੍ਰਾਪਤ ਕੀਤੀ ਹੈ । ਇਨ੍ਹਾਂ ਕਥਾਵਾਂ ਦੇ ਯੁੱਧ ਸੰਬੰਧੀ ਪ੍ਰਸੰਗਾਂ ਨੂੰ ਵਿਸ਼ੇਸ਼ ਰੂਪ ਵਿਚ ਚਿਤਰਿਤ ਕਰਵਾਇਆ ਗਿਆ । ਯੁੱਧ ਭੂਮੀ ਨੂੰ ਜਾਣ ਵੇਲੇ ਯੁੱਧ ਵੀਰ ਸਿੱਖਾਂ ਦੇ ਮਨ ਵਿਚ ਯੁੱਧ ਦੀ ਅਗ ਭੜਕਾਣ ਲਈ ਅਤੇ ਉਨ੍ਹਾਂ ਦੇ ਦਿਲਾਂ ਵਿਚ ਵੀਰ-ਭਾਵਨਾ ਦਾ ਸੰਚਾਰ ਕਰਨ ਲਈ ਕਵੀਆਂ ਦੀ ਵੀਰ ਰਸ-ਮਈ ਬਾਣੀ ਨਾਲ ਆਕਾਸ਼-ਮੰਡਲ ਗੂੰਜ ਉਠਿਆ । ਸਾਧਾਰਣ ਤੋਂ ਸਾਧਾਰਣ ਵਿਅਕਤੀ ਉਤੇ ਵੀ ਇਸ ਬਾਣੀ ਦਾ ਕੀ ਪ੍ਰਭਾਵ ਪਿਆ, ਇਸ ਦੀ ਕੁਝ ਜਾਨਕਾਰੀ ਭੰਗਾਣੀ ਦੇ ਯੁੱਧ ਤੋਂ ਮਿਲ ਸਕਦੀ ਹੈ ।

ਅਸਲ ਵਿਚ, ਉਸ ਸਮੇਂ ਰਾਸ਼ਟਰੀ ਚਰਿਤ੍ਰ ਵਿਚ ਇਕ ਮਹੱਤਵ-ਪੂਰਣ ਪਰਿਵਰਤਨ ਲਿਆਉਣ ਦਾ ਸਿਹਰਾ ਵੀਰ-ਬਾਣੀ ਦੇ ਹੀ ਸਿਰ ਹੈ, ਕਿਉਂਕਿ ਇਸੇ ਨੇ ਪ੍ਰੇਰਨਾ ਦੇ ਕੇ ਉਨ੍ਹਾਂ ਨੀਵੇਂ ਵਰਗ ਦੇ ਵਿਅਕਤੀਆਂ ਨੂੰ, ਜਿਨ੍ਹਾਂ ਨੇ ਤਲਵਾਰ ਨੂੰ ਕਦੇ ਛੋਹਿਆ ਤਕ ਨਹੀਂ ਸੀ, ਯੋਧਾ ਬਣਾ ਕੇ ਰਣਖੇਤਰ ਵਿਚ ਭੇਜ ਦਿੱਤਾ । ਚਮਾਰ, ਸ਼ੂਦ੍ਰ, ਧੋਬੀ ਆਦਿ ਤ੍ਰਿਸਕਾਰੀਆਂ ਜਾਤੀਆਂ ਦੇ ਵਿਅਕਤੀ ਗੁਰੂ ਗੋਬਿੰਦ ਸਿੰਘ ਦੀ ਅਗਵਾਈ ਹੇਠ ਨਿਡਰ ਯੋਧਾ ਬਣ ਕੇ ਮੁਗਲ ਸੈਨਾ ਨਾਲ ਟੱਕਰ ਲੈਣ ਲਈ ਕੇਵਲ ਹੁਕਮ ਦੀ ਉਡੀਕ ਕਰਨ ਲਗੇ । ਸਿੱਖ ਗੁਰੂਆਂ ਤੋਂ ਪਹਿਲਾਂ ਕਿਸੇ ਸੈਨਾਪਤੀ ਨੂੰ ਅਛੂਤ ਜਾਤੀਆਂ ਵਿਚੋਂ ਸੈਨਾ ਦਾ ਨਿਰਮਾਣ ਕਰਨ ਦੀ ਗੱਲ ਨਹੀਂ ਸੀ ਸੁੱਝੀ । ਨੀਵਿਆਂ ਨੂੰ ਨਾ ਕੇਵਲ ਉੱਚਾ ਚੁਕਣ, ਸਗੋਂ ਉਨ੍ਹਾਂ "ਚਿੜੀਆਂ ਨੂੰ ਬਾਜ਼ਾਂ ਨਾਲ ਲੜਾਉਣ" ਦਾ ਸਿਹਰਾ ਦਸਵੇਂ ਗੁਰੂ ਦੇ ਸਿਰ ਅਤੇ ਲੋਕਾਂ ਦੀਆਂ ਨਸਾਂ ਅੰਦਰ ਉਤਸਾਹ ਤੇ ਸਾਹਸ ਦੁਆਰਾ ਗਰਮ ਖ਼ੂਨ ਪ੍ਰਵਾਹਿਤ ਕਰਨ ਦਾ ਸਿਹਰਾ ਦਸਵੇਂ ਗੁਰੂ ਦੀ ਅਧੀਨਗੀ ਵਿਚ ਰਚੇ ਗਏ ਸਾਹਿਤ ਦੇ ਸਿਰ ਹੈ । ਅਸਲ ਵਿਚ, ਆਲੋਚਨਾਧੀਨ ਪੌਰਾਣਿਕ ਰਚਨਾਵਾਂ ਦਾ ਨਿਰਮਾਣ ਇਕ ਪਾਸੇ ਤਾਂ ਸਮਕਾਲੀ ਲੋੜ ਨੂੰ ਪੂਰਾ ਕਰਦਾ ਹੈ ਅਤੇ ਦੂਜੇ ਪਾਸੇ ਸਾਹਿਤ ਸੰਬੰਧੀ ਭੁਖ ਨੂੰ ਤ੍ਰਿਪਤਾਉਂਦਾ ਹੈ ।

1. "ਬਾਬਾਣੀਆ ਕਹਾਣੀਆਂ ਪੁਤ ਸਪੁਤ ਕਰੇਨਿ"—ਆਦਿ ਗ੍ਰੰਥ, ਰਾਮਕਲੀ ਮ: ੩, ਪੰ: 951.

# ਪੂਰਬਵਰਤੀ ਪੌਰਾਣਿਕ ਪਰੰਪਰਾ

1. "ਪੰਜਾਬ ਦੇ ਸਾਹਿਤਕ ਇਤਿਹਾਸ ਵਿਚ ਦਸਮ ਗ੍ਰੰਥ ਦੀ ਕਵਿਤਾ ਇਕ ਅਕਸਮਾਤ ਘਟਨਾ ਹੈ,"[1] ਇਸ ਕਥਨ ਨਾਲ ਸਹਿਮਤ ਹੋਣਾ ਸੰਭਵ ਨਹੀਂ ਹੈ। ਵਾਸਤਵ ਵਿਚ, ਪੰਜਾਬ ਵਿਚ ਪੌਰਾਣਿਕ ਰਚਨਾਵਾਂ ਦੀ ਆਪਣੀ ਇਕ ਸੁਤੰਤਰ ਪਰੰਪਰਾ ਹੈ। ਇਸ ਪਰੰਪਰਾ ਦੇ ਤਿੰਨ ਰੂਪ ਮਿਲਦੇ ਹਨ। ਇਕ ਦਸਮ ਗ੍ਰੰਥ ਤੋਂ ਪਹਿਲਾਂ ਦਾ, ਦੂਜਾ ਦਸਮ ਗ੍ਰੰਥ' ਦਾ ਆਪਣਾ ਅਤੇ ਤੀਜਾ 'ਦਸਮ ਗ੍ਰੰਥ' ਤੋਂ ਬਾਦ ਦਾ। 'ਦਸਮ ਗ੍ਰੰਥ' ਤੋਂ ਪਹਿਲਾਂ ਦੀ ਪਰੰਪਰਾ ਦਾ ਵਿਵੇਚਨ ਸੁਵਿਧਾ ਲਈ ਹੇਠ ਲਿਖੇ ਛੇ ਸਿਰਲੇਖਾਂ ਦੇ ਅੰਤਰਗਤ ਕੀਤਾ ਗਿਆ ਹੈ—

(*i*) ਹਨੂਮਾਨ ਨਾਟਕ, (*ii*) ਕੱਚੀ ਬਾਣੀ, (*iii*) ਆਦਿ ਗ੍ਰੰਥ, (*iv*) ਭੱਟਾਂ ਦੀ ਬਾਣੀ, (*v*) ਗੁਰਦਾਸ ਬਾਣੀ, ਅਤੇ (*iv*) ਜਨਮਸਾਖੀ ਸਾਹਿਤ।

## (*i*) ਹਨੂਮਾਨ ਨਾਟਕ

2. 'ਹਨੂਮਾਨ ਨਾਟਕ' ਪੰਜਾਬ ਵਿਚ ਰਚਿਤ 'ਭਾਖਾ' ਦਾ ਪਹਿਲਾ ਪੌਰਾਣਿਕ ਨਾਟਕੀ ਪ੍ਰਬੰਧ ਹੈ। ਇਸ ਦੀ ਰਚਨਾ ਸੰਮਤ 1680 ਬਿ: ਵਿਚ ਹੋਈ, ਜਦੋਂ ਮੁਗ਼ਲ ਬਾਦਸ਼ਾਹ ਜਹਾਂਗੀਰ ਭਾਰਤ ਉਤੇ ਰਾਜ ਕਰਦਾ ਸੀ।[2] ਇਹੋ ਸਮਾਂ ਸਿੱਖਾਂ ਦੇ ਛੇਵੇਂ ਗੁਰੂ ਹਰਿਗੋਬਿੰਦ ਜੀ (1606 :–1644 ਈ:) ਦਾ ਵੀ ਸੀ। ਪੰਜਾਬ ਵਾਸੀ ਕਵੀ ਹਿਰਦੇ ਰਾਮ ਭੱਲਾ ਨੂੰ ਇਸ ਗ੍ਰੰਥ ਦਾ ਕਰਤਾ ਮੰਨਣ ਵਿਚ ਇਤਿਹਾਸ ਇਕ-ਮਤ ਹੈ ਅਤੇ ਅੰਦਰਲੀਆਂ ਗਵਾਹੀਆਂ[3] ਵੀ ਇਸੇ ਨਿਰਣੇ ਤੇ ਪਹੁੰਚਾਂਦੀਆਂ ਹਨ। ਪਰ ਪਹਿਲੇ ਅਧਿਆਇ ਦੇ 73, 80, 82, 83, 84, 85, 94 ਤੋਂ ਅਤੇ 106 ਨੰਬਰ ਵਾਲੇ ਛੰਦਾਂ ਵਿਚ ਕਵੀ ਕਾਂਸ਼ੀ ਰਾਮ ਦਾ ਨਾਂ ਵੀ ਲਿਖਿਆ ਮਿਲਦਾ ਹੈ ਜੋ ਇਸ ਗ੍ਰੰਥ ਦੇ ਕਰਤ੍ਰਿਤਵ ਬਾਰੇ ਸ਼ੰਕਾ ਪੈਦਾ ਕਰ ਦਿੰਦਾ ਹੈ। ਭਾਈ ਕਾਨ੍ਹ ਸਿੰਘ ਨੇ ਦੱਸਿਆ ਹੈ ਕਿ ਬਹੁਤੇ ਕਵੀ ਕਹਿੰਦੇ ਹਨ ਕਿ ਬਹਾਦਰਸ਼ਾਹ ਨੇ ਹਿਰਦੇ ਰਾਮ ਦੀ ਲਿਖੀ ਮੂਲ ਪੋਥੀ ਸ੍ਰੀ ਗੁਰੂ ਗੋਬਿੰਦ

---

1. ਦੀ ਪੋਇਟਰੀ ਆਫ਼ ਦੀ ਦਸਮ ਗ੍ਰੰਥ (ਆਸ਼ਟਾ), ਪੰ: 32
2. ਸੰਮਤ ਵਿਕ੍ਰਮ ਨ੍ਰਿਪਤੀ ਸਹਸ ਖਟ ਸਤ ਅਸੀਹ ਵਰ।
   ਚੈਤ੍ਰ ਚਾਂਦਨੀ ਦੂਜ ਛਤਰ ਜਹਾਂਗੀਰ ਸੁਭਟ ਪਰ॥ (ਅਧਿਆਇ 14/143)
3. ਨਈ ਨ ਕਥਾ ਵਿਚਾਰ, ਸੁਕਵੀ ਰਾਮ ਹਿਰਦੇ ਕਹੀ।
   ਜਿਉਂ ਮਛੂਲੀ ਬਿਨੁ ਬਾਰ, ਤਿਉਂ ਤਰਫੈ ਲੰਕਾਪਤੀ॥ (ਅਧਿਆਇ 12/57)

ਸਿੰਘ ਸਾਹਿਬ ਨੂੰ ਭੇਂਟ ਕੀਤੀ ਸੀ ਅਤੇ ਗੁਰੂ ਸਾਹਿਤ ਨੇ ਪਰਸ਼ੁਰਾਮ ਦੇ ਸੰਵਾਦ ਦੇ ਕੁਝ ਛੰਦ ਕਵੀ ਕਾਂਸ਼ੀਰਾਮ ਤੋਂ ਲਿਖਵਾ ਕੇ ਦਰਜ ਕਰਵਾਏ ਸਨ[1]।

3. ਇਸ ਗ੍ਰੰਥ ਦੀ ਕਥਾ ਮੌਲਿਕ ਨਹੀਂ, ਪਰ ਇਹ 'ਹਨੁਮਨ੍ਨਾਟਕੰ' ਨਾਮਕ ਸੰਸਕ੍ਰਿਤ ਗ੍ਰੰਥ ਦਾ ਅਨੁਵਾਦ ਵੀ ਨਹੀਂ ਕਿਹਾ ਜਾ ਸਕਦਾ। ਡਾ: ਹਰਭਜਨ ਸਿੰਘ ਦੇ ਮਤ ਅਨੁਸਾਰ ਇਸ ਭਾਸ਼ਾ ਕ੍ਰਿਤੀ ਨੂੰ ਤਿਆਰ ਕਰਨ ਵੇਲੇ ਕਵੀ ਦੇ ਸਾਹਮਣੇ ਸੰਸਕ੍ਰਿਤ 'ਹਨੁਮਨ੍ਨਾਟਕੰ' ਜ਼ਰੂਰ ਰਿਹਾ ਹੋਵੇਗਾ। ਇਸ ਰਚਨਾ ਦੀ ਕਥਾ-ਯੋਜਨਾ, ਘਟਨਾਵਾਂ ਦਾ ਕ੍ਰਮ ਅਤੇ ਉਨ੍ਹਾਂ ਦਾ ਵਿਸਥਾਰ, ਆਪਣੇ ਸੰਸਕ੍ਰਿਤ ਪ੍ਰਤਿਰੂਪ ਅਨੁਸਾਰ ਹੀ ਹਨ। ਅਧਿਆਇ-ਕ੍ਰਮ ਵਿਚ ਵੀ ਸੰਸਕ੍ਰਿਤ 'ਹਨੁਮਨ੍ਨਾਟਕੰ' ਦੀ ਲੀਹ ਨੂੰ ਅਪਨਾਇਆ ਗਿਆ ਹੈ[2]। ਅਸਲ ਵਿਚ, ਇਸ ਗ੍ਰੰਥ ਦੀ ਮੌਲਿਕਤਾ ਵਿਸ਼ੇ ਦੇ ਪਖ ਤੋਂ ਨਹੀਂ, ਅਭਿਵਿਅਕਤੀ ਦੇ ਪਖ ਤੋਂ ਹੈ। ਭਗਵਾਨ ਰਾਮ ਦੀ ਕਹਾਣੀ, ਪਤਾ ਨਹੀਂ, ਕਦੋਂ ਤੋਂ ਭਾਰਤੀ ਜੀਵਨ ਦੀਆਂ ਬਹੁਤ ਸਾਰੀਆਂ ਸਮਸਿਆਵਾਂ ਦੇ ਸਮਾਧਾਨ ਵਜੋਂ ਵਰਤੀਂਦੀ ਆ ਰਹੀ ਹੈ। ਹਰ ਇਕ ਯੁਗ ਦਾ ਕਵੀ ਇਸ ਕਥਾ ਨੂੰ ਆਪਣੀ ਬੁੱਧੀ ਅਤੇ ਭਾਵਨਾ ਅਨੁਸਾਰ ਨਵੀਨ ਰੂਪ ਦਿੰਦਾ ਆਇਆ ਹੈ। ਕਵੀ ਹਿਰਦੇ ਰਾਮ ਨੇ ਵੀ ਇਸ ਕਹਾਣੀ ਨੂੰ ਸੰਸਕ੍ਰਿਤ ਦੇ 'ਹਨੁਮਨ੍ਨਾਟਕੰ' ਦੇ ਆਧਾਰ ਤੇ ਆਪਣੀ ਭਾਵਨਾ ਅਨੁਕੂਲ ਕਬਿੱਤ-ਸਵੈਯਾ ਸ਼ੈਲੀ ਵਿਚ ਲਿਖਿਆ।

ਰਾਮ ਪ੍ਰਤਿ ਸਗੁਣਵਾਦੀ ਦ੍ਰਿਸ਼ਟੀਕੋਣ ਰਖਦੇ ਹੋਇਆਂ ਵੀ ਕਵੀ ਹੋਰਨਾਂ ਅਵਤਾਰਾਂ ਵਿਚ ਵਿਸ਼ਵਾਸ ਨਹੀਂ ਰਖਦਾ –

'ਕਾਹੂ ਕੇ ਸਾਰਸ੍ਵਤੀ-ਵਰ ਪੂਜਨ ਕਾਹੂ ਕੇ ਸ਼ਿਵ ਸੇ ਵਰਦੈਯਾ।
ਕਾਹੂ ਕੇ ਹੈ ਚਤੁਰਾਨਨ ਕੋ ਵਰ ਕੌਊ ਗਜਾਨਨ ਆਸ ਬਸੈਯਾ।
ਕਾਨ ਸੁਨੇ ਪਹਿਚਾਨ ਨ ਕਾਹੂ ਸੋ ਸਾਚ ਕਹੈ ਕਵਿ ਰਾਮ ਕਹੈਯਾ।
ਜਾਨਤ ਸ੍ਰੀ ਰਘੁਵੀਰ ਕੇ ਨਾਮਹਿ ਜਾ ਸੁਨਿਯੇ ਸਬ ਹੋਹਿੰ ਸਹੈਯਾ।

(ਅਧਿਆਇ 1/2)

4. ਇਹ ਗ੍ਰੰਥ ਨਿਰਸੰਦੇਹ 'ਦਸਮ ਗ੍ਰੰਥ' ਵਿਚ ਸੰਗ੍ਰਹਿਤ ਪੌਰਾਣਿਕ ਰਚਨਾਵਾਂ ਦਾ ਪਥ ਪ੍ਰਦਰਸ਼ਕ ਹੈ। ਹਾਂ, ਕੇਵਲ ਇਤਨਾ ਫ਼ਰਕ ਜ਼ਰੂਰ ਹੈ ਕਿ 'ਦਸਮ ਗ੍ਰੰਥ' ਵਿਚ ਸੰਗ੍ਰਹਿਤ ਪੌਰਾਣਿਕ ਰਚਨਾਵਾਂ ਦੇ ਕਵੀ ਪ੍ਰਤੱਖ ਰੂਪ ਵਿਚ ਆਪਣੇ ਚਰਿਤ੍ਰ-ਨਾਇਕਾਂ ਵਿਚ ਨਾ ਤਾਂ ਵਿਸ਼ਵਾਸ ਰਖਦੇ ਹਨ ਅਤੇ ਨਾ ਹੀ ਸ਼ਰਧਾ, ਸਗੋਂ ਕਿਤੇ-ਕਿਤੇ ਉਨ੍ਹਾਂ ਦੀ ਆਲੋਚਨਾ ਕਰਦੇ ਹਨ। ਹਨੂਮਾਨ ਨਾਟਕ ਦਾ ਕਵੀ, ਭਾਵੇਂ ਹੋਰਨਾਂ ਅਵਤਾਰਾਂ ਵਿਚ ਵਿਸ਼ਵਾਸ ਨਹੀਂ ਰਖਦਾ, ਪਰ ਉਨ੍ਹਾਂ ਦੀ ਆਲੋਚਨਾ ਵੀ ਨਹੀਂ ਕਰਦਾ ਅਤੇ ਉਸ ਨੂੰ ਆਪਣੇ ਚਰਿਤ੍ਰ-ਨਾਇਕ ਵਿਚ ਅਟਲ ਸ਼ਰਧਾ ਹੈ, ਜਿਸ ਦੀ 'ਦਸਮ ਗ੍ਰੰਥ' ਦੀਆਂ ਪੌਰਾਣਿਕ ਰਚਨਾਵਾਂ ਵਿਚ ਪ੍ਰਤੱਖ ਘਾਟ ਹੈ।

---

1. ਮਹਾਨ ਕੋਸ਼, ਪੰ: 776
2. ਗੁਰਮੁਖੀ ਲਿਪੀ ਮੇਂ ਉਪਲਬਧ ਹਿੰਦੀ ਕਾਵ੍ਯ ਕਾ ਆਲੋਚਨਾਤਮਕ ਅਧਿਐਨ (ਹਰਭਜਨ ਸਿੰਘ), ਪੰ: 253-254.

ਇਹ ਪੌਰਾਣਿਕ ਪ੍ਰਬੰਧ ਜਿੱਥੇ 'ਦਸਮ ਗ੍ਰੰਥ' ਦੀਆਂ ਪੌਰਾਣਿਕ ਰਚਨਾਵਾਂ ਦਾ ਪੂਰਬ-ਗਾਮੀ ਹੈ, ਉਥੇ ਇਸ ਗੱਲ ਵਲ ਵੀ ਸੰਕੇਤ ਕਰਦਾ ਹੈ ਕਿ ਹਿੰਦੀ ਭਾਸ਼ਾ ਵਾਲੇ ਇਲਾਕੇ ਵਾਂਗ ਪੰਜਾਬ ਵਿਚ ਵੀ ਨਿਰਗੁਣਵਾਦੀ ਕਾਵਿ-ਧਾਰਾ ਦੇ ਨਾਲ ਨਾਲ ਸਗੁਣਵਾਦੀ ਕਾਵਿ-ਧਾਰਾ ਦਾ ਵੀ ਵਿਕਾਸ ਹੋ ਰਿਹਾ ਸੀ। ਇਹ ਰਚਨਾ ਭਾਵੇਂ ਰੂਪਕ ਦੇ ਨਿਜ਼ਮਾਂ ਅਨੁਸਾਰ ਨਹੀਂ ਹੈ, ਪਰ ਇਸ ਵਿਚ ਸੰਵਾਦਾਂ ਤੋਂ ਪਹਿਲਾਂ ਪਾਤਰਾਂ ਦੇ ਨਾਂ ਸੂਚਿਤ ਕਰ ਦਿੱਤੇ ਗਏ ਹਨ। ਇਸ ਗ੍ਰੰਥ ਦੀ ਰਚਨਾ ਤੋਂ 22 ਵਰ੍ਹੇ ਪਹਿਲਾਂ ਕਵੀ ਕੇਸ਼ਵ ਦਾਸ ਦੁਆਰਾ ਰਚੀ 'ਰਾਮ ਚੰਦ੍ਰਿਕਾ' ਵਿਚ ਵੀ ਅਜਿਹੀ ਪ੍ਰਨਾਲੀ ਨੂੰ ਅਪਨਾਇਆ ਗਿਆ ਹੈ। ਪਰ ਜਿੱਥੇ ਇਹ ਪ੍ਰਨਾਲੀ 'ਰਾਮ ਚੰਦ੍ਰਿਕਾ' ਦੇ ਸੰਬੰਧ-ਨਿਰਵਾਹ ਵਿਚ ਰੋੜ ਬਣੀ ਹੈ, ਉਥੇ ਹਨੂਮਾਨ ਨਾਟਕ ਵਿਚ ਇਸ ਦੀ ਪਾਲਨਾ ਜਿਸ ਦੇ ਨਾਂ ਦੀ ਸਾਰਥਕਤਾ ਸਿੱਧ ਕਰਦੀ ਹੈ। ਸ਼ਾਇਦ ਇਹ ਪੁਰਾਣਾਂ ਦੀ 'ਉਵਾਚ' ਪ੍ਰਨਾਲੀ ਦੀ ਹੀ ਨਕਲ ਹੈ।

ਇਹ ਗ੍ਰੰਥ ਅਧਿਆਇਆਂ ਦੀ ਥਾਂ ਤੇ ਅੰਕਾਂ ਵਿਚ ਵੰਡਿਆ ਹੋਇਆ ਹੈ। ਕੁਲ 14 ਅੰਕ ਅਤੇ 1440 ਛੰਦ ਹਨ। ਇਸ ਦੀ ਭਾਸ਼ਾ ਸ਼ੁੱਧ ਅਤੇ ਮੰਜੀ ਹੋਈ ਬ੍ਰਜ ਹੈ, ਪਰ ਪੰਜਾਬੀ ਭਾਸ਼ਾ ਦਾ ਵੀ ਕਿਤੇ-ਕਿਤੇ ਪ੍ਰਭਾਵ ਹੈ। ਇਹ ਗ੍ਰੰਥ ਹਥ-ਲਿਖਿਤ ਅਤੇ ਛਪੇ ਹੋਏ, ਦੋਹਾਂ ਰੂਪਾਂ ਵਿਚ ਮਿਲਦਾ ਹੈ।

### (ii) ਕੱਚੀ ਬਾਣੀ

5. ਕੱਚੀ ਬਾਣੀ ਤੋਂ ਭਾਵ ਉਹ ਬਾਣੀ ਹੈ, ਜੋ ਪੰਜਾਬ ਵਿਚ ਅਪ੍ਰਮਾਣਿਕ ਗੁਰੂਆਂ ਦੁਆਰਾ ਰਚੀ ਗਈ ਸੀ। ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਨੂੰ ਅਯੋਗ ਸਮਝ ਕੇ ਗੁਰੂ ਪਦਵੀ ਨਾ ਦਿੱਤੀ ਗਈ, ਜਿਸ ਤੋਂ ਖਿਝ ਕੇ ਉਸ ਨੇ ਗੁਰੂ ਅਰਜਨ ਦੇਵ ਜੀ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਅਤੇ ਨਿਰਗੁਣਵਾਦੀ ਪ੍ਰਵਿਰਤੀਆਂ ਦੇ ਉਲਟ ਪੌਰਾਣਿਕਤਾ ਨੂੰ ਗ੍ਰਹਿਣ ਕੀਤਾ, ਕਿਉਂਕਿ ਇਸ ਤਰ੍ਹਾਂ ਹੀ ਉਸ ਦਾ ਮਹੱਤਵ ਬਣਿਆ ਰਹਿ ਸਕਦਾ ਸੀ। ਉਸ ਦੇ ਪੁੱਤਰ ਸੋਢੀ ਮਿਹਰਬਾਨ ਨੇ ਸਿੱਖ ਗੁਰੂਆਂ ਦੇ ਮੁਕਾਬਲੇ ਤੇ ਆਪਣੀ ਗੁਰੂ ਪਰੰਪਰਾ ਚਲਾਈ ਅਤੇ ਆਪਣੀ ਬਾਣੀ ਵੀ ਰਚੀ। ਇਸ ਬਾਣੀ ਨੂੰ ਜ਼ਿਆਦਾ ਹਰਮਨ ਪਿਆਰੀ ਅਤੇ 'ਗੁਰੂਬਾਣੀ' ਤੁਲ ਬਣਾਉਣ ਦੇ ਉੱਦੇਸ਼ ਤੋਂ 'ਨਾਨਕ' ਕਵੀ-ਛਾਪ ਦੀ ਵੀ ਵਰਤੋਂ ਕੀਤੀ। ਗੁਰੂਬਾਣੀ ਵਿਚ ਜਿੱਥੇ ਪੌਰਾਣਿਕ ਪ੍ਰਵਿਰਤੀਆਂ ਦਾ ਲਗਭਗ ਖੰਡਨ ਮਿਲਦਾ ਹੈ, ਉਥੇ ਕੱਚੀ-ਬਾਣੀ ਵਿਚ ਅਵਤਾਰਾਂ ਦੀਆਂ ਕਥਾਵਾਂ ਅਤੇ ਪੌਰਾਣਿਕ ਪ੍ਰਸੰਗ ਬਹੁਤਾਤ ਅਤੇ ਭਾਵੁਕਤਾ ਸਹਿਤ ਵਰਣਿਤ ਹਨ। ਇਸ ਵਿਚ ਵਰਣ ਤੇ ਆਸ਼੍ਰਮ ਵਿਧਾਨ ਅਤੇ ਪੁਜਾਰੀ ਭਾਵਨਾ ਯੁਕਤ ਸਾਮਗ੍ਰੀ ਦੀ ਵੀ ਘਾਟ ਨਹੀਂ ਹੈ। ਸ਼ਾਇਦ ਇਸੇ ਕਰਕੇ ਸਿੱਖ ਗੁਰੂਆਂ ਤੇ ਉਨ੍ਹਾਂ ਦੇ ਨਾਮ-ਲੇਵਾਂ ਨੇ ਇਸ ਬਾਣੀ ਦਾ ਜ਼ੋਰਦਾਰ ਸ਼ਬਦਾਂ ਵਿਚ ਵਿਰੋਧ ਕੀਤਾ।

6. ਕੱਚੀ ਬਾਣੀ ਦੀਆਂ ਹੇਠ ਲਿਖੀਆਂ ਰਚਨਾਵਾਂ ਪੌਰਾਣਿਕਤਾ ਦੀ ਦ੍ਰਿਸ਼ਟੀ ਤੋਂ ਜ਼ਿਆਦਾ ਮਹੱਤਵਪੂਰਣ ਹਨ—

(ੳ) ਆਦਿ ਮਹਾਭਾਰਤ, (ਅ) ਆਦਿ ਰਾਮਾਇਣ, ਅਤੇ (ੲ) ਸਹੰਸ੍ਰਨਾਮ ਸੁਖਮਨਾ।

'ਆਦਿ ਮਹਾਭਾਰਤ' ਅਜਕਲ ਉਪਲਬਧ ਨਹੀਂ ਹੈ। ਇਸ ਵਿਚ ਕ੍ਰਿਸ਼ਨ ਦਾ ਚਰਿਤ੍ਰ ਵਰਣਿਤ ਹੋਇਆ ਦੱਸਿਆ ਜਾਂਦਾ ਹੈ।

'ਆਦਿ ਰਾਮਾਇਣ' ਅਤੇ 'ਸਹੰਸ੍ਰਨਾਮ ਸੁਖਮਨਾ' ਦੀਆਂ ਪੋਥੀਆਂ ਕ੍ਰਮਵਾਰ ਭਾਸ਼ਾ ਵਿਭਾਗ ਪੁਸਤਕਾਲਯ, ਪਟਿਆਲਾ ਅਤੇ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ ਸੁਰਖਿਅਤ ਹਨ। ਇਨ੍ਹਾਂ ਦੋਹਾਂ ਗ੍ਰੰਥਾਂ ਵਿਚ ਪਹਿਲਾਂ ਸ਼ਲੋਕ ਦਿੱਤੇ ਗਏ ਹਨ ਅਤੇ ਫਿਰ ਉਨ੍ਹਾਂ ਦੀ ਗੱਦ ਵਿਚ ਵਿਆਖਿਆ ਕੀਤੀ ਮਿਲਦੀ ਹੈ। ਪੰਜਾਬ ਵਿਚ ਇਹ ਧਾਰਨਾ ਪ੍ਰਚਲਿਤ ਹੈ ਕਿ ਪੱਦ ਵਾਲਾ ਅੰਸ਼ ਸੋਢੀ ਮਿਹਰਬਾਨ ਨੇ ਆਪ ਰਚਿਆ ਸੀ ਅਤੇ ਗੱਦ ਵਾਲਾ ਭਾਗ ਉਨ੍ਹਾਂ ਤੋਂ ਹੀ ਪ੍ਰੇਰਿਤ 'ਹਰਿਜੀ' ਦੀ ਰਚਨਾ ਹੈ।

7. 'ਸਹੰਸ੍ਰਨਾਮ ਸੁਖਮਨਾ' ਵਿਚ ਪ੍ਰਸੰਗ-ਵਸ ਪੌਰਾਣਿਕ ਕਥਾਵਾਂ ਅਤੇ ਅਵਤਾਰਾਂ ਦੇ ਪ੍ਰਸੰਗਾਂ ਨੂੰ ਸ਼ਾਮਲ ਕੀਤਾ ਗਿਆ ਹੈ। 'ਆਦਿ ਰਾਮਾਇਣ' ਵਿਚ ਰਾਮਕਥਾ ਲਿਖੀ ਹੋਈ ਹੈ, ਪਰੰਤੂ ਰਾਮ ਦਾ ਆਧਾਰ ਬਾਲਮੀਕੀ ਰਾਮਾਇਣ ਇਤਨਾ ਨਹੀਂ ਜਿਤਨਾ ਪੌਰਾਣਿਕ ਉਪਾਖਿਆਨ ਅਤੇ ਦੰਦ-ਕਥਾਵਾਂ ਹਨ। ਕਲਪਿਤ ਘਟਨਾਵਾ ਦੀ ਵੀ ਘਾਟ ਨਹੀਂ ਹੈ। 'ਆਦਿ ਰਾਮਾਇਣ' ਖੰਡਾਂ ਵਿਚ ਨਾ ਹੋ ਕੇ, 18 ਕਥਾਵਾਂ ਵਿਚ ਵੰਡੀ ਹੋਈ ਹੈ। ਸਗੁਣ ਭਗਤੀ ਇਨ੍ਹਾਂ ਰਚਨਾਵਾਂ ਦੀ ਪ੍ਰਮੁਖ ਭਾਵਨਾ ਹੈ। ਇਨ੍ਹਾਂ ਰਚਨਾਵਾਂ ਦੇ ਗੱਦ ਭਾਗ ਵਿਚ ਕਿਤੇ ਕਿਤੇ ਮਿਹਰਬਾਨ ਨੂੰ ਅਵਤਾਰ ਤੁਲ ਮੰਨਿਆ ਗਿਆ ਹੈ।

ਪ੍ਰੋ: ਪ੍ਰੀਤਮ ਸਿੰਘ ਪਾਸ ਸੁਰਖਿਅਤ 'ਗੋਸ਼ਠ ਊਧੋ' ਅਤੇ 'ਵਾਰ ਪੀਰਾਂ ਕੀ' ਦੀਆਂ ਹੱਥ-ਲਿਖਿਤ ਪੋਥੀਆਂ ਵੀ ਇਨ੍ਹਾਂ ਅਪ੍ਰਮਾਣਿਕ ਗੁਰੂਆਂ ਨਾਲ ਸੰਬੰਧਿਤ ਦੱਸੀਆਂ ਜਾਂਦੀਆਂ ਹਨ। ਇਨ੍ਹਾਂ ਵਿਚ ਵੀ ਪੌਰਾਣਿਕਤਾ ਦਾ ਅੰਸ਼ ਮੌਜੂਦ ਹੈ।

### (iii) ਆਦਿ ਗ੍ਰੰਥ

8. 'ਆਦਿ ਗ੍ਰੰਥ' ਸਿੱਖਾਂ ਦਾ ਪਰਮ ਪੂਜ ਸਰਬੋਤਮ, ਧਾਰਮਿਕ ਗ੍ਰੰਥ ਹੈ। ਸਿੱਖਾਂ ਦੀਆਂ ਸਾਰੀਆਂ ਦਾਰਸ਼ਨਿਕ ਵਿਚਾਰਧਾਰਾਵਾਂ ਇਸੇ ਗ੍ਰੰਥ ਤੇ ਆਧਾਰਿਤ ਹਨ। ਇਸ ਵਿਚ ਸਿੱਖ ਗੁਰੂਆਂ (ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ, ਗੁਰੂ ਤੇਗ਼ ਬਹਾਦੁਰ), ਭਗਤਾਂ (ਜੈ ਦੇਵ, ਨਾਮ ਦੇਵ, ਕਬੀਰ, ਰਵਦਾਸ ਆਦਿ) ਅਤੇ ਭੱਟਾਂ ਦੀਆਂ ਬਾਣੀਆਂ ਸੰਗ੍ਰਹਿਤ ਹਨ। ਸਿੱਖ ਇਤਿਹਾਸ ਅਤੇ ਪਰੰਪਰਾ ਅਨੁਸਾਰ ਇਸ ਦਾ ਪ੍ਰਥਮ ਸੰਪਾਦਨ ਸੰਮਤ 1661 ਬਿ: (ਸੰਨ 1604 ਈ:) ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਹੋਇਆ। ਪਰੰਤੂ ਅੰਤਿਮ ਰੂਪ ਦੇਣ ਦਾ

ਸਿਹਰਾ ਗੁਰੂ ਗੋਬਿੰਦ ਸਿੰਘ ਜੀ ਦੇ ਸਿਰ ਹੈ, ਕਿਉਂਕਿ ਨੌਵੇਂ ਗੁਰੂ ਦੀ ਬਾਣੀ ਇਸ ਗ੍ਰੰਥ ਵਿਚ ਉਨ੍ਹਾਂ ਦੁਆਰਾ ਹੀ ਸ਼ਾਮਲ ਕੀਤੀ ਗਈ ਸੀ। ਸੰਮਤ 1765 ਬਿ: (ਸੰਨ 1708 ਈ:) ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਗ੍ਰੰਥ ਨੂੰ ਗੁਰੂ-ਪਦ ਦੇ ਸਾਰੇ ਅਧਿਕਾਰ ਸੌਂਪ ਕੇ ਆਪਣੀ ਜੀਵਨ ਲੀਲਾ ਸਮਾਪਤ ਕੀਤੀ। ਉਸ ਸਮੇਂ ਤੋਂ ਇਹ ਗ੍ਰੰਥ ਸਿੱਖਾਂ ਵਿਚ ਗੁਰੂ ਰੂਪ ਵਿਚ ਪੂਜਿਆ ਜਾਂਦਾ ਹੈ।

9. "ਆਦਿ ਗ੍ਰੰਥ" ਦੀ ਪੌਰਾਣਿਕਤਾ ਦੇ ਸਰੂਪ ਨੂੰ ਨਿਸ਼ਚਿਤ ਕਰਨ ਲਈ ਕੇਵਲ ਸਿੱਖ ਗੁਰੂਆਂ ਦੀਆਂ ਬਾਣੀਆਂ ਲੈਣੀਆਂ ਹਨ, ਕਿਉਂਕਿ ਇਸ ਗ੍ਰੰਥ ਦੀਆਂ ਪੌਰਾਣਿਕ ਮਾਨਤਾਵਾਂ ਦਾ ਅਰਥ ਹੈ ਸਿੱਖ ਗੁਰੂ ਦੀਆਂ ਮਾਨਤਾਵਾਂ। ਭਗਤਾਂ ਦੀਆਂ ਬਾਣੀਆਂ ਉਨ੍ਹਾਂ ਦੀਆਂ ਮਾਨਤਾਵਾਂ ਦੀ ਪੁਸ਼ਟੀ ਹੀ ਕਰਦੀਆਂ ਹਨ। ਭੱਟਾਂ ਆਦਿ ਦੀਆਂ ਬਾਣੀਆਂ ਦੇ ਪੌਰਾਣਿਕ ਸਰੂਪ ਉਤੇ ਅਗੇ ਚਲ ਕੇ ਵੱਖ ਵਿਚਾਰ ਕਰਾਂਗੇ। 'ਆਦਿ ਗ੍ਰੰਥ' ਦੇ ਪੌਰਾਣਿਕ ਸਰੂਪ ਦਾ ਅਧਿਐਨ ਹੇਠ ਲਿਖੇ ਪੱਖਾਂ ਤੋਂ ਕੀਤਾ ਜਾ ਸਕਦਾ ਹੈ—

(ੳ) ਬੀਜ ਰੂਪ ਵਿਚ ਪੌਰਾਣਿਕ ਕਥਾਵਾਂ,
(ਅ) ਪੌਰਾਣਿਕ ਸੰਕੇਤ,
(ੲ) ਪੌਰਾਣਿਕ ਸ਼ਬਦਾਵਲੀ,
(ਸ) ਪੌਰਾਣਿਕ ਭਾਵਨਾ।

10. (ੳ) ਬੀਜ ਰੂਪ ਵਿਚ ਪੌਰਾਣਿਕ ਕਥਾਵਾਂ : 'ਆਦਿ ਗ੍ਰੰਥ' ਪ੍ਰਬੰਧਾਤਮਕ ਰਚਨਾਵਾਂ ਦਾ ਸੰਗ੍ਰਹ ਨਹੀਂ ਹੈ। ਇਸ ਲਈ ਇਸ ਵਿਚ ਪੌਰਾਣਿਕ ਕਥਾਵਾਂ ਦਾ ਨਾ ਹੋਣਾ ਸੁਭਾਵਿਕ ਹੈ। ਫਿਰ ਵੀ ਕਿਤੇ-ਕਿਤੇ ਪ੍ਰਸੰਗ-ਵਸ ਕੁਝ ਪੌਰਾਣਿਕ ਕਥਾਵਾਂ ਦਾ ਬੀਜ ਰੂਪ ਵਿਚ ਵਰਣਨ ਹੋ ਗਿਆ ਹੈ, ਜਿਵੇਂ—

| ਕ੍ਰਮਾਂਕ | ਪ੍ਰਸੰਗ | ਪੰਨਾ | ਗੁਰੂ-ਕਵੀ |
|---|---|---|---|
| (1) | ਬ੍ਰਹਮਾ-ਨਾਭਿ ਕਮਲ | 227 | ਗੁਰੂ ਨਾਨਕ |
| (2) | ਬ੍ਰਹਮਾ-ਵੇਦ | 423 | ਗੁਰੂ ਅਮਰਦਾਸ |
| (3) | ਕਾਨ੍ਹ-ਗੋਪੀ | 445 | ਗੁਰੂ ਰਾਮਦਾਸ |
| (4) | ਕ੍ਰਿਸ਼ਨ-ਪਰਾਕ੍ਰਮ | 606 | ਗੁਰੂ ਰਾਮਦਾਸ |
| (5) | ਪ੍ਰਹਲਾਦ-ਉਧਾਰ | 1154—55 | ਗੁਰੂ ਅਮਰਦਾਸ |
| (6) | ਪ੍ਰਹਲਾਦ-ਉਧਾਰ | 1133 | ਗੁਰੂ ਅਮਰਦਾਸ |
| (7) | ਗੋਤਮ-ਅਹਿਲਿਆ | 1143—44 | ਗੁਰੂ ਨਾਨਕ |
| (8) | ਰਾਜਾ ਹਰਿਸ਼ਚੰਦ੍ਰ | 1344 | ਗੁਰੂ ਨਾਨਕ |
| (9) | ਬਲਿ-ਵਾਮਨ | 1344 | ਗੁਰੂ ਨਾਨਕ |
| (10) | ਜਨਮੇਜਯ | 1344 | ਗੁਰੂ ਨਾਨਕ |

ਇਨ੍ਹਾਂ ਵਿਚੋਂ ਕ੍ਰਮਾਂਕ (5) ਅਤੇ (6) ਉਤੇ ਦਿੱਤੀਆਂ ਕਥਾਵਾਂ ਕੁਝ ਅਧਿਕ ਵਿਸਥਾਰ-ਪੂਰਣ ਹਨ ।.ਬਾਕੀਆਂ ਦਾ ਸੰਕੇਤ ਮਾਤ੍ਰ ਵਰਣਨ ਹੋਇਆ ਹੈ । ਇਕ ਉਦਾਹਰਣ ਵੇਖੋ—

ਗੋਤਮ ਤਥਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰ ਲੁਭਾਇਆ ।
ਸਹਸ ਸਰੀਰ ਚਿਹਨ ਭਗ ਹੂਏ ਤਾਂ ਮਨਿ ਪਛੋਤਾਇਆ ॥

(ਆਦਿ ਗ੍ਰੰਥ, ਮਹਲਾ ੧, ਪੰਨਾ 1344)

11. (ਅ) ਪੌਰਾਣਿਕ ਸੰਕੇਤ : 'ਆਦਿ ਗ੍ਰੰਥ' ਵਿਚ ਕਈ ਥਾਂਵਾਂ ਤੇ ਪੌਰਾਣਿਕ ਕਥਾਵਾਂ, ਪ੍ਰਸੰਗਾਂ ਜਾਂ ਪਾਤਰਾਂ ਦੇ ਦ੍ਰਿਸ਼ਟਾਂਤ, ਸੰਕੇਤ ਆਦਿ ਪੇਸ਼ ਕੀਤੇ ਗਏ ਹਨ । ਇਹ ਕੇਵਲ ਹਲਕੇ ਜਿਹੇ ਸੰਕੇਤ ਹਨ, ਬਾਕੀ ਪਾਠਕ ਦੀ ਕਲਪਨਾ ਉਤੇ ਛੱਡ ਦਿੱਤਾ ਗਿਆ ਹੈ । ਕੁਝ ਕੁ ਅਜਿਹੇ ਪ੍ਰਸੰਗ ਇਹ ਹਨ—

| ਕ੍ਰਮਾਂਕ | ਪ੍ਰਸੰਗ | ਪੰਨਾ | ਗੁਰੂ-ਕਵੀ |
|---|---|---|---|
| (1) | ਪ੍ਰਹਲਾਦ-ਹਿਰਣਯਕਸ਼ਿਪੁ | 984 | ਗੁਰੂ ਰਾਮਦਾਸ |
| (2) | ਜਾਹਨਵੀ-ਭਗੀਰਥ | 1263 | ਗੁਰੂ ਰਾਮਦਾਸ |
| (3) | ਵ੍ਰਿੰਦਾਵਨ-ਕ੍ਰਿਸ਼ਨ | 470 | ਗੁਰੂ ਨਾਨਕ |
| (4) | ਕਮਲ-ਨਾਭਿ-ਬ੍ਰਹਮਾ | 489 | ਗੁਰੂ ਨਾਨਕ |
| (5) | ਯਸ਼ੋਧਾ-ਕਾਨ੍ਹ | 75 | ਗੁਰੂ ਨਾਨਕ |
| (6) | ਕ੍ਰਿਸ਼ਨ-ਬਲਭਦ੍ਰ | 165 | ਗੁਰੂ ਰਾਮਦਾਸ |
| (7) | ਗਜ ਕਾ ਤ੍ਰਾਸ | 632 | ਗੁਰੂ ਤੇਗ਼ ਬਹਾਦਰ |
| (8) | ਛੀਰ ਸਮੁੰਦ੍ਰ | 350—51 | ਗੁਰੂ ਨਾਨਕ |
| (9) | ਬਿਦੁਰ | 1309 | ਗੁਰੂ ਰਾਮਦਾਸ |
| (10) | ਅਜਾਮਿਲ | 632 | ਗੁਰੂ ਤੇਗ਼ ਬਹਾਦਰ |
| (11) | ਕੁਵਲਯਾਪੀੜ | 606 | ਗੁਰੂ ਰਾਮਦਾਸ |
| (12) | ਚਾਣੂਰ-ਕੰਸ | 606 | ਗੁਰੂ ਰਾਮਦਾਸ |

ਇਸ ਸੰਬੰਧ ਵਿਚ ਇਕ ਉਦਾਹਰਣ ਵੇਖੋ—

ਹਥੋਂ ਹਥਿ ਨਚਾਈਐ ਵਣਜਾਰਿਆ
ਮਿਤ੍ਰਾ ਜਿਉ ਜਸੁਦਾ ਘਰਿ ਕਾਨ੍ਹ ।

(ਆਦਿ ਗ੍ਰੰਥ, ਮ: ੧, ਪੰ: 75)

12. (ੲ) ਪੌਰਾਣਿਕ ਸ਼ਬਦਾਵਲੀ : 'ਆਦਿ ਗ੍ਰੰਥ' ਵਿਚ ਪੌਰਾਣਿਕ ਨਾਂਵਾਂ ਅਤੇ ਪਰਿਭਾਸ਼ਿਕ ਸ਼ਬਦਾਵਲੀ ਦੀ ਵੀ ਬਹੁਤ ਵਰਤੋਂ ਕੀਤੀ ਗਈ ਹੈ, ਕਿਉਂਕਿ ਇਸ ਤੋਂ ਬਿਨਾਂ ਅਸਲ ਤੱਥ ਨੂੰ ਸਮਝ ਸਕਣਾ ਕਠਿਨ ਸੀ । ਕੁਝ ਕੁ ਸ਼ਬਦ ਇਹ ਹਨ—

ਅਸੁਰ, ਅਠਸਠਿ ਤੀਰਥ, ਅਵਤਾਰ, ਅੰਸਾ ਅਉਤਾਰ, ਅਜਾਮਿਲ, ਅੰਮ੍ਰਿਤ, ਈਸਰ (ਈਸ਼ਰ), ਇੰਦ੍ਰ, ਇਦਾਸਣਿ (ਇੰਦ੍ਰਸਨ), ਇੰਦ੍ਰਪੁਰੀ, ਕੁਵਲੀਆ ਪੀੜ, ਕਰਮ,

ਕਾਲ, ਕਲਿਜੁਗ, ਕ੍ਰਿਸਨ, ਕੇਸਵ, ਕਾਮਧੇਨੁ, ਕਾਲਜਮੁਨ, ਕਾਲਨੇਮ, ਕੰਸ, ਕੇਸੁ, ਕਾਨ੍ਹ, ਕੇਦਾਰ, ਕਮਲ ਨਾਭਿ, ਖਤ੍ਰੀ, ਖੀਰ (ਛੀਰ), ਗਾਇਤ੍ਰੀ, ਗੋਪੀਆਂ, ਗੋਬਿੰਦਾ, ਗਣ, ਗੰਧਰਬ, ਗਜ, ਗਣਿਕਾ, ਗੋਪਾਲ, ਚਿਤ ਗੁਪਤ (ਚਿਤ੍ਰ ਗੁਪਤ), ਚਾਂਡੂਰੁ, ਚਤੁਰਭੁਜ, ਜਸੁਦਾ, ਜਮਕਾਲਿ, ਜਮਦੂਤਾ, ਜੁਗ ਚਾਰੇ, ਜਗਤੁ, ਜਰਾਸੰਧਿ, ਜਨਮੇਜੈ, ਜਗਦੀਸ, ਜਾਹਨਵੀ, ਤੀਰਥ, ਦਾਨਵ, ਦੇਵ, ਦੇਵੀ, ਦਸ ਅਵਤਾਰ, ਦੁਰਜੋਧਨ, ਦ੍ਰੋਪਦੀ, ਦਮੋਦਰ, ਧਰਮ ਰਾਇ; ਧਉਲ, ਧੇਨੁ, ਧ੍ਰੂ, ਨਾਰਦ, ਨਵਖੰਡ, ਨਾਰਾਇਣੈ, ਪਾਰਬਤੀ, ਪੁਰਾਣ, ਪਾਰਬ੍ਰਹਮੁ, ਪ੍ਰਭੁ, ਪਰਮੇਸੁਰ, ਪਾਰਜਾਤੁ, ਪ੍ਰਹਲਾਦ, ਬ੍ਰਹਮੇ, ਬਰਮਾ, ਬਿਰੰਚੀ, ਬ੍ਰਾਹਮਣ, ਬ੍ਰਹਮਾਂਡ, ਬ੍ਰਹਮਲੋਕ, ਬ੍ਰਹਮਚਾਰੀ, ਬਜਰ, ਬਲੀ, ਬੈਸਨੋ, ਬਿਸਨ, ਬੈਸੰਤਰੁ, ਬ੍ਰਿੰਦਾਬਨ, ਬਲਭਦ੍ਰ, ਬਿਦਰ, ਭਰਤ, ਬਲਿਰਾਮ, ਭਗਉਤੀ, ਭਗਵੰਤ, ਭਗੀਰਥ, ਮੁਨਿ, ਮਹਾਦੇਵ, ਮਹੇਸਰੁ, (ਮਹੇਸੁਰ), ਮੁਰਾਰਿ, ਮਧਸੂਦਨ, ਮਧਕੀਟ, ਮਹਿਖਾਸੁਰ, ਮੁਕੰਦ, ਮੋਹਿਨੀ, ਮਨਮੋਹਨ, (ਰਿਖੀਸੁਰ), ਰੇਣੁਕਾ, ਰਾਵਣ, ਰਕਤਬੀਜ, ਰਾਮ, ਰਵਿ, ਰਘੁਰਾਇ, ਰਿਖੀਕੇਸ਼, ਲੰਕਾ, ਵੇਦ, ਵੈਸ (ਵੈਸ਼੍ਯ), ਵਾਸੁਦੇਵ, ਸ਼ਿਵਿ, ਸਕਤੀ, ਸਾਸਤ੍ਰ, ਸਿਮ੍ਰਿਤਿ, ਸੁਰ, ਸੂਦ (ਸ਼ੂਦ੍ਰ), ਸੇਖ, ਸ੍ਰਿਸਟਿ, ਸਪਤਦੀਪ, ਸਹਸਬਾਹੁ, ਸਸਿ, ਸਾਕਤ, ਸੁਰਗ, ਹਰਣਾਖਸਿ, ਹਰਣਖ਼ਸ, ਹਰਿ, ਹੰਸ, ਹਰੀਚੰਦ, ਤ੍ਰੈਗੁਣ, ਤ੍ਰਿਬਧਿ, ਤ੍ਰਿਭਵਣਿ ਆਦਿ ।

ਇਨ੍ਹਾਂ ਵਿਚੋਂ 'ਗੋਬਿੰਦ,' 'ਰਾਮ' ਅਤੇ 'ਅੰਮ੍ਰਿਤ' ਸ਼ਬਦਾਂ ਦੀ ਵਰਤੋਂ ਸੈਂਕੜੇ ਵਾਰ ਹੋਈ ਹੈ । 'ਰਾਮ' ਸ਼ਬਦ ਜਿਤਨਾ ਤਾਂ ਹੋਰ ਕੋਈ ਵੀ ਸ਼ਬਦ ਆਦਿ ਗ੍ਰੰਥ ਵਿਚ ਨਹੀਂ ਵਰਤਿਆ ਗਿਆ[1] ।

**13. (ਸ) ਪੌਰਾਣਿਕ ਭਾਵਨਾ :** ਸਿੱਖ ਗੁਰੂ ਹਿੰਦੂ ਧਰਮ ਦੇ ਉੱਧਾਰਕ ਅਤੇ ਸੁਧਾਰਕ ਹੋ ਕੇ ਇਸ ਸੰਸਾਰ ਵਿਚ ਆਏ ਸਨ । ਇਸ ਸੁਧਾਰ ਲਈ ਇਤਨੇ ਹੀ ਪਰਿਵਰਤਨ ਦੀ ਆਵਸ਼ਕਤਾ ਸੀ ਜਿਸ ਨਾਲ ਸੰਕੀਰਣਤਾ ਨੂੰ ਦੂਰ ਕੀਤਾ ਜਾ ਸਕੇ ਅਤੇ ਸਚਾਈ ਦੀ ਰਖਿਆ ਹੋ ਸਕੇ । ਇਸ ਲਈ ਉਨ੍ਹਾਂ ਨੇ ਮੂਰਤੀ ਪੂਜਾ, ਜਾਤ ਪਾਤ, ਕਰਮ-ਕਾਂਡ ਆਦਿ ਦਾ ਖੰਡਨ ਕੀਤਾ । ਉਨ੍ਹਾਂ ਨੇ ਅਵਤਾਰਾਂ ਪ੍ਰਤਿ ਭੀ ਕਿਤੇ ਸ਼ਰਧਾ ਨਹੀਂ

1. ਭਗਤ ਬਾਣੀ ਅੰਦਰ ਵੀ ਅਜਿਹੀ ਸ਼ਬਦਾਵਲੀ ਦੀ ਭਰਮਾਰ ਹੈ, ਜਿਵੇਂ—
ਖੀਰ, ਰਤਨ, ਭ੍ਰਥਰਿ, ਸਾਲਗਿਰਾਮ, ਧ੍ਰੂ, ਮੁਕੰਦ, ਬ੍ਰਹਮਾਦਿਕ, ਸਨਾਕਾਦਿ, ਸਨਕ, ਸਨੰਦਨ, ਸਨਤਕੁਮਾਰ, ਸਤਜੁਗੁ, ਤ੍ਰੇਤਾ, ਦੁਆਪਰੁ, ਬਿਸ੍ਵੰਭਰ, ਜਖੁ, ਭਗਵਾਨ, ਰਘੁਰਾਈ, ਕਬਲੀਉਪੀੜੁ, ਗਜ, ਅਜਾਮਲੁ, ਕਮਲਾਪਤੀ, ਦੁਰਜੋਧਨ, ਕੈਰਉ, ਮਾਰਕੰਡੇ, ਰਾਵਨ, ਦੁਰਬਾਸਾ, ਰਘੁਨਾਥ, ਬੈਕੁੰਠ, ਸਿਆਮ, ਸੁੰਦਰ, ਬਲਿਰਾਮ, ਸ੍ਰੀਧਰ, ਰਿਖੀਕੇਸ, ਬਾਲਮੀਕ, ਗਨਪਤਿ, ਦਾਮੋਦਰ, ਦ੍ਰੋਪਦੀ, ਕਮਲਾ-ਕੰਤ, ਲਖਮੀ, ਚਕ੍ਰਪਾਣਿ, ਬਾਵਨ, ਨਰ ਸਿੰਘ, ਮੋਹਨ, ਮਾਧਵ, ਸੰਖ, ਚਕ੍ਰ, ਭਭੀਖਨ, ਖਟੁ ਦਰਸਨ, ਕੁਲਖੇਤ, ਸੁਕਿ, ਸੰਖ, ਗਾਇਤ੍ਰੀ, ਤਰਪਣ, ਕਪਲਗਾਇ, ਬਧਿਕ, ਬਿਦਰ, ਕੁਬਿਜਾ, ਗਨਿਕਾ, ਨਾਭਿ-ਕਮਲ, ਕਪਲ, ਅਪਸਰਾ, ਗੰਧਰਬ' ਗੋਤਮ, ਅਹਿਲਿਆ, ਰਘੁਨਾਥ, ਸਹਸ ਸਰੀਰ, ਭਗ ਚਿਹਨ ਆਦਿ ।

ਵਿਖਾਈ, ਪਰੰਤੂ ਭਗਤਾਂ ਦੀ ਸਹਾਇਤਾ ਲਈ ਪ੍ਰਭੂ ਦੀ ਸਮੇਂ ਸਮੇਂ ਤੇ ਅਵਤਾਰ ਧਾਰਨ ਦੀ ਰੀਤੀ ਦੀ ਰਜ ਕੇ ਪ੍ਰਸ਼ੰਸਾ ਕੀਤੀ । ਇਸ ਬਾਰੇ ਵਿਸਤਾਰ ਸਹਿਤ ਵਿਚਾਰ ਕਰਨ ਦਾ ਅਵਸਰ ਅਗੇ ਆਵੇਗਾ ।

**(*iv*) ਭੱਟਾਂ ਦੀ ਬਾਣੀ**

14. ਇਸ ਪ੍ਰਕਾਰ ਦੀ ਬਾਣੀ ਨੂੰ ਦੋ ਭਾਗਾ ਵਿਚ ਵੰਡਿਆ ਜਾ ਸਕਦਾ ਹੈ—

(ੳ) ਭੱਟਾਂ ਦੇ ਸਵੈਯੇ, ਅਤੇ

(ਅ) ਰਾਮਕਲੀ ਸੱਦ ਅਤੇ ਵਾਰ ।

15. (ੳ) ਭੱਟਾਂ ਦੇ ਸਵੈਯੇ : 'ਆਦਿ ਗ੍ਰੰਥ' ਦੇ ਅੰਤ ਵਿਚ 123 'ਸਵੈਯੇ ਭੱਟਾਂ ਕੇ' ਸੰਕਲਿਤ ਹਨ (ਪੰਃ 1389—1409) । ਇਨ੍ਹਾਂ ਦਾ ਵਿਸ਼ਾ-ਵਸਤੂ ਸਿੱਖਾਂ ਦੇ ਪਹਿਲੇ ਪੰਜ ਗੁਰੂਆਂ ਦੀ ਦੇਵਤਾ ਤੁਲ ਉਸਤਤ ਅਤੇ ਪ੍ਰਸ਼ੰਸਾ ਕਰਨੀ ਹੈ । ਇਸ ਬਾਣੀ ਦੇ ਰਚਨਹਾਰ ਭੱਟ ਮੰਨੇ ਜਾਂਦੇ ਹਨ, ਪਰ ਭੱਟਾਂ ਦੀ, ਅਤੇ ਹਰ ਇਕ ਭੱਟ ਦੁਆਰਾ ਰਚਿਤ ਸਵੈਯਾਂ ਦੀ ਸੰਖਿਆ ਬਾਰੇ ਮਤਭੇਦ ਹੈ ।

16. ਭੱਟ ਕੌਣ ਸਨ ?—ਇਸ ਬਾਣੀ ਵਿਚ ਵਰਤ ਗਈ ਭਾਸ਼ਾ ਦੇ ਆਧਾਰ ਤੇ ਇਹ ਭੱਟ ਬ੍ਰਜ ਭੂਮੀ ਅਤੇ ਪੰਜਾਬ ਦੇ ਮੱਧਵਰਤੀ ਇਲਾਕੇ ਦੇ ਲਗਦੇ ਹਨ, ਪਰ ਹਨ ਇਹ ਸਾਰੇ 'ਚਕ੍ਰਵਰਤੀ ਵਿਹੰਗਮ', ਆਤਮਾਨੰਦ ਅਤੇ ਮੁਕਤੀ ਦੇ ਜਿਗਿਆਸੂ । ਇਹ ਅਨੇਕ ਸਥਾਨ ਫਿਰ ਚੁਕੇ ਸਨ, ਪਰ ਕਿਤੇ ਵੀ ਉਨ੍ਹਾਂ ਦੀ ਜਿਗਿਆਸਾ ਸ਼ਾਂਤ ਨਹੀਂ ਹੋਈ ਸੀ । ਉਨ੍ਹਾਂ ਅਨੁਸਾਰ ਉਸ ਵੇਲੇ ਦੇ ਧਾਰਮਿਕ ਨੇਤਾ 'ਹਰਿਨਾਮ' ਨੂੰ ਭੁਲ ਕੇ ਹੋਰਨਾਂ ਵਿਧੀ-ਵਿਧਾਨਾਂ ਦੀ ਪਾਲਨਾ ਕਰ ਰਹੇ ਸਨ ।[1] ਅੰਤ ਨੂੰ ਉਹ ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿਚ ਆਏ । ਇਹ ਸਾਰੇ ਹਿੰਦੂ ਅਤੇ ਵਿਸ਼ੇਸ਼ ਕਰਕੇ ਕ੍ਰਿਸ਼ਨ ਭਗਤ ਸਨ । ਇਸੇ ਲਈ ਜਿਵੇਂ ਹੀ ਉਨ੍ਹਾਂ ਨੇ ਗੁਰੂ ਅਰਜਨ ਦੇ ਪ੍ਰਥਮ ਦਰਸ਼ਨ ਕੀਤੇ, ਤਾਂ ਉਨ੍ਹਾਂ ਦੇ ਪੂਰਬ ਸੰਸਕਾਰ ਜਾਗ ਉਠੇ ਅਤੇ ਗੁਰੂ ਅਰਜਨ ਵਿਚ ਹੀ ਉਨ੍ਹਾਂ ਨੂੰ ਸ਼੍ਰੀ ਕ੍ਰਿਸ਼ਨ ਦਾ ਰੂਪ ਨਜ਼ਰ ਆਉਣ ਲਗਾ ।[2] ਉਨ੍ਹਾਂ ਦੀ ਜਿਗਿਆਸਾ ਸ਼ਾਂਤ ਹੋ ਗਈ ਅਤੇ ਨਮਰ ਭਾਵ ਨਾਲ ਰਹਿਣ ਲੱਗੇ—

ਜਪੁਉ ਜਿਨੑ ਅਰਜੁਨ ਦੇਵ ਗੁਰੂ
ਫਿਰਿ ਸੰਕਟ ਜੋਨਿ ਗਰਭ ਨ ਆਯਉ ॥6॥ (ਆਦਿ ਗ੍ਰੰਥ, ਪੰ: 1409)

---

1. ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
ਸਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥
... ... ... ... ...
ਹਰਿ ਨਾਮੁ ਛੋਡਿ ਦੂਜੇ ਲਗੇ, ਤਿਨ ਕੇ ਗੁਣ ਹਉ ਕਿਆ ਕਹਉ ॥ ੨ ॥ ੨੦ ॥
(ਆਦਿ ਗ੍ਰੰਥ, ਪੰ: 1395—96)




2. ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ
ਕਹਤ ਮਾ ਜਸੋਧ ਜਿਸਹਿ ਦਹੀ ਭਾਤੁ ਖਾਹਿ ਜੀਉ ॥ (ਆਦਿ ਗ੍ਰੰਥ, ਪੰ: 1402)

17. ਰਚਨਾ ਕਾਲ - ਭੱਟਾਂ ਦੀ ਬਾਣੀ ਦੀ ਰਚਨਾ ਪ੍ਰੋ: ਸਾਹਿਬ ਸਿੰਘ ਨੇ ਸੰਨ 1581 ਈ: (ਸੰ: 1638 ਬਿ:) ਵਿਚ ਹੋਈ ਮੰਨੀ ਹੈ।[1] ਉਨ੍ਹਾਂ ਨੇ ਇਹ ਵੀ ਮੰਨਿਆ ਹੈ ਕਿ ਇਹ ਸਾਰੇ ਭੱਟ ਕਲਸਹਾਰ ਦੀ ਅਗਵਾਈ ਵਿਚ ਇਕੱਠੇ ਹੋ ਕੇ ਇਕੋ ਵਾਰ ਗੋਇੰਦਵਾਲ ਗੁਰੂ ਅਰਜਨ ਦੇ ਦਰਸ਼ਨਾਂ ਲਈ ਆਏ ਸਨ।[2] ਗੁਰੂ ਗ੍ਰੰਥ ਸਾਹਿਬ ਅੰਦਰ ਇਨ੍ਹਾਂ ਦੀ ਬਾਣੀ ਦੇ ਚੜ੍ਹਾਏ ਜਾਣ ਕਰ ਕੇ ਇਹ ਸਾਰੇ ਸਿੱਖ ਸਮਾਜ ਵਿਚ ਸਨਮਾਨੇ ਗਏ ਹਨ। ਇਥੋਂ ਤਕ ਕਿ 'ਦਸਮ ਗ੍ਰੰਥ' ਤੋਂ ਬਾਦ ਜਦੋਂ ਪੁਰਾਣਾਂ ਦੀ ਅਵਤਾਰਵਾਦੀ ਭਾਵਨਾ ਦਾ ਵਿਕਾਸ ਪੰਜਾਬ ਵਿਚ ਵਧੇਰੇ ਹੋਇਆ ਤਾਂ ਇਨ੍ਹਾਂ ਭੱਟਾਂ ਨੂੰ ਵੀ ਅਵਤਾਰ-ਪਦ ਦਿੱਤਾ ਜਾਣ ਲਗਾ।[3]

18. ਪੌਰਾਣਿਕਤਾ—'ਆਦਿ ਗ੍ਰੰਥ' ਵਿਚ ਮਾਨਤਾ ਪ੍ਰਾਪਤ ਕਰ ਲੈਣ ਤੇ ਵੀ ਇਨ੍ਹਾਂ ਸਵੈਯਾਂ ਦੀ ਪੌਰਾਣਿਕ ਭਾਵਨਾ ਆਦਿ ਗ੍ਰੰਥ ਵਰਗੀ ਨਹੀਂ ਕਹੀ ਜਾ ਸਕਦੀ। ਇਹ ਵਾਸਤਵ ਵਿਚ ਭਗਤੀ ਅਤੇ ਦਰਬਾਰੀ ਭਾਵਨਾ ਦਾ ਮਿਸ਼੍ਰਿਤ ਰੂਪ ਹੈ। ਇਸ ਬਾਣੀ ਵਿਚ ਪ੍ਰਧਾਨ ਪੌਰਾਣਿਕ ਪ੍ਰਵਿਰਤੀ ਅਵਤਾਰਵਾਦ ਦੀ ਹੈ। ਸਿੱਖ ਗੁਰੂਆਂ ਵਿਚ ਸਭ ਤੋਂ ਪਹਿਲਾਂ ਅਵਤਾਰਵਾਦ ਦੀ ਕਲਪਨਾ, ਸ਼ਾਇਦ ਇਨ੍ਹਾਂ ਸਵੈਯਾਂ ਵਿਚ ਹੀ ਕੀਤੀ ਗਈ ਹੈ। ਭੱਟਾਂ ਅਨੁਸਾਰ ਸਿੱਖ ਗੁਰੂ ਵਿਸ਼ਨੂੰ ਦੇ ਅਵਤਾਰ ਹਨ। ਹਾਂ, ਵਿਸ਼ਨੂੰ ਦੀ ਅਵਤਾਰ-ਪਰੰਪਰਾ ਤੋਂ ਇਥੇ ਵਿਸ਼ੇਸ਼ਤਾ ਇਹ ਹੈ ਕਿ ਸਿੱਖ ਗੁਰੂ ਜਿੱਥੇ ਇਕ ਪਾਸੇ ਵਿਸ਼ਨੂੰ ਦੇ ਅਵਤਾਰ ਹਨ ਉਥੇ ਦੂਜੇ ਪਾਸੇ ਹਰ ਇਕ ਗੁਰੂ ਗੁਰੂ ਨਾਨਕ ਜੀ ਦਾ ਵੀ ਉਤਰੋਤਰ ਅਵਤਾਰ ਹੈ। ਉਨ੍ਹਾਂ ਸਾਰਿਆਂ ਵਿਚ ਇਕ ਹੀ ਜੋਤਿ ਮੌਜੂਦ ਹੈ।[4] ਗੁਰੂਆਂ ਵਿਚ ਅਵਤਾਰਵਾਦ ਦੀ ਕਲਪਨਾ ਭਾਈ ਗੁਰਦਾਸ ਨੇ ਸ਼ਾਇਦ ਇਸੇ ਹੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਕੀਤੀ ਸੀ। ਇਨ੍ਹਾਂ ਦੋਹਾਂ ਬਾਣੀਆਂ ਵਿਚ ਅੰਤਰ ਕੇਵਲ ਇਤਨਾ ਹੈ ਕਿ ਜਿੱਥੇ ਭੱਟਾਂ ਦੀ ਬਾਣੀ ਵਿਚ ਗੁਰੂਆਂ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ ਉਥੇ ਗੁਰਦਾਸ-ਬਾਣੀ ਵਿਚ ਗੁਰੂ ਸਿੱਧੇ ਪਰਮੇਸ਼ਵਰ ਦੇ ਅਵਤਾਰ ਹਨ। 'ਜਨਮ-ਸਾਖੀ ਸਾਹਿਤ' ਵਿਚ ਗੁਰੂ ਨਾਨਕ ਕੇਵਲ ਮਹਾਨ ਪੁਰਸ਼ ਹਨ, ਵਿਸ਼ਨੂੰ ਦੇ ਅਵਤਾਰ ਨਹੀਂ।

ਗੁਰੂ ਨਾਨਕ ਦੇਵ ਜੀ ਦੀ ਉਸਤਤ ਵਾਲੇ ਸਵੈਯਾਂ ਵਿਚ ਰੁਦ੍ਰ, ਪ੍ਰਹਲਾਦ, ਜਨਕ, ਸਨਕ, ਧ੍ਰੂਵ, ਕਪਿਲ, ਪਰਸੁਰਾਮ, ਅਕ੍ਰੂਰ, ਵਿਦੁਰ, ਬ੍ਰਹਮਾ, ਸ਼ੇਸ਼, ਮਹਾਦੇਵ, ਸ਼ੁਕਦੇਵ,, ਪਰੀਕਸ਼ਿਤ, ਗੌਤਮ, ਵਿਆਸ ਨਵਨਾਥ, ਮਾਨਧਾਤਾ, ਬਲਿ, ਦੁਰਵਾਸ਼ਾ, ਪੁਰੂ, ਅੰਗਿਰਾ

---

1. ਸਟੀਕ ਭੱਟਾਂ ਦੇ ਸਵਈਏ (ਸਾਹਿਬ ਸਿੰਘ), ਭੂਮਿਕਾ, ਪੰ: 106
2. ਉਹੀ ਪੰ: 105
3. ਗੁਰ ਪ੍ਰਤਾਪ ਸੂਰਜ (ਰਾਸਿ 3, ਅੰਸ਼ 48)
4. ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।
   ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥
   ਅਗਦਿ ਕਿਰਪਾ ਧਾਰਿ ਅਮਰੁ ਸਤਿਗੁਰੂ ਥਿਰੁ ਕੀਅਉ॥
   ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥
   ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥
   ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰ ਅਰਜੁਨੁ ਪਿਖਹੁ ਨਯਣ॥੧॥ (ਆਦਿ ਗ੍ਰੰਥ, ਪੰ: 1408)

ਆਦਿ ਪੁਰਾਣ ਪਾਤਰ ਗੁਰੂ ਨਾਨਕ ਦਾ ਯਸ਼ ਗਾਉਂਦੇ ਵਿਖਾਏ ਗਏ ਹਨ[1] । ਭੱਟ ਕਵੀ ਸਪੱਸ਼ਟ ਰੂਪ ਵਿਚ ਇਹ ਮੰਨਦਾ ਹੈ ਕਿ ਯੁਗਾਂ-ਯੁਗਾਂ ਤੋਂ ਅਵਤਾਰ ਧਾਰਨ ਵਾਲਾ ਵਿਸ਼ਨੂੰ ਕਲਿਯੁਗ ਵਿਚ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋਇਆ ਹੈ—

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ।
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥7॥

(ਆਦਿ ਗ੍ਰੰਥ, ਪੰ: 1390)

ਗੁਰੂ ਅੰਗਦ ਦੇਵ ਜੀ ਦੀ ਉਸਤਤ ਸੰਬੰਧੀ ਰਚੇ ਗਏ ਸਵੈਯਾਂ ਵਿਚ ਉਨ੍ਹਾਂ ਨੂੰ ਜਨਕ ਰਾਜਾ ਦਾ ਅਵਤਾਰ ਮੰਨਿਆ ਗਿਆ ਹੈ ।[2] ਕਵੀ ਦੀ ਧਾਰਨਾ ਹੈ ਕਿ ਅਜਿਹੇ ਮਹਾਨ ਗੁਰੂ ਦੇ ਚਰਣ ਛੋਹਣ ਨਾਲ ਹੀ ਜਨਮ ਅਤੇ ਮਰਣ ਦੇ ਦੁਖ ਦੂਰ ਹੋ ਜਾਂਦੇ ਹਨ—

ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ।
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥10॥

(ਆਦਿ ਗ੍ਰੰਥ, ਪੰ: 1392)

ਗੁਰੂ ਅਮਰ ਦਾਸ ਜੀ ਬਾਰੇ ਲਿਖੇ ਸਵੈਯਾਂ ਵਿਚ ਦੱਸਿਆ ਗਿਆ ਹੈ ਕਿ ਪ੍ਰਭੂ ਦੇ ਜਿਸ ਨਾਂ ਦਾ ਜਛ, ਕਿੰਨਰ, ਸਿੱਧ, ਨਛਤਰ, ਧ੍ਰੂਵ, ਨਾਰਦ, ਪ੍ਰਹਲਾਦ, ਸ਼ਸ਼ੀ, ਸੂਰਜ, ਸ਼ਿਵ, ਸਨਕ, ਚੌਰਾਸੀ ਸਿੱਧ, ਅੰਬਰੀਸ਼, ਊਧਵ, ਅਕ੍ਰੂਰ, ਯਤੀ, ਤਪੀ, ਸੁਰ, ਗਾਂਗੇਯ, ਗੰਧਰਵ ਸਿਮਰਨ ਕਰਦੇ ਰਹੇ ਹਨ, ਉਹੀ ਨਾਂ ਗੁਰੂ ਅਮਰਦਾਸ ਜੀ ਦੇ ਹਿਰਦੇ ਵਿਚ ਪ੍ਰਗਟ ਹੋਇਆ ਹੈ ।[3] ਨਾਰਾਇਣ ਨੇ ਆਪ ਉਨ੍ਹਾਂ ਦੇ ਰੂਪ ਵਿਚ ਇਸ ਸੰਸਾਰ ਵਿਚ ਅਵਤਾਰ ਧਾਰਨ ਕੀਤਾ ਹੈ —

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
... ... ... ...
ਨਾਨਕ ਕੁਲਿ ਨਿੰਮਲੁ ਅਵਤਰਿਉ ਅੰਗਦ ਲਹਣੇ ਸੰਗਿ ਹੁਅ ।
ਗੁਰ ਅਮਰਦਾਸ ਤਾਰਣ ਤਰਣ, ਜਨਮ ਜਨਮ ਪਾ ਸਰਣਿ ਤੁਅ ॥2॥16॥

(ਆਦਿ ਗ੍ਰੰਥ, ਪੰ: 1395)

---

1. ਆਦਿ ਗ੍ਰੰਥ, ਪੰ: 1390
2. ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ ॥......॥3॥ (ਆਦਿ ਗ੍ਰੰਥ, ਪੰ: 1391)
3. ਆਦਿ ਗ੍ਰੰਥ, ਪੰ: 1393/ਛੰਦ2

ਗੁਰੂ ਰਾਮਦਾਸ ਦੀ ਉਸਤਤ ਦੇ ਸਮੇਂ ਭੱਟਾਂ ਦੀ ਅਵਤਾਰਵਾਦੀ ਭਾਵਨਾ ਹੋਰ ਵੀ ਤੀਬਰ ਹੋ ਗਈ ਹੈ। ਇਥੇ ਤਾਂ ਵਿਸ਼ਨੂੰ ਦੇ ਚਿੰਨ੍ਹ--ਸ਼ੰਖ, ਚਕ੍ਰ, ਗਦਾ, ਪਦਮ—ਸਪੱਸ਼ਟ ਰੂਪ ਵਿਚ ਗੁਰੂ ਰਾਮਦਾਸ ਜੀ ਦੇ ਹੀ ਚਿੰਨ੍ਹ ਮੰਨ ਲਏ ਗਏ ਹਨ, ਜਿਵੇਂ—

ਸੁਥਰ ਚਿਤ ਭਗਤ ਹਿਤ ਭੇਖੁ ਧਰਿਓ,
ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥
ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ,
ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ........॥2॥7॥
(ਆਦਿ ਗ੍ਰੰਥ, ਪੰ: 1402)

ਗੁਰੂ ਅਰਜਨ ਦੇਵ ਜੀ ਦੀ ਉਸਤਤ ਕਰਨ ਲਗਿਆਂ ਵੀ ਭੱਟ ਕਵੀਆਂ ਨੇ ਉਪਰ ਦੱਸੀ ਅਵਤਾਰਵਾਦੀ ਰੀਤੀ ਦਾ ਹੀ ਪਾਲਨ ਕੀਤਾ ਹੈ ਅਤੇ ਗੁਰੂ ਅਰਜਨ ਦੇ ਹਿਰਦੇ ਵਿਚ ਪ੍ਰਤੱਖ ਰੂਪ ਵਿਚ ਹਰੀ ਨੂੰ ਵਿਰਾਜਮਾਨ ਮੰਨਿਆ ਹੈ—

ਪਰਤਛਿ ਰਿਦੈ ਗੁਰ ਅਰਜੁਨ ਕੈ,
ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥5॥ (ਆਦਿ ਗ੍ਰੰਥ, ਪੰ: 1409)

ਸਾਰਾਂਸ਼ ਇਹ ਹੈ ਕਿ ਅਵਤਾਰਵਾਦੀ ਭਾਵਨਾਵਾਂ ਦਾ ਵਿਕਾਸ 'ਦਸਮ ਗ੍ਰੰਥ' ਤੋਂ ਪਹਿਲਾਂ ਵੀ ਇਸ "ਭੱਟ ਭਣੰਤ" ਵਿਚ ਮਿਲ ਜਾਂਦਾ ਹੈ।

19. (ਅ) ਰਾਮਕਲੀ ਸਦ ਅਤੇ ਵਾਰ : ਭੱਟਾਂ ਦੇ ਸਵੈਯਾਂ ਤੋਂ ਛੁਟ ਰਾਮਕਲੀ ਰਾਗ ਵਿਚ 'ਆਦਿ ਗ੍ਰੰਥ' ਅੰਦਰ ਬਾਬਾ ਸੁੰਦਰ ਦਾ 'ਸਦ' (ਪੰ: 923) ਅਤੇ 'ਰਾਏ ਬਲਵੰਡ ਅਤੇ ਸਤੈ ਡੂਮ ਦੀ ਵਾਰ' (ਪੰ: 966) ਵੀ ਸੰਗ੍ਰਹਿਤ ਹਨ। ਇਨ੍ਹਾਂ ਦੋਹਾਂ ਰਚਨਾਵਾਂ ਦਾ ਵਿਸ਼ਾ-ਵਸਤੂ ਵੀ ਗੁਰੂਆਂ ਦੀ ਦੇਵਤਿਆਂ ਸਮਾਨ ਉਸਤਤ ਕਰਨਾ ਹੈ।

"ਰਾਮਕਲੀ ਸਦ" ਵਿਚ ਗੁਰੂ ਅਮਰਦਾਸ ਜੀ (ਤੀਜੇ ਗੁਰੂ) ਦੇ ਦੇਹ ਤਿਆਗਣ ਦਾ ਵਰਣਨ ਹੈ, ਜੋ ਉਨ੍ਹਾਂ ਦੇ ਪੜਪੋਤੇ ਸੁੰਦਰ ਨੇ ਕੀਤਾ ਹੈ। ਇਸ ਦੀ ਸ਼ੈਲੀ ਅਤੇ ਭਾਵਨਾ ਦਰਬਾਰੀ-ਕਾਵਿ ਤੋਂ ਭਿੰਨ, ਸ਼ਰਧਾ ਪੂਰਣ ਹੈ।

20. "ਰਾਏ ਬਲਵੰਡੇ ਅਤੇ ਸਤੈ ਡੂਮ ਦੀ ਵਾਰ" ਇਕ ਪ੍ਰਕਾਰ ਦਾ 'ਮਾਫ਼ੀਨਾਮਾ' ਹੈ। ਹੰਕਾਰੀ ਹੋ ਜਾਣ ਕਰ ਕੇ ਇਨ੍ਹਾਂ ਦੋਹਾਂ ਰਬਾਬੀਆਂ ਨੂੰ ਗੁਰੂ ਦਰਬਾਰ ਤੋਂ ਕੱਢ ਦਿੱਤਾ ਗਿਆ ਸੀ। ਇਸ ਘਟਨਾ ਨੂੰ ਕਈ ਵਿਦਵਾਨ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੀ ਮੰਨਦੇ ਹਨ[1] ਅਤੇ ਕੁਝ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀ।[2] ਭਾਈ ਲਧੇ ਨੇ ਗੁਰੂ ਅਰਜਨ ਅੱਗੇ ਇਨ੍ਹਾਂ ਦੋਹਾਂ ਦੀ ਮਾਫ਼ੀ ਲਈ ਸਿਫਾਰਿਸ਼ ਕੀਤੀ ਸੀ। ਇਹ ਦੋਵੇਂ ਮਰਦਾਨੇ ਦੇ ਵੰਸ਼ ਵਿੱਚੋਂ ਦੱਸੇ ਜਾਂਦੇ ਹਨ। ਗੁਰੂ ਅਰਜਨ ਵੱਲੋਂ ਮਾਫ਼ ਕਰ ਦਿੱਤੇ ਜਾਣ ਤੋਂ ਬਾਦ

---

1. ਆਦਿ ਗ੍ਰੰਥ, ਪੰ: 966 (ਅਰਥ ਭਾਗ)
2. (i) ਮਹਾਨ ਕੋਸ਼, ਪੰ: 3169
   (ii) ਸਟੀਕ ਸਤੇ ਬਲਵੰਡ ਦੀ ਵਾਰ (ਸਾਹਬ ਸਿੰਘ), ਭੂਮਿਕਾ—ਪੰ: 73.

ਇਨ੍ਹਾਂ ਦੋਹਾਂ ਭੱਟਾਂ ਨੇ 8 ਛੰਦਾਂ ਦੀ ਇਹ ਵਾਰ 'ਖਿਮਾ ਪੱਤਰ' ਦੇ ਰੂਪ ਵਿਚ ਲਿਖੀ ਅਤੇ ਉਸਨੂੰ ਗਾ ਕੇ ਸੁਣਾਇਆ। ਇਸ ਵਾਰ ਵਿਚ ਵੀ ਗੁਰੂ ਨਾਨਕ ਦੇਵ ਜੀ ਦੀ ਦੇਵਤਾ-ਤੁਲ ਉਸਤਤ ਕੀਤੀ ਗਈ ਹੈ ਪਰ ਇਸ ਵਿਚ ਦਰਬਾਰੀ ਕਾਵਿ-ਰੂੜ੍ਹੀ ਦੀ ਅਣਹੋਂਦ ਹੈ। ਇਹ ਦੋਵੇਂ ਡੂਮ ਕਿਸੇ ਹੱਦ ਤਕ ਪੌਰਾਣਿਕ ਪ੍ਰਸੰਗਾਂ ਤੋਂ ਵੀ ਜਾਣੂ ਲੱਗਦੇ ਹਨ—

ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥
ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥
(ਆਦਿ ਗ੍ਰੰਥ, ਪੰ: 967)

ਕੁਲ ਮਿਲਾ ਕੇ ਇਸ ਬਾਣੀ ਵਿਚ ਅਵਤਾਰਵਾਦੀ ਪੌਰਾਣਿਕ ਪ੍ਰਵਿਰਤੀ ਦੀ ਹੀ ਪ੍ਰਧਾਨਤਾ ਹੈ ਅਤੇ ਅਜਿਹੀ ਅਵਸਥਾ ਵਿਚ ਪੌਰਾਣਿਕ ਵਾਤਾਵਰਣ ਦਾ ਵੀ ਨਿਰਮਾਣ ਹੋ ਗਿਆ ਹੈ।

### (v) ਗੁਰਦਾਸ ਬਾਣੀ

21. ਭਾਈ ਗੁਰਦਾਸ (ਸੰਨ 1558—1637 ਈ:) ਪ੍ਰਸਿੱਧ ਵਿਦਵਾਨ ਅਤੇ ਪ੍ਰਮਾਣਿਕ ਸਿੱਖ ਪ੍ਰਚਾਰਕ ਸਨ। ਇਨ੍ਹਾਂ ਨੇ ਲਾਹੌਰ, ਕਾਸ਼ੀ ਅਤੇ ਆਗਰੇ ਵਿਚ ਸਿੱਖ ਸਿੱਧਾਂਤਾਂ ਦਾ ਪ੍ਰਚਾਰ ਕੀਤਾ।[1] ਸਿੱਖ ਸਿੱਧਾਂਤਾਂ ਦੀ ਵਿਆਖਿਆ ਹੀ ਇਨ੍ਹਾਂ ਦੇ ਕਾਵਿ ਦਾ ਮੁਖ ਵਿਸ਼ਾ ਰਿਹਾ। ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਮੂਲ 'ਆਦਿ ਗ੍ਰੰਥ' ਨੂੰ ਲਿਖਣ ਦੀ ਸੇਵਾ ਵੀ ਇਨ੍ਹਾਂ ਨੂੰ ਹੀ ਸੌਂਪੀ ਗਈ।[2] ਇਨ੍ਹਾਂ ਦੀ ਬਾਣੀ ਗੁਰਬਾਣੀ ਦੀ ਕੁੰਜੀ ਮੰਨੀ ਜਾਂਦੀ ਹੈ।[3] ਭਾਈ ਗੁਰਦਾਸ ਦੇ ਦੋ ਕਾਵਿ-ਸੰਗ੍ਰਹਿ ਹੱਥ ਲਿਖਿਤ ਅਤੇ ਛਪੇ ਹੋਏ ਦੋਹਾਂ ਰੂਪਾਂ ਵਿਚ ਮਿਲਦੇ ਹਨ। ਇਕ ਵਿਚ ਪੰਜਾਬੀ ਵਾਰਾਂ ਸੰਗ੍ਰਹਿਤ ਹਨ ਅਤੇ ਦੂਜੇ ਵਿਚ ਕਬਿੱਤ-ਸਵੈਯੇ, ਜਿਨ੍ਹਾਂ ਦੀ ਭਾਸ਼ਾ ਬ੍ਰਜ ਹੈ।

22. ਭਾਈ ਗੁਰਦਾਸ ਨੇ ਆਪਣੀਆਂ ਰਚਨਾਵਾਂ ਵਿਚ ਪੌਰਾਣਿਕ ਕਥਾਵਾਂ ਅਤੇ ਸ਼ਬਦਾਵਲੀ ਦੀ ਖੁਲ੍ਹ ਕੇ ਵਰਤੋਂ ਕੀਤੀ ਹੈ ਅਤੇ ਪੌਰਾਣਿਕ ਕਥਾਵਾਂ ਪ੍ਰਤਿ ਪੂਰੀ ਸ਼ਰਧਾ ਵੀ ਵਿਖਾਈ ਹੈ। ਉਨ੍ਹਾਂ ਨੇ ਕਿਤੇ ਵੀ ਰਾਮ, ਕ੍ਰਿਸ਼ਨ, ਨਰਸਿੰਘ, ਸ਼ਿਵ, ਵਿਸ਼ਨੂੰ, ਪਰਸੁਰਾਮ ਆਦਿ ਦੇ ਅਵਤਾਰ ਹੋਣ ਦੀ ਯਥਾਰਥਤਾ ਨੂੰ ਨਹੀਂ ਵੰਗਾਰਿਆ ਪਰ ਉਨ੍ਹਾਂ ਦੇ ਕੰਮਾਂ ਦੀ ਆਲੋਚਨਾ ਜ਼ਰੂਰ ਕੀਤੀ ਹੈ। ਹਾਂ, ਧ੍ਰੂਵ, ਪ੍ਰਹਲਾਦ, ਬਲੀ, ਵਿਦੁਰ ਆਦਿ ਭਗਤਾਂ ਪ੍ਰਤਿ ਅਵੱਸ਼ ਹੀ ਸ਼ਰਧਾ ਅਤੇ ਸਤਿਕਾਰ ਵਿਖਾਇਆ ਹੈ ਅਤੇ ਪ੍ਰਭੂ ਦੀ ਭਗਤ-ਵਛਲ ਅਤੇ ਭਗਤ-ਰਖਿਅਕ ਰੀਤੀ ਦੀ ਸਰਾਹਨਾ ਕੀਤੀ ਹੈ। ਇਸ ਬਾਰੇ ਵਿਸਥਾਰ ਸਹਿਤ ਵਿਵਰਣ ਪੇਸ਼

---

1. ਮਹਾਨ ਕੋਸ਼, ਪੰ: 1244.
2. ਪੰਜਾਬੀ ਸਾਹਿਤ ਦਾ ਇਤਿਹਾਸ (ਗੋਪਾਲ ਸਿੰਘ), ਪੰ: 94.
3. ਭਾਈ ਗੁਰਦਾਸ (ਰੂਪ), ਪੰ: 16.

ਕਰਨ ਦਾ ਅਵਸਰ ਅੱਗੇ ਆਵੇਗਾ । ਗੁਰਦਾਸ ਬਾਣੀ ਵਿਚ ਪੌਰਾਣਿਕਤਾ ਪ੍ਰਤਿ ਮੋਹ ਦੀ ਭਾਵਨਾ ਦੇ ਤਿੰਨ ਰੂਪ ਮਿਲਦੇ ਹਨ—

(ੳ) ਪੌਰਾਣਿਕ ਕਥਾਵਾਂ, ਕਥਾ-ਗੀਤਾਂ ਦੇ ਰੂਪ ਵਿਚ ;

(ਅ) ਪੌਰਾਣਿਕ ਸੰਕੇਤ ਅਤੇ ਸ਼ਬਦਾਵਲੀ ; ਅਤੇ

(ੲ) ਇਤਿਹਾਸਿਕ ਪਾਤਰ, ਅਵਤਾਰਾਂ ਦੇ ਰੂਪ ਵਿਚ ।

23. (ੳ) ਪੌਰਾਣਿਕ ਕਥਾਵਾਂ, ਕਥਾ-ਗੀਤਾਂ ਦੇ ਰੂਪ ਵਿਚ : ਭਾਈ ਗੁਰਦਾਸ ਨੇ ਆਪਣੀਆਂ ਪੰਜਾਬੀ ਵਾਰਾਂ ਵਿਚ ਇਕ ਨਵੀਨ ਕਲਾ ਰੂਪ ਨੂੰ ਜਨਮ ਦਿੱਤਾ ਹੈ ; ਉਹ ਕਿਸੇ ਪੌਰਾਣਿਕ ਕਥਾ ਨੂੰ ਲੈ ਕੇ ਉਸਨੂੰ 8 ਜਾਂ 9 ਪੰਕਤੀਆਂ ਵਿਚ ਅਤਿ ਸੰਖੇਪਤਾ ਨਾਲ ਬਿਆਨ ਕਰ ਦਿੰਦੇ ਹਨ ਅਤੇ ਅੰਤਿਮ ਪੰਕਤੀਆਂ ਵਿਚ ਇਛਿਤ ਸਿੱਟਾ ਜਾਂ ਸਾਰਤੱਤਵ ਵੀ ਪੇਸ਼ ਕਰ ਦਿੰਦੇ ਹਨ ।

ਇਕ ਉਦਾਹਰਣ ਵੇਖੋ—

ਅੰਦਰ ਸਭਾ ਦੁਸਾਸਨੈ ਮੱਥੇ ਵਾਲ ਦ੍ਰੋਪਤੀ ਆਂਦੀ ॥
ਦੂਤਾਂ ਨੋਂ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ ॥
ਪੰਜੇ ਪਾਂਡੋ ਵੇਖਦੇ ਅਉਘਟ ਰੁੱਧੀ ਨਾਰਿ ਜਿਨਾਂਦੀ ॥
ਅੱਖੀਂ ਮੀਟ ਧਿਆਨ ਧਰ ਹਾਹਾ ਕ੍ਰਿਸ਼ਨ ਕਰੇ ਵਿਲਲਾਂਦੀ ॥
ਕਪੜ ਕੋਟ ਉਸਾਰਿਓਨ ਥਕੇ ਦੂਤ ਨ ਪਾਰ ਵਸਾਂਦੀ ॥
ਹਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ ॥
ਘਰ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ ॥
ਨਾਥ ਅਨਾਥਾਂ ਬਾਣ ਧੁਰਾਂਦੀ ॥ 8 ॥ (ਵਾਰ 10)

ਇਸੇ ਤਰ੍ਹਾਂ ਹੋਰ ਵੀ ਕਈ ਕਥਾ-ਗੀਤ ਹਨ, ਜਿਵੇਂ—

ਧ੍ਰੂਵ ਭਗਤ (ਵਾਰ 10/1 ਪਉੜੀ), ਪ੍ਰਹਲਾਦ ਭਗਤ (10/2), ਬਲੀ ਰਾਜਾ (23/6, 25/7, 10/3). ਅੰਬਰੀਸ਼ ਭਗਤ (10/4), ਰਾਜਾ ਜਨਕ (10/5), ਵਿਦੁਰ ਅਤੇ ਦੁਰਜੋਧਨ (10/7), ਦ੍ਰੋਪਦੀ (10/8), ਸੁਦਾਮਾ ਅਤੇ ਕ੍ਰਿਸ਼ਨ (10/9) ਗੌਤਮ-ਅਹਿਲਿਆ (10/8), ਬਾਲਮੀਕ (10/19), ਪੂਤਨਾ-ਕ੍ਰਿਸ਼ਨ (10/22), ਬਧਿਕ-ਕ੍ਰਿਸ਼ਨ (10/23), ਬ੍ਰਹਮਾ (12/7), ਵਿਸ਼ਨੂੰ-ਦਸ਼ਾਵਤਾਰ (12/9, 23/10, 39/15), ਮਹਾਦੇਵ (12/9, 39/16), ਇੰਦਰ ਅਤੇ ਬ੍ਰਹਮਾ (12/10), ਨਾਰਦ-ਸ਼ੁਕਦੇਵ (12/11), ਪਰਸ਼ੁਰਾਮ (23/7), ਰਾਮ ਚੰਦ੍ਰ (23/8), ਕ੍ਰਿਸ਼ਨ (23/9), ਸ਼ੁਕਦੇਵ (25/10), ਛੀਰ ਸਮੁੰਦ੍ਰ (25/23), ਧਰਮਰਾਜ (31/5) ਰਾਮ ਕਥਾ (31/20), ਰਾਵਣ ਕਥਾ (31/19), ਰਾਮ-ਰਾਵਣ (31/18) ਆਦਿ ।

24. (ਅ) ਪੌਰਾਣਿਕ ਸੰਕੇਤ ਅਤੇ ਸ਼ਬਦਾਵਲੀ–ਭਾਈ ਗੁਰਦਾਸ ਨੇ ਪੌਰਾਣਿਕ ਸ਼ਬਦਾਵਲੀ ਅਤੇ ਸੰਕੇਤਾਂ ਦੀ ਵੀ ਬਹੁਤ ਵਰਤੋਂ ਕੀਤੀ ਹੈ । ਇਹ ਵਰਤੋਂ ਪੰਜਾਬੀ ਵਾਰਾਂ, ਵਿਸ਼ੇਸ਼ ਕਰਕੇ ਪਹਿਲੀ ਅਤੇ ਦਸਵੀਂ ਵਾਰ, ਵਿਚ ਅਧਿਕ ਹੋਈ ਹੈ। ਇਸ ਸਾਮਗ੍ਰੀ ਦਾ ਵਿਵਰਣ ਇਸ ਪ੍ਰਕਾਰ ਹੈ—

i) ਪੌਰਾਣਿਕ ਸ਼ਬਦਾਵਲੀ : ਦਸ ਅਵਤਾਰ, ਵੇਦ ਵਿਆਸ, ਹੰਸ ਅਵਤਾਰ, ਬ੍ਰਹਮ, ਸੂਰਜਬੰਸ਼ੀ; ਦੁਆਪਰ, ਯਾਦਵ, ਕਲਿਜੁਗ, ਸ਼ਾਸਤ੍ਰ, ਗੌਤਮ, ਭਾਗਵਤ, ਕਪਿਲ ਰਿਸ਼ੀ, ਕਣਵ ਰਿਸ਼ੀ, ਸ਼ੇਸ਼ਨਾਗ, ਭਗਵਤੀ, ਧਰਮਰਾਜ, ਵੇਦ, ਪੁਰਾਣ, ਗੰਧਰਵ, ਅਪਸਰਾ, ਕਿੰਨਰ, ਜਛ, ਰਾਖਸ਼, ਦਾਨਵ, ਵਿਸ਼ਨੂੰ, ਮਹਾਂਦੇਵ, ਸ਼ਿਵ, ਵਾਸਦੇਵ, ਗੋਬਿੰਦ, ਕ੍ਰਿਸ਼ਨ, ਸ਼ਿਵਸ਼ਕਤੀ, ਮਹੇਸ਼, ਬ੍ਰਹਮਾ, ਧ੍ਰੂਵ, ਹਿਰਣਯਕਸ਼ਿਪ, ਪ੍ਰਹਿਲਾਦ, ਨਰਸਿੰਘ, ਵਾਮਨ, ਅੰਬਰੀਸ਼, ਦੁਰਵਾਸਾ, ਸੁਦਰਸ਼ਨ ਚਕ੍ਰ, ਇੰਦਰ, ਜਨਕ, ਵਿਦੁਰ, ਦੁਰਯੋਧਨ, ਭੀਸ਼ਮ, ਦ੍ਰੋਣ, ਕਰਣ ਦੁਸ਼ਾਸ਼ਨ, ਦ੍ਰੋਪਦੀ, ਸੁਦਾਮਾ, ਅਹਿਲਿਆ, ਇੰਦ੍ਰਪੁਰੀ, ਬਾਲਮੀਕ, ਪੂਤਨਾ, ਬਧਿਕ, ਮੱਛ, ਕੱਛਪ, ਵਾਰਾਹ, ਪਰਸ਼ੁਰਾਮ, ਰਾਮ, ਕਲਕੀ, ਰਾਮਾਇਣ, ਨਾਰਦ, ਮੁਨੀ, ਵਿਭੀਸ਼ਣ, ਪਰਬ੍ਰਹਮ, ਕਾਮਧੇਨ, ਸਹਸ੍ਰਬਾਹੂ, ਰੇਣੁਕਾ, ਦਸ਼ਰਥ, ਕੌਸ਼ਲਿਆ, ਵਿਸ਼ਿਸ਼ਠ, ਦਸਮ-ਸਕੰਧ, ਯਸ਼ੋਦਾ, ਇੰਦ੍ਰਾਸਨ, ਸ਼ੁਕਦੇਵ, ਛੀਰ ਸਮੁੰਦ੍ਰ, ਮਣੀ, ਲਛਮੀ, ਸ਼ੰਖ, ਸਾਰੰਗ, ਧਨੁਸ਼, ਕਾਲੂਕਟ, ਚੰਦ੍ਰਮਾ, ਸੂਰਜ, ਅਸ਼ਵ, ਮਦ, ਅੰਮ੍ਰਿਤ, ਧਨਵੰਤਰੀ, ਤਕਸ਼ਕ, ਪਾਂਡਵ, ਕੌਰਵ, ਯੁਧਿਸ਼ਟਰ, ਰਾਵਣ, ਲੰਕਾ, ਕੁੰਭਕਰਣ, ਸੀਤਾ, ਲਛਮਣ, ਕੰਸ, ਗਿਆਰਹ ਰੁਦ੍ਰ, ਤ੍ਰਿਵੇਣੀ, ਸ਼ਿਸ਼ੁਪਾਲ, ਹਨੂਮਾਨ ਆਦਿ ।

(ii) ਪੌਰਾਣਿਕ ਸੰਕੇਤ : ਇਸ ਸੰਬੰਧ ਵਿਚ ਇਕ ਉਦਾਹਰਣ ਵੇਖੋ—

ਜੇਕਰ ਉਧਰੀ ਪੂਤਨਾਂ ਵਿਹੁ ਪੀਆਲਣ ਕੰਮ ਨ ਚੰਗਾ ।
ਗਨਿਕਾ ਉਧਰੀ ਆਖੀਐ ਪਰ ਘਰ ਜਾਇ ਨ ਲਈਐ ਪੰਗਾ ।
ਬਾਲਮੀਕ ਨਿਸਤਾਰਿਆ ਮਾਰੇ ਵਾਟ ਨ ਹੋਇ ਨਿਸੰਗਾ ।
ਬਧਕ ਉਧਰੈ ਆਖਿਅਨਿ ਫਾਹੀ ਪਾਇ ਨ ਫੜੀਐ ਟੰਗਾ ।

(ਵਾਰ 31/ਪਉੜੀ 9)

25. (ੲ) ਇਤਿਹਾਸਿਕ ਪਾਤਰ ਅਵਤਾਰਾਂ ਦੇ ਰੂਪ ਵਿਚ : ਭਾਈ ਗੁਰਦਾਸ ਨੇ ਇਤਿਹਾਸਿਕ ਪਾਤਰਾਂ (ਗੁਰੂ ਨਾਨਕ ਦੇਵ ਜੀ ਆਦਿ) ਵਿਚ ਭੱਟਾਂ ਦੀ ਬਾਣੀ ਵਾਂਗ ਅਵਤਾਰੀ ਸ਼ਕਤੀ ਦੀ ਕਲਪਨਾ ਕੀਤੀ ਹੈ । ਉਨ੍ਹਾਂ ਦਾ ਅਜਿਹਾ ਕਰਨਾ ਸਮੇਂ ਦੇ ਅਨੁਕੂਲ ਸੀ । ਉਹ ਇਕ ਅਜਿਹੇ ਅੰਦੋਲਨ ਦੇ ਪ੍ਰਵਕਤਾ ਅਤੇ ਵਿਆਖਿਆਕਾਰ ਸਨ ਜਿਸਦਾ ਮੁਕਾਬਲਾ ਸਮੇਂ ਦੀਆਂ ਪ੍ਰਬਲ ਸ਼ਕਤੀਆਂ ਨਾਲ ਸੀ। ਉਸ ਕਾਲ ਦੀ ਮੁਸਲਮਾਨ ਹਕੂਮਤ, ਜਾਤਪਾਤ ਵਾਲਾ ਕੱਟਰ ਸਮਾਜ-ਤੰਤ੍ਰ, ਧਰਮ ਦੇ ਨਾਂ ਤੇ ਹਲਵਾ ਮੰਡਾ ਉਡਾਉਣ ਵਾਲਾ ਸਾਧੂ ਵਰਗ ਅਤੇ ਸਿੱਖ ਗੁਰੂਆਂ ਦਾ ਵਿਰੋਧੀ ਧੜਾ—ਇਨ੍ਹਾਂ ਸਾਰੀਆਂ ਸ਼ਕਤੀਆਂ ਨਾਲ ਉਨ੍ਹਾਂ ਨੇ ਟੱਕਰ ਲੈਣੀ ਸੀ । ਇਸ ਲਈ ਉਨ੍ਹਾਂ ਨੂੰ ਲੋੜ ਪਈ ਕਿ ਉਹ

ਆਪਣੇ ਚਰਿਤ੍ਰ-ਨਾਇਕ ਗੁਰੂ ਨਾਨਕ ਦੇਵ ਜੀ ਨੂੰ ਦੂਜੇ ਧਰਮ ਪ੍ਰਵਰਤਕਾਂ, ਆਗੂਆਂ, ਦੇਵੀ-ਦੇਵਤਿਆਂ ਜਾਂ ਪੀਰਾਂ-ਪੈਗੰਬਰਾਂ ਨਾਲੋਂ ਉੱਚਾ ਜਾਂ ਘੱਟ ਤੋਂ ਘੱਟ ਬਰਾਬਰ ਦਾ ਸਿੱਧ ਕਰਨ। ਇਸ ਦ੍ਰਿਸ਼ਟੀਕੋਣ ਦਾ ਜਿਆਦਾ ਵਿਕਾਸ 'ਦਸਮ ਗ੍ਰੰਥ' ਤੋਂ ਪਿੱਛੋਂ ਹੋਇਆ, ਜਦ ਗੁਰੂ-ਬਿਲਾਸ ਲਿਖਣ ਦੀ ਇਕ ਪਰੰਪਰਾ ਜਿਹੀ ਚਲ ਪਈ।

ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਨੂੰ ਪੁਰਾਣ-ਪੁਰਸ਼ ਦੇ ਰੂਪ ਵਿਚ ਚਿਤਰਿਤ ਕਰਨ ਲਈ ਆਪਣੀ ਪਹਿਲੀ ਵਾਰ ਲਿਖੀ। ਇਸ ਵਾਰ ਵਿਚ ਕੁਲ 49 ਪਉੜੀਆਂ ਹਨ। ਇਨ੍ਹਾਂ ਵਿਚੋਂ 1 ਤੋਂ ਲੈ ਕੇ 22 ਤਕ ਭਾਈ ਗੁਰਦਾਸ ਨੇ ਗੁਰੂ ਨਾਨਕ ਜੀ ਦੇ ਆਗਮਨ ਤੋਂ ਪਹਿਲਾਂ ਦੀ ਸਥਿਤੀ ਦਾ ਵਰਣਨ ਕਰਦੇ ਹੋਇਆਂ ਇਹ ਸਿੱਧ ਕੀਤਾ ਹੈ ਕਿ ਜਗਤ ਦੇ ਉਧਾਰ ਲਈ ਕਿਸੇ ਮਹਾਨ ਪੁਰਸ਼ ਦੀ ਲੋੜ ਸੀ। 22ਵੀਂ ਪਉੜੀ ਵਿਚ ਉਨ੍ਹਾਂ ਨੇ ਦੱਸਿਆ ਹੈ ਕਿ ਜਗਤ ਨੂੰ ਕਿਸੇ ਸਾਧ ਤੋਂ ਬਿਨਾਂ ਹੋਰ ਕੋਈ ਥੰਮ ਨਹੀਂ ਸਕਦਾ ਅਤੇ ਸਾਧ ਕੋਈ ਦਿਸ ਨਹੀਂ ਪੈਂਦਾ। ਅਖੀਰ ਵਿਚ ਸੰਸਾਰ ਦੀ ਪੁਕਾਰ ਨੂੰ ਸੁਣ ਕੇ ਭਗਵਾਨ, ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਵਿਚ ਭੇਜਦੇ ਹਨ (ਪਉੜੀ 23)। ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਵੇਲੇ ਉਨ੍ਹਾਂ ਦਾ ਕਿਹੋ ਜਿਹਾ ਪ੍ਰਭਾਵ ਸੀ, ਹੇਠ ਲਿਖੀਆਂ ਪੰਕਤੀਆਂ ਵਿਚ ਉਸ ਦੀ ਇਕ ਝਲਕ ਪੈਂਦੀ ਹੈ—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ।
... ... ...

(ਵਾਰ 1/ਪਉੜੀ 27)

ਇਸ ਤੋਂ ਬਾਦ ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਦੀ ਦਿਗ-ਵਿਜੇ ਦਾ ਵਰਣਨ ਕੀਤਾ ਹੈ। ਅੰਤਿਮ 6 ਪਉੜੀਆਂ ਵਿਚ ਕਵੀ ਨੇ ਗੁਰੂ ਨਾਨਕ ਜੀ ਤੋਂ ਬਾਦ ਦੇ ਪੰਜ ਗੁਰੂਆਂ ਅੰਦਰ ਵੀ ਉਨ੍ਹਾਂ ਦੀ ਹੀ ਜੋਤੀ ਦਾ ਪ੍ਰਤਿਬਿੰਬ ਮੰਨਿਆ ਹੈ।

ਸੰਖੇਪ ਵਿਚ, ਭਾਈ ਗੁਰਦਾਸ ਇਕ ਪਾਸੇ ਤਾਂ ਪੌਰਾਣਿਕ ਸਾਮਗ੍ਰੀ ਨੂੰ ਅਪਨਾਉਂਦੇ ਹਨ ਅਤੇ ਦੂਜੇ ਪਾਸੇ ਪੌਰਾਣਿਕ ਪ੍ਰਵਿਰਤੀਆਂ, ਵਿਸ਼ੇਸ਼ ਕਰਕੇ ਅਵਤਾਰਵਾਦ ਦੀ ਨਵੀਨ ਅਤੇ ਸਾਮਿਅਕ ਵਿਆਖਿਆ ਕਰਦੇ ਹਨ।

### (vi) ਜਨਮਸਾਖੀ ਸਾਹਿਤ

26. 'ਜਨਮਸਾਖੀਆਂ ਦਾ ਵਿਸ਼ਾ-ਵਸਤੂ ਗੁਰੂ ਨਾਨਕ ਦੇਵ ਜੀ ਦੀਆਂ ਜੀਵਨ ਗਾਥਾਵਾਂ ਨੂੰ ਲੜੀਵਾਰ ਰੂਪ ਵਿਚ ਪੇਸ਼ ਕਰਨਾ ਹੈ। ਗੁਰੂ ਨਾਨਕ ਜੀ ਦੇ ਤੇਜਸਵੀ ਵਿਅਕਤਿਤਵ ਦਾ ਪ੍ਰਭਾਵ ਉਸ ਸਮੇਂ ਦੇ ਸਾਹਿਤ, ਸਮਾਜ ਅਤੇ ਰਾਜਨੀਤੀ ਉੱਤੇ ਅਮਿਟ ਸੀ। ਆਰੰਭ ਵਿਚ, ਭਾਵੇਂ ਉਨ੍ਹਾਂ ਨੂੰ ਸਾਧਾਰਣ ਵਿਅਕਤੀ ਸਮਝਿਆ ਜਾਂਦਾ ਰਿਹਾ ਹੋਵੇ, ਪਰ ਸਮਾਂ ਆਇਆ ਜਦੋਂ ਗੁਰੂ ਜੀ ਪੁਰਸ਼ ਤੋਂ ਪੁਰਸ਼ੋਤਮ ਦਿੱਸਣ ਲਗੇ। ਉਹ ਆਪਣੀਆਂ ਉਦਾਸੀਆਂ ਦੇ ਦੌਰਾਨ ਵਿਚ ਫਕੀਰਾਂ, ਸਾਧੂਆਂ, ਪੰਡਿਤਾਂ, ਯੋਗੀਆਂ, ਕਾਜ਼ੀਆਂ, ਸਿੱਧਾਂ

ਸੰਨਿਆਸੀਆਂ, ਗ੍ਰਿਹਸਤੀਆਂ, ਚੋਰਾਂ, ਠੱਗਾਂ, ਡਾਕੂਆਂ, ਰਾਜਿਆਂ ਆਦਿ ਨੂੰ ਮਿਲੇ। ਉਨ੍ਹਾਂ ਦੀ 'ਨਾਮ ਖੁਮਾਰੀ' ਨੇ ਬਾਬਰ ਤਕ ਨੂੰ ਹਿਲਾ ਦਿੱਤਾ। ਸਮਕਾਲੀਨ ਜਨਤਾ ਉਨ੍ਹਾਂ ਦੁਆਰਾ ਆਪਣੇ ਕਸ਼ਟਾਂ ਦਾ ਅੰਤ ਵੇਖਣ ਲਗੀ। ਅਜਿਹੀਆਂ ਭਾਵਨਾਵਾਂ ਗੁਰੂ ਜੀ ਦੇ ਸ਼ਰਧਾਲੂਆਂ ਦੇ ਮਨ ਵਿਚ ਧਸ ਚੁਕੀਆਂ ਸਨ। ਗੁਰੂ ਨਾਨਕ ਜੀ ਦੀ ਮ੍ਰਿਤੂ ਤੋਂ ਬਾਦ ਉਨ੍ਹਾਂ ਦੇ ਸ਼ਰਧਾਲੂਆਂ ਦੇ ਮਨ ਵਿਚ ਗੁਰੂ ਜੀ ਦੇ ਉਪਕਾਰਾਂ ਦੀ ਯਾਦ ਨੂੰ ਚਿਰ-ਜੀਵੀ ਬਣਾਉਣ ਦੀ ਭਾਵਨਾ ਉਤਪੰਨ ਹੋਈ, ਜਿਸ ਦਾ ਸਾਕਾਰ ਰੂਪ ਜਨਮਸਾਖੀਆਂ ਹਨ।

27. ਮੂਲ ਜਨਮਸਾਖੀ ਲਿਖਣ ਦੀ ਪ੍ਰੇਰਨਾ ਸ਼ਰਧਾਲੂਆਂ ਨੂੰ ਗੁਰੂ ਅੰਗਦ ਦੇਵ ਜੀ ਤੋਂ ਪ੍ਰਾਪਤ ਹੋਈ ਅਤੇ ਉਨ੍ਹਾਂ ਦੀ ਹੀ ਦੇਖ ਰੇਖ ਵਿਚ ਇਹ ਲਿਖੀ ਗਈ। ਇਸ ਦੇ ਲਿਖਵਾਉਣ ਦਾ ਪ੍ਰਯੋਜਨ 'ਜਗਤ ਦਾ ਉਧਾਰ' ਕਰਨਾ ਸੀ।[1] ਇਹ ਜਨਮਸਾਖੀ ਹੁਣ ਪ੍ਰਾਪਤ ਨਹੀਂ ਪਰ ਇਸੇ ਜਨਮਸਾਖੀ ਦੇ ਆਧਾਰ ਤੇ ਜਾਂ ਉਦੇਸ਼ ਵਿਸ਼ੇਸ਼ ਅਨੁਸਾਰ ਮੂਲ ਘਟਨਾਵਾਂ ਵਿਚ ਹੇਰ ਫੇਰ ਕਰ ਕੇ ਜਾਂ ਕਈ ਬਿਲਕੁਲ ਕਾਲਪਨਿਕ ਕਹਾਣੀਆਂ ਜੋੜ ਕੇ ਕਈ ਜਨਮਸਾਖੀਆਂ ਪਰਵਰਤੀ ਸ਼ਰਧਾਲੂਆਂ ਜਾਂ ਵਿਰੋਧੀ ਵਿਚਾਰਾਂ ਵਾਲਿਆਂ ਦੁਆਰਾ ਬਣਾਈਆਂ ਗਈਆਂ ਜਿਨ੍ਹਾਂ ਵਿਚੋਂ ਪ੍ਰਸਿੱਧ ਹਨ—ਪੁਰਾਤਨ ਜਨਮਸਾਖੀ, ਸੋਢੀ ਮੇਹਰਬਾਨ ਵਾਲੀ ਜਨਮਸਾਖੀ, ਭਾਈ ਬਾਲੇ ਵਾਲੀ ਜਨਮਸਾਖੀ ਅਤੇ ਹੰਦਾਲੀਆਂ ਵਾਲੀ ਜਨਮਸਾਖੀ। ਇਨ੍ਹਾਂ ਸਾਰੀਆਂ ਦਾ ਸਮਾਂ ਨਿਸਚਿਤ ਨਹੀਂ, ਨਾ ਹੀ ਕਿਸੇ ਦੀ ਗੁਰੂ-ਕਾਲ ਦੀ ਕੋਈ ਅਜਿਹੀ ਹਥ ਲਿਖਿਤ ਪੋਥੀ ਮਿਲਦੀ ਹੈ ਜਿਸ ਦੇ ਆਧਾਰ ਤੇ ਸਮਾਂ ਨਿਸਚਿਤ ਕੀਤਾ ਜਾ ਸਕੇ। ਖੋਜ ਦੇ ਦੌਰਾਨ ਵਿਚ ਸੰ: 1715 ਬਿ: ਵਿਚ ਲਿਖੀ ਇਕ ਜਨਮਸਾਖੀ, ਜੋ ਹੰਦਾਲੀਆਂ ਵਾਲੀ ਪ੍ਰਤੀਤ ਹੁੰਦੀ ਹੈ, ਮਿਲੀ ਹੈ। ਇਹ ਪੋਥੀ ਅਗੋਂ ਕਿਸੇ ਹੋਰ ਦਾ ਉਤਾਰਾ ਹੈ। ਇਸ ਦੇ ਅਧਿਐਨ ਦੀ ਆਗਿਆ ਪ੍ਰਾਪਤ ਨਹੀਂ ਹੋ ਸਕੀ, ਪਰ ਯਤਨ ਜਾਰੀ ਹੈ। ਪਾਠਕਾਂ ਤੇ ਵਿਦਵਾਨਾਂ ਦੇ ਅਵਲੋਕਨ ਅਰਬ ਇਸ ਦੇ ਅੰਤਿਮ ਪੰਨੇ ਦਾ ਫੋਟੋ-ਸਟੈਟ ਸਾਹਮਣੇ ਦਿੱਤਾ ਜਾਂਦਾ ਹੈ।

28 ਬਾਕੀਆਂ ਦੇ ਮੁਕਾਬਲੇ ਤੇ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਪੁਰਾਤਨ ਜਨਮ-ਸਾਖੀ ਜ਼ਿਆਦਾ ਪ੍ਰਾਚੀਨ ਹੈ। ਇਸ ਦਾ ਆਧਾਰ ਹੈ - ਹਾਫਜ਼ਾਬਾਦ ਅਤੇ ਵਲਾਇਤ ਵਾਲੀਆਂ ਇਸ ਸੰਬੰਧੀ ਹਥ ਲਿਖਿਤ ਪੋਥੀਆਂ।[2] ਇਸ ਦੇ ਕਰਤਾ ਬਾਰੇ ਵੀ ਅਜੇ ਨਿਰਣਾ ਨਹੀਂ ਹੋ ਸਕਿਆ, ਪਰ ਭਾਸ਼ਾ ਦੇ ਆਧਾਰ ਤੇ ਉਹ ਜੇਹਲਮ ਨਦੀ ਦੇ ਪਾਰ ਦਾ ਪ੍ਰਤੀਤ ਹੁੰਦਾ ਹੈ। ਡਾ: ਭਾਈ ਵੀਰ ਸਿੰਘ ਨੇ ਹੋਰਨਾਂ ਖੋਜੀਆਂ ਦੇ ਆਧਾਰ ਤੇ ਦਸਿਆ ਹੈ ਕਿ ਇਹ

---

1. ਬਾਲਾ ਕਰਤ ਉਚਾਰ, ਪੈੜੇ ਲਿਖੀ ਸੁਧਾਰ।
   ਲਿਖਾਈ ਅੰਗਦ ਗੁਰੂ, ਜਗ ਕੇ ਕਾਜ ਉਧਾਰ ॥79॥

   (ਨਾਨਕ ਪ੍ਰਕਾਸ਼ (ਹਿੰਦੀ) ਭਾਗ 1, ਪੰਨਾ-25)

2. ਪੁਰਾਤਨ ਜਨਮਸਾਖੀ, ਭੂਮਿਕਾ, ਪੰਨਾ (ਸ)

ਪਿੰਡੀਘੇਬ ਵਲ ਦੇ ਕਿਸੇ ਸੇਵਾਦਾਸ ਦੀ ਰਚਨਾ ਹੈ ।[1] ਮੈਕਾਲਿਫ ਨੇ ਵੀ ਸਰ ਅਤਰ ਸਿੰਘ ਦੀ ਸੂਚਨਾ ਦੇ ਆਧਾਰ ਤੇ ਇਸ ਨੂੰ ਸੇਵਾਦਾਸ ਦੀ ਰਚਨਾ ਮੰਨਿਆ ਹੈ ।[2] ਚੂੰਕਿ ਇਹ ਜਨਮ-ਸਾਖੀ ਪ੍ਰਾਚੀਨਤਾ ਦੀ ਅਧਿਕ ਪ੍ਰਤਿਨਿਧੀ ਹੈ, ਇਸ ਲਈ ਜਨਮਸਾਖੀਆਂ ਦੇ ਪੌਰਾਣਿਕ ਸਰੂਪ ਦਾ ਵਿਸ਼ਲੇਸ਼ਣ ਕਰਨ ਵੇਲੇ ਇਸੇ ਨੂੰ ਆਧਾਰ ਬਣਾਉਣਾ ਉਚਿਤ ਹੈ ।

29. ਪੁਰਾਤਨ ਜਨਮ-ਸਾਖੀ ਦਾ ਵਿਸ਼ਾ-ਵਸਤੂ ਗੁਰੂ ਨਾਨਕ ਜੀ ਦੇ ਜੀਵਨ ਸੰਬੰਧੀ ਘਟਨਾਵਾਂ ਦਾ ਲੜੀਵਾਰ ਵਰਣਨ ਹੈ । ਇਨ੍ਹਾਂ ਘਟਨਾਵਾਂ ਦਾ ਇਤਿਹਾਸਿਕ ਆਧਾਰ ਘਟ ਹੈ । ਗੁਰੂ ਨਾਨਕ ਦੇਵ ਜੀ ਨੂੰ ਦੂਜੇ ਧਰਮ ਪ੍ਰਵਰਤਕਾਂ ਤੋਂ ਉੱਚਾ ਸਿੱਧ ਕਰਨ ਲਈ-ਸ਼ਰਧਾਲੂ ਲੇਖਕ ਨੇ ਬਹੁਤ ਸਾਰੀਆਂ ਕਾਲਪਨਿਕ ਘਟਨਾਵਾਂ ਇਸ ਜਨਮਸਾਖੀ ਵਿਚ ਜੋੜ ਦਿਤੀਆਂ ਹਨ । ਫਲਸਰੂਪ, ਇਹ ਸਾਖੀਆਂ ਗੁਰੂ ਨਾਨਕ ਦੇਵ ਦੇ ਯਥਾਰਥ ਜੀਵਨ ਦੀ ਝਾਕੀ ਪੇਸ਼ ਕਰਨ ਵਿਚ ਅਸਮਰਥ ਹਨ ਅਤੇ ਇਸ ਦੀ ਥਾਂ ਤੇ ਉਨ੍ਹਾਂ ਦੇ ਚਰਿਤ੍ਰ ਵਿਚ ਕਿਸੇ ਪੌਰਾਣਿਕ ਅਵਤਾਰੀ ਪੁਰਸ਼ ਦਾ ਆਰੋਪਣ ਅਧਿਕ ਹੈ । ਇਸ ਦੀਆਂ ਪੌਰਾਣਿਕ ਪ੍ਰਵਿਰਤੀਆਂ ਦਾ ਵਿਸ਼ਲੇਸ਼ਣ ਤਿੰਨ ਪੱਖਾਂ ਤੋਂ ਕੀਤਾ ਜਾ ਸਕਦਾ ਹੈ —

(ੳ) ਸਾਖੀਕਾਰ ਦੁਆਰਾ ਗੁਰੂ ਨਾਨਕ ਦੇਵ ਦਾ ਚਰਿਤ੍ਰ-ਚਿਤ੍ਰਣ ।

(ਅ) ਦੂਜੇ ਪਾਤਰਾਂ ਦੁਆਰਾ ਗੁਰੂ ਨਾਨਕ ਦੇਵ ਦਾ ਚਰਿਤ੍ਰ-ਚਿਤ੍ਰਣ ।

(ੲ) ਕਰਾਮਾਤਾਂ ਦੁਆਰਾ ਗੁਰੂ ਨਾਨਕ ਦੇਵ ਦਾ ਚਰਿਤ੍ਰ-ਚਿਤ੍ਰਣ ।

30. (ੳ) ਸਾਖੀਕਾਰ ਦੁਆਰਾ ਗੁਰੂ ਨਾਨਕ ਦੇਵ ਦਾ ਚਰਿਤ੍ਰ-ਚਿਤ੍ਰਣ:ਸਾਖੀਕਾਰ ਨੇ ਜਿਥੇ ਆਪਣੇ ਵਲੋਂ ਕਥਾ-ਵਰਣਨ ਕੀਤਾ ਹੈ ਉਥੇ ਉਹ ਗੁਰੂ ਜੀ ਦੇ ਵਿਅਕਤਿਤਵ ਨੂੰ ਆਪਣੀ ਪੂਰਣ ਸ਼ਰਧਾਂਜਲੀ ਭੇਂਟ ਕਰਦਾ ਹੈ —

"੧੫੨੬ ਸੰਮਤ ਬਾਬਾ ਨਾਨਕੁ ਜਨਮਿਆ, ਵੈਸਾਖ ਮਾਹਿ ਤ੍ਰਿਤੀਆ, ਚਾਨਣੀ ਰਾਤਿ, ਅੰਮ੍ਰਿਤ ਵੇਲਾ, ਪਹਰ ਰਾਤ ਰਹੰਦੀ ਕੁ ਜਨਮਿਆ । ਅਨਹਦ ਸਬਦ ਪਰਮੇਸਰ ਕੇ ਦਰਬਾਰ ਵਾਜੇ । ਤੇਤੀਸ ਕਰੋੜੀ ਦੇਵਤਿਆਂ ਨਮਸਕਾਰ ਕੀਆ, ਚਉਸਠ ਜੋਗਣੀ, ਬਵੰਜਾਹ ਬੀਰ, ਛਿਆਂ ਜਤੀਆਂ, ਚੋਰਾਸੀਆਂ ਸਿਧਾਂ, ਨਵਾਂ ਨਾਥਾਂ ਨਮਸਕਾਰ ਕੀਆ, ਜੋ ਵਡਾ ਭਗਤ ਜਗਤ ਨਿਸਤਾਰਣ ਕਉ ਆਇਆ, ਇਸ ਕਉ ਨਮਸਕਾਰ ਕੀਜੀਐ ਜੀ ।"……

"ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਪੈਦਾ ਹੋਯਾ ਹੈ ਅਤੇ ਮੁਸਲਮਾਨ ਕਹਿਨ ਜੋ ਕੋਈ ਖੁਦਾਇ ਕਾ ਸਾਦਕੁ ਪੈਦਾ ਹੋਇਆ ਹੈ ।"[3]

1. ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ, ਭੂਮਿਕਾ, ਪੰਨਾ 27
2. ਦੀ ਸਿਖ ਰਿਲੀਜਨ……ਮੈਕਾਲਿਫ, ਭਾਗ 1, ਭੂਮਿਕਾ, ਪੰਨਾ 86
3. ਪੁਰਾਤਨ ਜਨਮਸਾਖੀ, ਪੰ: 1

ੳਕਤ ਪੰਕਤੀਆਂ ਅਨੁਸਾਰ ਲੇਖਕ ਦਾ ਨਾਇਕ ਇਕ ਅਵਤਾਰ ਹੈ, ਜਿਸਨੂੰ ਸਾਰੀਆਂ ਸ਼ਕਤੀਆਂ ਨਮਸਕਾਰ ਕਰਦੀਆਂ ਹਨ ।

31. (ਅ) ਦੂਜੇ ਪਾਤਰਾਂ ਦੁਆਰਾ ਗੁਰੂ ਨਾਨਕ ਦੇਵ ਦਾ ਚਰਿਤ੍ਰ-ਚਿਤ੍ਰਣ : ਜਦੋਂ ਵੀ ਗੁਰੂ ਨਾਨਕ ਦੇਵ ਦੁਆਰਾ ਕੋਈ ਵਿਚਿਤ੍ਰ ਘਟਨਾ ਘਟਿਤ ਹੁੰਦੀ ਹੈ ਤਾਂ ਉਸ ਤੋਂ ਪ੍ਰਭਾਵਿਤ ਹੋਏ ਲੋਕ ਉਨ੍ਹਾਂ ਵਿਚ ਕਿਸੇ ਮਹਾਂ ਪੁਰਸ਼ ਦੀ ਕਲਪਨਾ ਕਰਨਾ ਸ਼ੁਰੂ ਕਰ ਦਿੰਦੇ ਹਨ ਅਤੇ ਗੁਰੂ ਜੀ ਦੇ ਸੰਬੰਧ ਵਿਚ ਜੋ ਕੁਝ ਕਹਿੰਦੇ ਹਨ, ਉਸ ਨਾਲ ਗੁਰੂ ਨਾਨਕ ਜੀ ਇਕ ਅਤਿ-ਮਾਨਵ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ । ਉਦਾਹਰਣ ਵਜੋਂ ਤਲਵੰਡੀ ਖੇਤਰ ਦੇ ਪ੍ਰਬੰਧਕ ਰਾਏ ਬੁਲਾਰ ਭੱਟੀ ਦੇ ਸਾਹਮਣੇ ਗੁਰੂ ਨਾਨਕ ਜੀ ਦੇ ਵਿਰੁੱਧ ਇਕ ਕਿਸਾਨ ਸ਼ਿਕਾਇਤ ਲੈ ਕੇ ਆਉਂਦਾ ਹੈ ਕਿ ਨਾਨਕ ਦੀਆਂ ਮੱਝਾਂ ਨੇ ਉਸ ਦੇ ਖੇਤ ਨੂੰ ਉਜਾੜ ਦਿੱਤਾ ਹੈ । ਉੱਤਰ ਵਿਚ ਗੁਰੂ ਨਾਨਕ ਖੇਤ ਦੇ ਨਸ਼ਟ ਨਾ ਹੋਣ ਦਾ ਵਿਸ਼ਵਾਸ ਦਿਵਾਉਂਦੇ ਹਨ । ਕਿਸਾਨ ਆਪਣੇ ਖੇਤ ਨੂੰ ਫਿਰ ਹਰਿਆ ਭਰਿਆ ਵੇਖਕੇ ਸ਼ਰਮਿੰਦਾ ਹੁੰਦਾ ਹੈ ਅਤੇ ਰਾਇ ਬੁਲਾਰ ਵੀ ਉਸਨੂੰ ਝੂਠਾ ਸਿੱਧ ਕਰਦਾ ਹੈ । ਦੂਜੇ ਦਿਨ ਸ਼ਿਕਾਰ ਗਿਆ ਰਾਏ ਬੁਲਾਰ ਵੇਖਦਾ ਹੈ ਕਿ ਜਿਸ ਬ੍ਰਿਛ ਹੇਠਾਂ ਗੁਰੂ ਨਾਨਕ ਜੀ ਸੁੱਤੇ ਪਏ ਹਨ, ਉਸ ਦੀ ਛਾਂ ਨਿਸਚਲ ਹੈ ਜਦ ਕਿ ਹੋਰਨਾਂ ਬ੍ਰਿਛਾਂ ਦੀ ਛਾਂ ਆਪਣੀ ਦਿਸ਼ਾ ਅਤੇ ਸਥਾਨ ਬਦਲ ਚੁਕੀ ਹੈ । ਇਸ ਘਟਨਾ ਤੋਂ ਪ੍ਰਭਾਵਿਤ ਹੋਇਆ ਰਾਏ ਬੁਲਾਰ ਕਹਿੰਦਾ ਹੈ, "ਯਾਰੋ ! ਕਲ ਵਾਲੀ ਭੀ ਗਲਿ ਡਿਠੀ ਹੈ, ਅਰੁ ਏਹੋ ਵੀ ਦੇਖਹੁ, ਏਹ ਖਾਲੀ ਨਾਹੀ । ਤਬਿ ਰਾਇਬੁਲਾਰ ਭੱਟੀ ਘਰਿ ਆਇਆ । ਆਇ ਕਰਿ ਕਾਲੂ ਨੂੰ ਸਦਾਇਓਸੁ, ਅਰੁ ਆਖਿਓਸੁ : ਕਾਲੂ ! ਮਤੁ ਇਸੁ ਪੁਤ੍ਰ ਨੋ ਫਿਟੁ ਮਰੁ ਦੇਂਦਾ ਹੋਵੇ, ਏਹੁ ਮਹਾਪੁਰਖੁ ਹੈ, ਇਸਦਾ ਸਦਕਾ ਮੇਰਾ ਸਹਰੁ ਵਸਦਾ ਹੈ । ਕਾਲੂ ਤੂੰ ਭੀ ਨਿਹਾਲੁ ਹੋਆ, ਅਤੇ ਮੈਂ ਭੀ ਨਿਹਾਲੁ ਹਾਂ, ਜਿਸ ਦੇ ਸਹਰ ਵਿਚਿ ਇਹੁ ਪੈਦਾ ਹੋਆ ਹੈ ।"[1]

ਇਸੇ ਤਰ੍ਹਾਂ ਜਦੋਂ ਗੁਰੂ ਨਾਨਕ ਜੀ ਇਕ ਦਿਨ ਅਚਾਨਕ ਵੇਈਂ ਪ੍ਰਵੇਸ਼ ਕਰਦੇ ਹਨ, ਤਾਂ ਕਈ ਦਿਨ ਬਾਹਰ ਨਹੀਂ ਆਉਂਦੇ । ਸਾਖੀਕਾਰ ਨੇ ਉਨ੍ਹਾਂ ਨੂੰ ਪ੍ਰਭੂ ਪਾਸ ਜਗਤ ਉੱਧਾਰ ਵਾਸਤੇ ਸਲਾਹ-ਮਸ਼ਵਰਾ ਕਰਨ ਲਈ ਭੇਜਿਆ ਹੈ ਅਤੇ ਪ੍ਰਭੂ ਵਲੋਂ ਗੁਰੂ ਨਾਨਕ ਨੂੰ ਜੋ ਆਗਿਆ ਮਿਲੀ ਹੈ ਉਸਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸਾਖੀਕਾਰ ਦਾ ਉਦੇਸ਼ ਹੈ — ਗੁਰੂ ਨਾਨਕ ਨੂੰ ਈਸ਼ਵਰ ਦਾ ਭੇਜਿਆ ਹੋਇਆ ਅਵਤਾਰ ਸਿੱਧ ਕਰਨਾ । ਪਰਮੇਸ਼ਵਰ ਗੁਰੂ ਨਾਨਕ ਨੂੰ ਕਹਿੰਦੇ ਹਨ —

"ਨਾਨਕ ਜਿਸੁ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ । ਜਿਸੁ ਉਪਰਿ ਤੇਰਾ ਕਰਮੁ ਤਿਸ ਉਪਰਿ ਮੇਰਾ ਕਰਮੁ । ਮੇਰਾ ਨਾਉ ਪਾਰਬ੍ਰਹਮੁ ਪਰਮੇਸਰੁ, ਅਰ ਤੇਰਾ ਨਾਉਂ ਗੁਰੂ ਪਰਮੇਸਰੁ ।"[2]

---

1. ਪੁਰਾਤਨ ਜਨਮਸਾਖੀ, ਪੰ: 7, ਸਾਖੀ 5
2. ਪੁਰਾਤਨ ਜਨਮਸਾਖੀ, ਪੰ: 15

ਕੁਝਕੁ ਅਜਿਹੇ ਉਦਗਾਰ ਹੋਰ ਸਾਖੀਆਂ (ਅੰਕ 11, 18, 30, 35 ਆਦਿ) ਵਿਚ ਵੀ ਪ੍ਰਗਟ ਕੀਤੇ ਗਏ ਹਨ।

32 (ੲ) ਕਰਾਮਾਤਾਂ ਦੁਆਰਾ ਗੁਰੂ ਨਾਨਕ ਦੇਵ ਦਾ ਚਰਿਤ੍ਰ-ਚਿਤ੍ਰਣ : ਗੁਰੂ ਨਾਨਕ ਦੇਵ ਦੀ ਜੀਵਨੀ ਵਿਚ ਸਾਖੀਕਾਰ ਨੇ ਬਹੁਤ ਸਾਰੀਆਂ ਕਰਾਮਾਤਾਂ ਜੋੜੀਆਂ ਹਨ। ਕਈਆਂ ਦਾ ਜ਼ਿਕਰ ਤਾਂ ਉਪਰ ਹੋ ਚੁਕਾ ਹੈ। ਇਨ੍ਹਾਂ ਕਰਾਮਾਤਾਂ ਦੇ ਆਧਾਰ ਤੇ ਪ੍ਰਤੀਤ ਹੁੰਦਾ ਹੈ ਕਿ ਨਾਸ਼ ਅਤੇ ਨਿਰਮਾਣ ਜਿਹੀਆਂ ਸ਼ਕਤੀਆਂ ਉਤੇ ਗੁਰੂ ਨਾਨਕ ਦਾ ਪੂਰਣ ਅਧਿਕਾਰ ਹੈ। ਤਦੇ ਤਾਂ ਕੌੜੇ ਫਲ ਖਾ ਕੇ ਬੀਮਾਰ ਹੋਏ ਮਰਦਾਨੇ ਨੂੰ ਦੁਬਾਰਾ ਰਾਜ਼ੀ ਕਰਦੇ ਹੋਇਆਂ ਗੁਰੂ ਜੀ ਕਹਿੰਦੇ ਹਨ—

"ਮਰਦਾਨਿਆ ! ਤੁਧੁ ਬੁਰਾ ਕੀਤਾ ਸੀ ਜੋ ਮੁਹਿ ਪਾਏ ਸਨਿ, ਏਹੁ ਬਿਖ ਫਲ ਸਨਿ, ਪਰ ਬਚਨ ਕਰਿਕੈ ਅੰਮ੍ਰਿਤ ਫਲ ਹੋਇ ਸਨਿ। ਤਬ ਬਾਬੈ ਮਥੈ ਉਪਰ ਪੈਰੁ ਰਖਿਆ, ਤਬ ਚੰਗਾ ਭਲਾ ਹੋਆ, ਉਠਿ ਬੈਠਾ।"[1]

ਗੁਰੂ ਨਾਨਕ ਜੀ ਦੇ ਸਾਥੀ ਮਰਦਾਨੇ ਦੇ ਭੋਲੇਪਨ ਨੂੰ ਕਈ ਸਾਖੀਆਂ ਵਿਚ ਦਰਸਾ ਕੇ ਗੁਰੂ ਜੀ ਨੂੰ ਕਰਾਮਾਤ ਵਿਖਾਉਣ ਲਈ ਅਵਸਰ ਜੁਟਾਏ ਗਏ ਹਨ। ਅਸਚਰਜ ਦੀ ਗਲ ਇਹ ਹੈ ਕਿ ਗੁਰੂ ਜੀ ਦਾ ਅਤਿ ਨਿਕਟਵਰਤੀ ਮਰਦਾਨਾ ਕਈ ਵਾਰ ਗੁਰੂ ਨਾਨਕ ਜੀ ਦੀ ਸ਼ਕਤੀ ਨੂੰ ਦੇਖ ਚੁਕਾ ਸੀ ਪਰ ਫਿਰ ਵੀ ਉਨ੍ਹਾਂ ਨੂੰ ਨਾ ਸਮਝਣਾ ਅਤੇ ਆਪਣਾ ਭੋਲਾਪਨ ਦਿਖਾਉਣਾ ਯਥਾਰਥ ਦੀ ਕਸੌਟੀ ਉਪਰ ਠੀਕ ਨਹੀਂ ਉਤਰਦਾ। ਅਸਲ ਵਿਚ, ਗੁਰੂ ਨਾਨਕ ਨੂੰ ਪੁਰਾਣ-ਪੁਰਸ਼ ਦਿਖਾਉਣਾ ਜਨਮ-ਸਾਖੀਆਂ ਦਾ ਕਾਰਜ ਹੈ ਅਤੇ ਇਸ ਦੀ ਪੂਰਤੀ ਲਈ ਇਹ ਕਰਾਮਾਤੀ ਰੰਗਣ ਵਾਲੀਆਂ ਘਟਨਾਵਾਂ ਬਿਲਕੁਲ ਜ਼ਰੂਰੀ ਹਨ। ਮੱਕੇ ਵਾਲੀ ਸਾਖੀ ਇਸ ਕਥਨ ਦੀ ਹੋਰ ਵੀ ਪੁਸ਼ਟੀ ਕਰਦੀ ਹੈ। ਸ਼ਾਇਦ ਗੁਰੂ ਨਾਨਕ ਨੇ ਕਾਜ਼ੀ ਰੁਕਨ ਦੀਨ ਨੂੰ ਆਪਣੀਆਂ ਟੰਗਾਂ ਉਸ ਪਾਸੇ ਵਲ ਕਰ ਦੇਣ ਲਈ ਕਿਹਾ ਹੋਵੇ ਜਿਸ ਪਾਸੇ 'ਕਾਬਾ' ਨਾ ਹੋਵੇ ਅਤੇ ਇਸ ਤੋਂ ਹੀ ਕਾਜ਼ੀ ਆਪਣਾ ਭਰਮ ਦੂਰ ਕਰ ਬੈਠਾ ਹੋਵੇ। ਪਰ ਸਾਖੀਕਾਰ ਨੇ ਤਾਂ ਕਾਜ਼ੀ ਦੁਆਰਾ ਗੁਰੂ ਨਾਨਕ ਦੇਵ ਦੀਆਂ ਲੱਤਾਂ ਘੁਮਾਣ ਦੇ ਨਾਲ ਨਾਲ ਮਸਜਿਦ ਦੇ ਮਹਿਰਾਬ ਨੂੰ ਵੀ ਘੁਮਾਇਆ ਹੈ।[2] ਇਸੇ ਤਰ੍ਹਾਂ ਦੀਆਂ ਕਈ ਹੋਰ ਘਟਨਾਵਾਂ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਨੂੰ ਹੋਰਨਾਂ ਧਰਮਾਂ ਦੇ ਪ੍ਰਵਰਤਕਾਂ ਤੋਂ ਸ੍ਰੇਸ਼ਠ ਦਿਖਾਉਣ ਦਾ ਯਤਨ ਕੀਤਾ ਗਿਆ ਹੈ।

'ਪੁਰਾਤਨ ਜਨਮ-ਸਾਖੀ' ਵਿਚ ਨਾ ਤਾਂ ਕਿਸੇ ਪੌਰਾਣਿਕ ਅਵਤਾਰ ਦੀ ਕਥਾ ਦਾ ਚਿਤ੍ਰਣ ਹੈ ਅਤੇ ਨਾ ਹੀ ਕਿਸੇ ਅਵਤਾਰ ਜਾਂ ਪੌਰਾਣਿਕ ਪੁਰਸ਼ ਦੀ ਆਲੋਚਨਾ ਕੀਤੀ

1. ਪੁਰਾਤਨ ਜਨਮਸਾਖੀ—ਪੰ. 47
2. ਉਹੀ, ਪੰ. 51

ਗਈ ਹੈ । ਹਾਂ, ਕਈ ਇਕ ਪੁਰਾਣ ਵਰਣਿਤ ਨਾਂਵਾਂ ਦਾ ਕਿਤੇ ਕਿਤੇ ਪ੍ਰਯੋਗ ਅਵੱਸ਼ ਕੀਤਾ ਗਿਆ ਹੈ । ਕੁਲ ਮਿਲਾ ਕੇ 'ਪੁਰਾਤਨ ਜਨਮ-ਸਾਖੀ' ਦੀ ਪੌਰਾਣਿਕ ਭਾਵਨਾ ਦਾ ਸਰੂਪ ਇਤਿਹਾਸਿਕ ਪੁਰਸ਼ ਨੂੰ ਪੁਰਾਣ ਪੁਰਸ਼ ਦੇ ਰੂਪ ਵਿਚ ਹੀ ਚਿਤਰਨਾ ਹੈ । ਇਹੀ ਭਾਵਨਾ ਥੋੜੇ ਅੰਤਰ ਨਾਲ ਸਾਰੀਆਂ ਜਨਮ-ਸਾਖੀਆਂ ਵਿਚ ਵਿਦਮਾਨ ਹੈ । ਜਨਮਸਾਖੀਆਂ ਦੀ ਇਹ ਪਰੰਪਰਾ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਵੀ ਚਲਦੀ ਰਹੀ, ਉਸ ਉਤੇ ਵਿਚਾਰ ਕਰਨ ਦਾ ਅਵਸਰ ਛੇਵੇਂ ਪ੍ਰਕਰਣ ਵਿਚ ਆਵੇਗਾ ।

33. ਉਪਰੋਕਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੀ ਰਚਨਾ ਤੋਂ ਪਹਿਲਾਂ ਪੰਜਾਬ ਵਿਚ ਇਕ ਵਿਸ਼ੇਸ਼ ਪੌਰਾਣਿਕ ਪਰੰਪਰਾ ਰਹੀ ਹੈ ਅਤੇ ਦਸਮ ਗ੍ਰੰਥ ਦੀਆਂ ਪੌਰਾਣਿਕ ਰਚਨਾਵਾਂ ਉਸੇ ਪਰੰਪਰਾ ਦੀਆਂ ਸਾਮਿਅਕ ਮਹੱਤਵ ਅਨੁਸਾਰ ਮਹੱਤਵ ਪੂਰਣ ਅਤੇ ਇਤਿਹਾਸਿਕ ਕੜੀਆਂ ਹਨ । ਹਨੂਮਾਨ-ਨਾਟਕ ਇਨ੍ਹਾਂ ਕ੍ਰਿਤੀਆਂ ਦਾ ਪੂਰਬਗਾਮੀ ਹੈ । ਸੰਖੇਪ ਵਿਚ ਦਸਮ ਗ੍ਰੰਥ ਤੋਂ ਪੂਰਬਵਰਤੀ ਪੌਰਾਣਿਕ ਪਰੰਪਰਾ ਦੀਆਂ ਪ੍ਰਮੁਖ ਪ੍ਰਵਿਰਤੀਆਂ ਹਨ—(1) ਪੌਰਾਣਿਕ ਕਥਾਵਾਂ ਦੇ ਆਧਾਰ ਤੇ ਪ੍ਰਬੰਧਾਤਮਕ ਕ੍ਰਿਤੀਆਂ ਦੀ ਰਚਨਾ ; (2) ਪੌਰਾਣਿਕ ਕਥਾਵਾਂ ਦੇ ਆਧਾਰ ਤੇ ਲਘੂ ਕਥਾਵਾਂ ਦੀ ਸਿਰਜਨਾ ; (3) ਪੌਰਾਣਿਕ ਸ਼ਬਦਾਵਲੀ, ਦ੍ਰਿਸ਼ਟਾਂਤਾਂ ਅਤੇ ਸੰਕੇਤਾਂ ਦੀ ਵਰਤੋਂ ; (4) ਇਤਿਹਾਸਿਕ ਵਿਅਕਤੀਆਂ ਵਿਚ ਅਵਤਾਰੀ ਸ਼ਕਤੀ ਦੀ ਕਲਪਨਾ ।

# ਪੌਰਾਣਿਕ ਸਰੋਤ

1. ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਅਸਲ ਵਿਚ 'ਬਚਿਤ੍ਰ ਨਾਟਕ' ਅਤੇ 'ਚਰਿਤ੍ਰੋਪਾਖਿਆਨ' ਨਾਮਕ ਦੋ ਪ੍ਰਧਾਨ ਰਚਨਾਵਾਂ ਵਿਚ ਹੀ ਸੰਕਲਿਤ ਹਨ। 'ਵਾਰ ਦੁਰਗਾ ਕੀ' ਇਨ੍ਹਾਂ ਤੋਂ ਭਿੰਨ ਅਤੇ ਸੁਤੰਤਰ ਰਚਨਾ ਹੈ। ਇਹ ਸਾਰੀਆਂ ਕ੍ਰਿਤੀਆਂ ਪ੍ਰਕਥਨਾਤਮਕ (Narrative) ਹਨ ਅਤੇ ਇਨ੍ਹਾਂ ਦਾ ਵਰਗੀਕਰਣ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ—

(1) ਵਡੀਆਂ ਪ੍ਰਕਥਨਾਤਮਕ ਕ੍ਰਿਤੀਆਂ,
(2) ਨਿੱਕੀਆਂ ਪ੍ਰਕਥਨਾਮਕ ਕ੍ਰਿਤੀਆਂ,
(3) ਉਪਾਖਿਆਨ।

(1) ਵਡੀਆਂ ਪ੍ਰਕਥਨਾਤਮਕ ਕ੍ਰਿਤੀਆਂ : ਅਜਿਹੀਆਂ ਕ੍ਰਿਤੀਆਂ ਜਿਨ੍ਹਾਂ ਵਿਚ ਚਰਿਤ੍ਰ-ਨਾਇਕ ਦੇ ਜੀਵਨ ਦਾ ਸੰਪੂਰਣ ਵਿਵਰਣ ਦਿਤਾ ਗਿਆ ਹੈ। ਦਸਮ ਗ੍ਰੰਥ ਵਿਚ ਇਸ ਪ੍ਰਕਾਰ ਦੀਆਂ ਕ੍ਰਿਤੀਆਂ ਕੇਵਲ ਦੋ ਹਨ—(ੳ) 'ਕ੍ਰਿਸ਼ਨਾਵਤਾਰ' ਅਤੇ (ਅ) 'ਰਾਮਾਵਤਾਰ' (ਚੌਬੀਸ ਅਵਤਾਰ ਪ੍ਰਸੰਗ ਵਿਚੋਂ)।

(2) ਨਿੱਕੀਆਂ ਪ੍ਰਕਥਾਨਮਕ ਕ੍ਰਿਤੀਆਂ-ਇਨ੍ਹਾਂ ਵਿਚ ਚਰਿਤ੍ਰ-ਨਾਇਕ ਜਾਂ ਚਰਿਤ੍ਰ-ਨਾਇਕਾ ਦਾ ਸੰਪੂਰਣ ਜੀਵਨ-ਵਿਵਰਣ ਨਾ ਹੋ ਕੇ ਉਸ ਦੇ ਜੀਵਨ ਦੇ ਕੇਵਲ ਇਕ ਪੱਖ ਦਾ ਹੀ ਚਿਤ੍ਰਣ ਹੈ। ਦਸਮ ਗ੍ਰੰਥ ਵਿਚ ਇਸ ਪ੍ਰਕਾਰ ਦੀਆਂ ਛੇ ਕ੍ਰਿਤੀਆਂ ਹਨ—

(ੳ) ਚੰਡੀ-ਚਰਿਤ੍ਰ (ਉਕਤਿ-ਬਿਲਾਸ),
(ਅ) ਚੰਡੀ-ਚਰਿਤ੍ਰ (2),
(ੲ) ਵਾਰ ਦੁਰਗਾ ਕੀ,
(ਸ) ਨਿਹਕਲੰਕੀ ਅਵਤਾਰ ('ਚੌਬੀਸ ਅਵਤਾਰ' ਪ੍ਰਸੰਗ ਵਿਚੋਂ),
(ਹ) ਦੱਤ ਅਵਤਾਰ ('ਰੁਦ੍ਰ ਅਵਤਾਰ' ਵਿਚੋਂ),
(ਕ) ਪਾਰਸਨਾਥ ਅਵਤਾਰ ('ਰੁਦ੍ਰ ਅਵਤਾਰ' ਵਿਚੋਂ)।

(3) ਉਪਾਖਿਆਨ : ਇਨ੍ਹਾਂ ਵਿਚ ਚਰਿਤ੍ਰ-ਨਾਇਕ ਜਾਂ ਚਰਿਤ੍ਰ-ਨਾਇਕਾ ਦੇ ਜੀਵਨ ਦੀ ਕਿਸੇ ਵਿਸ਼ੇਸ਼ ਘਟਨਾ ਦਾ ਵਿਵਰਣ ਪੇਸ਼ ਕੀਤਾ ਗਿਆ ਹੈ। ਇਨ੍ਹਾਂ ਨੂੰ ਸੁਵਿਧਾ ਲਈ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ—

(ੳ) 'ਚੌਬੀਸ ਅਵਤਾਰ' ਵਿਚੋਂ : ਮਛ, ਕਛ, ਨਰ-ਨਾਰਾਇਣ, ਮਹਾਮੋਹਿਨੀ, ਬੈਰਾਹ, ਨਰਸਿੰਘ, ਬਾਵਨ, ਪਰਸਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਅਦਿਤੀ ਪੁਤਰ, ਸ਼ੇਸ਼-ਸਈ,

ਅਰਹੰਤ ਦੇਵ, ਮਨੂ ਰਾਜਾ, ਧੰਨਵੰਤਰੀ, ਸੂਰਜ, ਚੰਦ੍ਰ, ਨਰ, ਬੋਧ ਅਵਤਾਰ ਅਤੇ ਮੀਰ ਮਹਿਦੀ।

(ਅ) 'ਬ੍ਰਹਮ ਅਵਤਾਰ' ਵਿਚੋਂ : ਬਾਲਮੀਕ, ਕਸ਼ਪ, ਸ਼ੁਕ੍ਰ, ਬ੍ਰਿਸਪਤੀ, ਵਿਆਸ, ਛੇ ਸ਼ਾਸਤ੍ਰੋਧਾਰਕ ਅਤੇ ਕਾਲੀਦਾਸ।

(ੲ) ਚਰਿਤ੍ਰੋਪਖਿਆਨ ਵਿਚੋਂ : ਕ੍ਰਿਸ਼ਨ-ਰਾਧਕਾ (ਚਰਿਤ੍ਰ ਅੰਕ 12), ਕ੍ਰਿਸ਼ਨ-ਰਾਧਾ (80), ਕੈਕਈ-ਦਸਰਥ (102), ਗੌਤਮ-ਅਹਿਲਿਆ (115), ਸੁੰਦ-ਉਪਸੁੰਦ ਤਿਲੋਤਮਾ (116) ਸਚੀ-ਜੁਜਾਤੀ (117), ਵ੍ਰਿੰਦਾ-ਜਲੰਧਰ-ਵਿਸ਼ਨੂੰ (120), ਮੋਹਿਨੀ-ਦੈਤ (123), ਰਾਮ-ਰਾਵਣ-ਇੰਦੁਮਤੀ (125), ਅਰਜਨ-ਦ੍ਰੋਪਦੀ (137), ਪਾਰਬਤੀ-ਭਸਮਾਂਗਦ-ਸ਼ਿਵ (141), ਊਸ਼ਾ-ਅਨਿਰੁਧ (142), ਲਛਮੀ-ਵਿਸ਼ਨੂੰ-ਜੰਭਾਸੁਰ (152), ਨਲ-ਦਮਯੰਤੀ (157), ਦ੍ਰੋਪਦੀ-ਪਾਂਡਵ-ਕੀਚਕ (184), ਨਰਕਾਸੁਰ-ਰਾਨੀ-ਕ੍ਰਿਸਨ (203), ਬ੍ਰਹਮਾ-ਮੁਨਿਪਤਨੀ (319), ਕ੍ਰਿਸ਼ਨ-ਰੁਕਮਣੀ (320), ਅਤੇ ਮਹਾਕਾਲ-ਦੀਰਘ ਦਾੜ (405)।

2. ਕਵੀ ਕਿਸੇ ਪ੍ਰਸੰਗ ਨੂੰ ਲੈ ਕੇ ਆਪਣੀ ਯੋਗਤਾ ਅਤੇ ਰੁਚੀ ਅਨੁਸਾਰ ਉਸ ਦੇ ਰੂਪ ਨੂੰ ਬਦਲਦਾ ਜਾਂ ਵਧਾਂਦਾ ਘਟਾਂਦਾ ਹੈ। ਇਸ ਲਈ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੇ ਸਰੋਤ ਪੁਰਾਣਾਂ ਵਿਚ ਹੁੰਦੇ ਹੋਇਆਂ ਵੀ ਇਹ ਨਹੀਂ ਕਿਹਾ ਜਾ ਸਕਦਾ ਕਿ ਇਨ੍ਹਾਂ ਕ੍ਰਿਤੀਆਂ ਦੇ ਕਵੀਆਂ ਨੇ ਪੌਰਾਣਿਕ ਕਥਾਵਾਂ ਨੂੰ ਇੰਨ ਬਿੰਨ ਗ੍ਰਹਿਣ ਕੀਤਾ ਹੈ। ਇਨ੍ਹਾਂ ਦੇ ਕਵੀਆਂ ਦਾ ਉੱਦੇਸ਼ ਪੁਰਾਣਾਂ ਦਾ ਅਨੁਵਾਦ ਕਰਨਾ ਨਹੀਂ ਸੀ, ਸਗੋਂ ਉਸ ਸਮੇਂ ਦੇ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਸੰਕਟਾਂ ਵਿਚ ਫਸੀ ਹਿੰਦੂ ਜਨਤਾ ਨੂੰ ਮੁਕਤ ਕਰਨ ਲਈ ਪ੍ਰਸਿੱਧ ਪੌਰਾਣਿਕ ਪ੍ਰਸੰਗਾਂ ਨੂੰ ਸਾਮਿਅਕ ਸਥਿਤੀਆਂ ਦੇ ਅਨੁਰੂਪ ਭਾਸ਼ਾ ਵਿਚ ਲਿਪੀ-ਬੱਧ ਕਰਨਾ ਸੀ[1]। ਇਨ੍ਹਾਂ ਕਵੀਆਂ ਦੁਆਰਾ ਕਥਾ-ਪ੍ਰਸੰਗਾਂ ਵਿਚ ਅੰਤਰ ਉਪਸਥਿਤ ਕਰਨਾ ਉਸ ਵੇਲੇ ਹੋਰ ਵੀ ਘਟ ਆਪੱਤੀਜਨਕ ਹੋ ਜਾਂਦਾ ਹੈ, ਜਦ ਇਕ ਹੀ ਕਥਾ-ਪ੍ਰਸੰਗ ਵੱਖ-ਵੱਖ ਪੁਰਾਣਾਂ ਵਿਚ ਸੰਪ੍ਰਦਾਇਕਤਾ ਦੇ ਪ੍ਰਭਾਵ ਕਰਕੇ ਅੱਡ-ਅੱਡ ਰੂਪ ਧਾਰਨ ਕਰ ਗਿਆ ਹੋਵੇ।

3. ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੇ ਸਰੋਤ ਲਭਣ ਲਈ ਪ੍ਰਸਿੱਧ ਅਠਾਰਾਂ ਪੁਰਾਣਾਂ ਤੋਂ ਛੁਟ ਦੇਵੀ ਭਾਗਵਤ ਪੁਰਾਣ, ਵਾਯੂ ਪੁਰਾਣ, ਹਰਿਵੰਸ਼ ਪੁਰਾਣ, ਮਹਾਭਾਰਤ ਅਤੇ ਰਾਮਾਇਣ ਨੂੰ ਵੀ ਇਸ ਅਧਿਐਨ ਵਿਚ ਸ਼ਾਮਿਲ ਕੀਤਾ ਗਿਆ ਹੈ ਅਤੇ ਨਿਹਕਲੰਕੀ

---

1. (1) ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥ 2491॥
(ਕ੍ਰਿਸ਼ਨਾ ਅਵਤਾਰ)

(2) ਚੰਡ ਚਰਿਤ੍ਰ ਕਵਿਤਨ ਮੈਂ ਬਰਨਿਓ ਸਭ ਹੀ ਰਸ ਰੁਦ੍ਰ ਮਈ ਹੈ। .........
ਕਉਤਕ ਹੇਤ ਕਰੀ ਕਵਿ ਨੇ ਸਤਿਸਯ ਕੀ ਕਥਾ ਇਹ ਪੂਰੀ ਭਈ ਹੈ॥ 232॥
(ਚੰਡੀ-ਚਰਿਤ੍ਰ, ਉਕਤਿ ਬਿਲਾਸ]

ਅਵਤਾਰ (ਕਲਕੀ ਅਵਤਾਰ) ਦੇ ਸਰੋਤ ਨੂੰ ਨਿਰਣਿਤ ਕਰਨ ਲਈ ਕਲਕੀ ਪੁਰਾਣ ਨੂੰ ਵੀ ਇਸ ਸੀਮਾ ਦੇ ਅੰਤਰਗਤ ਲੈਣਾ ਪਿਆ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਪੁਰਾਣਾਂ ਦੇ ਰਚਨਾ ਕਾਲ ਤੋਂ ਲੈ ਕੇ ਦਸਮ ਗ੍ਰੰਥ ਤਕ ਸੰਸਕ੍ਰਿਤ, ਅਪਭ੍ਰੰਸ਼, ਹਿੰਦੀ ਆਦਿ ਕਈਆਂ ਭਾਸ਼ਾਵਾਂ ਵਿਚ ਅਨੇਕ ਪੌਰਾਣਿਕ ਰਚਨਾਵਾਂ ਲਿਖੀਆਂ ਗਈਆਂ ਅਤੇ ਭਿੰਨ-ਭਿੰਨ ਕਵੀਆਂ ਦੁਆਰਾ ਉਨ੍ਹਾਂ ਵਿਚ ਵਸਤੂ ਅਤੇ ਭਾਵਨਾ ਸੰਬੰਧੀ ਅਨਗਿਣਤ ਤਬਦੀਲੀਆਂ ਉਪਸਥਿਤ ਕਰ ਦਿਤੀਆਂ ਗਈਆਂ । ਉਨ੍ਹਾਂ ਤਬਦੀਲੀਆਂ ਨੇ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਪ੍ਰਭਾਵਿਤ ਕੀਤਾ ਹੋਵੇਗਾ, ਪਰ ਚੂੰਕਿ ਵਿਚਾਰਾਧੀਨ ਕ੍ਰਿਤੀਆਂ ਦੇ ਕਵੀ ਪੁਰਾਣਾਂ ਨਾਲ ਆਪਣਾ ਸਿਧਾ ਸੰਬੰਧ ਪ੍ਰਤਖ ਜਾਂ ਅਪ੍ਰਤਖ ਰੂਪ ਵਿਚ ਕਿਤੇ ਕਿਤੇ ਜੋੜਦੇ ਹਨ, ਇਸ ਵਾਸਤੇ ਮੂਲਾਧਾਰ ਕਥਾ-ਪ੍ਰਸੰਗਾਂ ਨਾਲ ਵਸਤੂ ਅਤੇ ਭਾਵਨਾ ਸੰਬੰਧੀ ਸਮਾਨਤਾ ਜਾਂ ਅਸਮਾਨਤਾ ਦੀ ਜ਼ਿੰਮੇਵਾਰੀ ਇਨ੍ਹਾਂ ਹੀ ਕਵੀਆਂ ਦੀ ਹੈ ।

4 ਵਿਚਾਰਾਧੀਨ ਕ੍ਰਿਤੀਆਂ ਦੀਆਂ ਕੁਝ ਕੁ ਸਰਬ ਸਾਧਾਰਣ ਪ੍ਰਵਿਰਤੀਆਂ ਇਹ ਹਨ

(i) ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਚਰਿਤ੍ਰ-ਨਾਇਕਾਂ ਪ੍ਰਤਿ ਨਾ ਤਾਂ ਭਗਤੀ-ਭਾਵਨਾ ਹੈ ਅਤੇ ਨਾ ਹੀ ਇਸ਼ਟ-ਦੇਵ-ਬੁੱਧੀ ।

(ii) ਇਨ੍ਹਾਂ ਕ੍ਰਿਤੀਆਂ ਵਿਚ ਮਨੋਵਿਗਿਆਨਿਕ ਪ੍ਰਸੰਗਾਂ ਦੀ ਯੋਜਨਾ ਬਹੁਤ ਘਟ ਹੋਈ ਹੈ । ਇਥੋਂ ਤਕ ਕਿ ਰਾਮ ਦੇ ਚਰਿਤ੍ਰ-ਪ੍ਰਸੰਗ ਵਿਚ ਦਿਲ ਹਲੂਣਨ ਵਾਲੀਆਂ ਘਟਨਾਵਾਂ ਨੂੰ ਜਾਂ ਤਾਂ ਬਿਲਕੁਲ ਛੱਡ ਦਿੱਤਾ ਗਿਆ ਹੈ ਜਾਂ ਉਨ੍ਹਾਂ ਦਾ ਕੇਵਲ ਇਕ ਚਲਦਾ ਵਰਣਨ ਕੀਤਾ ਗਿਆ ਹੈ ।

(iii) ਇਨ੍ਹਾਂ ਕ੍ਰਿਤੀਆਂ ਦੀ ਪ੍ਰਧਾਨ ਭਾਵਨਾ ਵੀਰ-ਰਸੀ ਹੈ ਅਤੇ ਵੀਰ ਰਸ ਦੇ ਸਹਾਇਕ ਰੌਦ੍ਰ, ਭਿਆਨਕ, ਬੀਭਤਸ ਆਦਿ ਰਸਾਂ ਦਾ ਵੀ ਕਾਫੀ ਚਿਤ੍ਰਣ ਹੋਇਆ ਹੈ, ਪਰ ਕੋਮਲ ਰਸਾਂ ਦੀ ਸਥਿਤੀ ਗੌਣ ਹੀ ਰਹੀ ਹੈ ।

(iv) ਇਕੋ ਹੀ ਰਸ ਨੂੰ ਆਧਾਰ ਬਣਾਉਣ ਕਰਕੇ ਚਰਿਤ੍ਰ-ਨਾਇਕਾਂ ਦਾ ਸਰਬਾਂਗੀ ਜੀਵਨ-ਚਰਿਤ੍ਰ ਪੇਸ਼ ਨਹੀਂ ਹੋ ਸਕਿਆ । ਉਹ ਕੇਵਲ ਇਕ ਯੋਧਾ ਹੀ ਚਿਤਰਿਤ ਹੋ ਸਕੇ ਹਨ । ਕਦਾਚਿਤ ਅਜਿਹਾ ਹੋਣਾ ਇਤਿਹਾਸਿਕ ਸਥਿਤੀਆਂ ਦੇ ਅਨੁਰੂਪ ਸੀ ।

(v) ਚਰਿਤ੍ਰ-ਨਾਇਕਾਂ ਦਾ ਵਿਨਾਸ਼ ਉਨ੍ਹਾਂ ਦੇ ਹੰਕਾਰੀ ਹੋਣ ਕਾਰਣ ਹੁੰਦਾ ਹੈ ।

## (1) ਵਡੀਆਂ ਪ੍ਰਕਥਨਾਤਮਕ ਕ੍ਰਿਤੀਆਂ

(ੳ) ਕ੍ਰਿਸ਼ਨਾਵਤਾਰ :

5. ਦਸਮ ਗ੍ਰੰਥ ਦਾ 'ਕ੍ਰਿਸ਼ਨਾਵਤਾਰ' ਇਕ ਬਹੁਤ ਵਡੀ ਕ੍ਰਿਤੀ ਹੈ । ਪ੍ਰਕਾਸ਼ਿਤ ਬੀੜਾਂ ਵਿਚ ਇਸ ਦੀ ਛੰਦ-ਸੰਖਿਆ 2492 ਦਿਤੀ ਹੈ, ਪਰ ਪ੍ਰਾਚੀਨ ਬੀੜਾਂ ਵਿਚ ਇਸ ਦੀ ਛੰਦ-ਸੰਖਿਆ ਸੰਬੰਧੀ ਕੁਝ ਪਰਸਪਰ ਅੰਤਰ ਹਨ । ਇਸ ਅਵਤਾਰ-ਕਥਾ ਦਾ ਸਰੋਤ (ਦਸਮ-ਸਕੰਧ, ਭਾਗਵਤ ਪੁਰਾਣ) ਕਵੀ ਦੁਆਰਾ ਹੀ ਸੰਕੇਤਿਤ ਹੈ । ਇਹ ਸੰਕੇਤ ਇਸ ਰਚਨਾ

ਦੇ ਪਾਠ ਵਿਚ ਕਈ ਥਾਂਵਾਂ ਤੇ ਮਿਲਦਾ ਹੈ[1] ਅਤੇ ਅਧਿਆਇ-ਅੰਤ ਤੇ ਦਿਤੀਆਂ ਪੁਸ਼-ਪਿਕਾਵਾਂ ਵੀ ਇਸ ਗਲ ਦੀ ਪੁਸ਼ਟੀ ਕਰਦੀਆਂ ਹਨ[2]। ਕਵੀ ਦੇ ਇਨ੍ਹਾਂ ਸੰਕੇਤਾਂ ਦੇ ਆਧਾਰ ਤੇ ਇਸ ਅਵਤਾਰ-ਕਥਾ ਦੀ ਤੁਲਨਾ ਭਾਗਵਤ ਪੁਰਾਣ ਦੇ ਦਸਮ-ਸਕੰਧ ਨਾਲ ਕਰਾਂਗੇ[3]। ਅਜਿਹਾ ਅਧਿਐਨ ਕਰਦਿਆਂ ਕ੍ਰਿਸ਼ਨਾਵਤਾਰ ਦੇ ਕਥਾ-ਪ੍ਰਸੰਗਾਂ ਅਨੁਸਾਰ ਪ੍ਰਸੰਗ-ਵੰਡ ਕੀਤੀ ਹੈ। ਜਿਥੇ ਕਵੀ ਦਸਮ-ਸਕੰਧ ਦੀ ਕਥਾ ਦੇ ਨੇੜੇ ਰਿਹਾ ਹੈ ਉਥੇ ਸੰਬੰਧਿਤ ਅਧਿਆਇਆਂ ਦਾ ਕੇਵਲ ਉਲੇਖ ਕਰ ਦਿਤਾ ਹੈ, ਜਿਤੇ ਕੁਝ ਅੰਤਰ ਰਹੇ ਹਨ, ਉਥੇ ਉਨ੍ਹਾਂ ਦਾ ਤੁਲਨਾ-ਤਮਕ ਵਿਵਰਣ ਦੇ ਦਿਤਾ ਹੈ ਅਤੇ ਜਿਥੇ ਕਵੀ ਨੇ ਬਿਲਕੁਲ ਮੌਲਿਕ ਕਲਪਨਾਵਾਂ ਕੀਤੀਆਂ ਹਨ ਉਥੇ ਉਨ੍ਹਾਂ ਸੰਬੰਧੀ ਪ੍ਰਮੁਖ ਘਟਨਾਵਾਂ ਲਿਖ ਦਿਤੀਆਂ ਹਨ।

6. ਅਥ ਕ੍ਰਿਸਨਾ ਅਵਤਾਰ ਇਕੀਸਮੋ ਅਵਤਾਰ ਕਥਨੰ (ਛੰਦ 1-4) : ਇਸ ਪ੍ਰਸੰਗ ਵਿਚ ਕ੍ਰਿਸ਼ਨਾਵਤਾਰ ਦੀ ਕਥਾ ਦਾ ਚੌਬੀਸ ਅਵਤਾਰਾਂ ਦੇ ਕ੍ਰਮ ਵਿਚ ਸਥਾਨ ਦਸਿਆ ਗਿਆ ਹੈ। ਆਧਾਰ-ਕਥਾ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ।

7. ਅਥ ਦੇਵੀ ਜੂ ਕੀ ਉਸਤਤ ਕਥਨੰ (ਛੰਦ 5-8) : ਇਸ ਵਿਚ ਦੇਵੀ ਦੀ ਉਸਤਤ ਕਰਨ ਤੋਂ ਉਪਰੰਤ ਕਥਾ ਸ਼ੁਰੂ ਕਰਨ ਲਈ ਵਰ-ਯਾਚਨਾ ਕੀਤੀ ਗਈ ਹੈ। ਇਸ ਦਾ ਸੰਬੰਧ ਭਾਗਵਤ ਪੁਰਾਣ ਦੇ ਦਸਮ-ਸਕੰਧ ਨਾਲ ਨਹੀਂ ਹੈ। ਸ਼ਾਇਦ ਇਥੇ ਕਵੀ ਨੇ ਆਪਣੀ ਇਸ਼ਟ-ਭਾਵਨਾ ਪ੍ਰਗਟ ਕੀਤੀ ਹੈ।

8 ਅਥ ਪ੍ਰਿਥਮੀ ਬ੍ਰਹਮਾ ਪਹਿ ਪੁਕਾਰਤ ਭਈ (ਛੰਦ 9-15) : ਇਸ ਪ੍ਰਸੰਗ ਵਿਚ ਭਾਰ ਪੀੜਿਤ ਭੂਮੀ ਨੂੰ ਬ੍ਰਹਮਾ ਸਹਿਤ ਵਿਸ਼ਨੂੰ ਪਾਸ ਭੇਜਿਆ ਗਿਆ ਹੈ। ਦਸਮ ਸਕੰਧ (ਅਧਿਆਇ 1 / 17-25) ਵਿਚ ਵੀ ਅਜਿਹਾ ਉਲੇਖ ਹੈ। ਦੋਹਾਂ ਪ੍ਰਸੰਗਾਂ ਵਿਚ ਅੰਤਰ ਕੇਵਲ ਇਹ ਹੈ ਕਿ ਆਧਾਰ ਪ੍ਰਸੰਗ ਵਿਚ ਵਿਸ਼ਨੂੰ ਅਵਤਾਰ ਧਾਰਨ ਕਰਨ ਦਾ ਵਿਸ਼ਵਾਸ ਆਪ ਨਹੀਂ ਦਿਵਾਂਦੇ, ਸਗੋਂ ਸਮਾਧੀ ਅਵਸਥਾ ਵਿਚ ਬੈਠੇ ਬ੍ਰਹਮਾ ਨੂੰ ਆਕਾਸ਼-ਬਾਣੀ ਹੁੰਦੀ ਹੈ।

---

1. (1) ਭਾਗਵਤ ਕੀ ਯਹ ਸੁਧ ਕਥਾ ਬਹੁ
   ਬਾਤ ਭਰੇ ਭਲੀ ਭਾਂਤਿ ਉਚਾਰੀ ॥ 76 ॥
   (2) ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥ 2491 ॥
2. (1) ਇਤਿ ਸ੍ਰੀ ਦਸਮ ਸਕੰਧ ਪੁਰਾਣੇ ਬਚਿਤ੍ਰਨਾਟਕ ਪੂਤਨਾਬਧ ਧਿਆਇ ਸਮਾਪਤੰ ॥
   (ਦਸਮ ਗ੍ਰੰਥ, ਪੰਨਾ—264)
   (2] ਇਤਿ ਸ੍ਰੀ ਦਸਮਸਕੰਧ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਧੇਨਕ ਦੈਤ ਬਧਿਹ ॥
   (ਦਸਮ ਗ੍ਰੰਥ, ਪੰਨਾਂ—278)
3. ਭਾਗਵਤ ਪੁਰਾਣ ਤੋਂ ਛੁਟ, ਕ੍ਰਿਸ਼ਨ-ਚਰਿਤ੍ਰ ਸੰਬੰਧੀ ਵਿਸਥਾਰ ਪੂਰਣ ਪ੍ਰਸੰਗ ਹੋਰਨਾਂ ਪੁਰਾਣਾਂ ਵਿਚ ਵੀ ਮਿਲਦੇ ਹਨ—ਹਰਿਵੰਸ਼ ਪੁਰਾਣ (ਵਿਸ਼ਨੂੰ ਪਰਵ), ਬ੍ਰਹਮ ਵੈਵਰਤ ਪੁਰਾਣ (ਕ੍ਰਿਸ਼ਨ ਖੰਡ), ਬ੍ਰਹਮ ਪੁਰਾਣ (ਅਧਿਆਇ 181—213), ਵਿਸ਼ਨੂੰ ਪੁਰਾਣ (ਪੰਚਮ ਅੰਸ਼), ਦੇਵੀ ਭਾਗਵਤ ਪੁਰਾਣ (ਸਕੰਧ ੪ / ਅਧਿਆਇ 20—25) ਆਦਿ।

ਅਤੇ ਇਸ ਬਾਰੇ ਉਹੀ ਦੂਜਿਆਂ ਨੂੰ ਦਸਦੇ ਹਨ। ਕ੍ਰਿਸ਼ਨਾਅਵਤਾਰ ਦੇ ਕਵੀ ਨੇ ਮੂਲਾਧਾਰ ਪ੍ਰਸੰਗ ਦੀ ਕੇਵਲ ਬਾਹਰਲੀ ਰੂਪ-ਰੇਖਾ ਨੂੰ ਗ੍ਰਹਿਣ ਕੀਤਾ ਹੈ।

9. ਅਥ ਦੇਵਕੀ ਕੋ ਜਨਮ, ਬਰ ਢੂੰਡਬੋ ਕਥਨੰ (16-20) : ਉਗਰ ਸੈਨ ਦੇ ਘਰ ਸੋਮਵਾਰ ਨੂੰ ਦੇਵਕੀ ਦਾ ਜਨਮ ਹੋਣਾ, ਉਸ ਲਈ ਬਸੁਦੇਵ ਨੂੰ ਵਰ ਨਿਸਚਿਤ ਕਰਨਾ ਆਦਿ ਘਟਨਾਵਾਂ ਦਾ ਵਿਵਰਣ ਮੂਲਾਧਾਰ ਕਥਾ ਵਿਚ ਨਹੀਂ ਹੈ। ਉਥੇ ਤਾਂ ਕੇਵਲ ਸੰਕੇਤ ਹੈ ਕਿ ਦੇਵਕੀ ਕੰਸ ਦੇ ਚਾਚੇ ਦੀ ਧੀ ਸੀ (ਅ: 1 / 1-30)।

10. ਅਥ ਦੇਵਕੀ ਕੋ ਬਜਾਹ ਕਥਨੰ (21-44) : ਇਸ ਪ੍ਰਸੰਗ ਦੀਆਂ ਪ੍ਰਧਾਨ ਘਟਨਾਵਾਂ ਦੀ ਦਸਮ-ਸਕੰਧ (ਅ: 1 / 26-55) ਨਾਲ ਸਮਾਨਤਾ ਹੈ। ਦੋਹਾਂ ਵਿਚ ਅੰਤਰ ਕੇਵਲ ਇਤਨਾਂ ਹੈ ਕਿ—

(1) ਦਸਮ-ਸਕੰਧ ਵਿਚ ਵਿਆਹ ਦਾ ਵਰਣਨ ਕੇਵਲ ਨਾਂ-ਮਾਤ੍ਰ ਹੋਇਆ ਹੈ। (2) ਦਸਮ-ਸਕੰਧ ਵਿਚ ਬਸੁਦੇਵ ਦੁਆਰਾ ਕ੍ਰੋਧੀ ਕੰਸ ਨੂੰ ਸ਼ਾਂਤ ਕਰਨ ਦਾ ਪ੍ਰਸੰਗ ਬਹੁਤ ਵਿਸਥਾਰ ਸਹਿਤ ਹੈ (ਅ: 1/ 36-53), ਪਰ ਕ੍ਰਿਸ਼ਨਾਵਤਾਰ ਵਿਚ ਇਸ ਦਾ ਉਲੇਖ ਕੇਵਲ ਇਕ ਛੰਦ (41) ਵਿਚ ਹੀ ਹੋਇਆ ਹੈ। (3) ਦਸਮ-ਸਕੰਧ ਵਿਚ ਕੰਸ ਦੇਵਕੀ ਅਤੇ ਬਸੁਦੇਵ, ਦੋਹਾਂ ਨੂੰ ਤੁਰੰਤ ਕੈਦੀ ਨਹੀਂ ਬਣਾਉਂਦਾ, ਸਗੋਂ ਉਨ੍ਹਾਂ ਨੂੰ ਘਰ ਜਾਣ ਦਿੰਦਾ ਹੈ (ਅ: 1/55)।

11. ਪ੍ਰਥਮ ਪੁਤ੍ਰ ਦੇਵਕੀ ਕੈ ਜਨਮ ਕਥਨੰ (45-56) : ਦਸਮ ਸਕੰਧ (ਅ: 1/56-69, 2/1-15) ਦੇ ਨਾਲ ਇਸ ਪ੍ਰਸੰਗ ਦੀਆਂ ਪ੍ਰਧਾਨ ਘਟਨਾਵਾਂ ਦੀ ਸਮਾ-ਨਤਾ ਹੈ। ਹਾਂ, ਭਾਗਵਤ ਪੁਰਾਣ ਦਾ ਇਹ ਪ੍ਰਸੰਗ ਵਧੇਰੇ ਵਿਸਥਾਰ ਪੂਰਣ ਹੈ। ਇਸ ਤੋਂ ਛੁਟ, ਦਸਮ-ਸਕੰਧ (ਅ: 1/66) ਵਿਚ ਕੰਸ ਨਾਰਦ ਦੇ ਮੁੜਨ ਤੇ ਦੇਵਕੀ ਅਤੇ ਬਸੁਦੇਵ ਨੂੰ ਹਥਕੜੀ ਲਗਾਉਂਦਾ ਹੈ, ਪਰ ਕ੍ਰਿਸ਼ਨਾਵਤਾਰ (ਛੰਦ 43) ਵਿਚ ਇਹ ਕੰਮ ਪਹਿਲਾਂ ਹੀ ਕਰ ਦਿਤਾ ਗਿਆ ਹੈ।

12. ਅਥ ਕ੍ਰਿਸਨ ਜਨਮ (57-74) : ਕ੍ਰਿਸ਼ਨਾਵਤਾਰ ਦੇ ਕਵੀ ਨੇ ਇਸ ਪ੍ਰਸੰਗ ਲਈ ਦਸਮ-ਸਕੰਧ (ਅ: 2/15-42, ਅ: 3/1-53, ਅਤੇ ਅ: 4/1-27) ਦੀ ਕਥਾ ਦਾ ਕੇਵਲ ਨਾਂ-ਮਾਤ੍ਰ ਆਧਾਰ ਲਿਆ ਹੈ। ਦਸਮ-ਸਕੰਧ ਵਿਚ ਹੇਠ ਲਿਖੇ ਪ੍ਰਸੰਗਾਂ ਦਾ ਵਿਸ਼ੇਸ਼ ਵਰਣਨ ਹੋਇਆ ਹੈ, ਪਰ ਕ੍ਰਿਸ਼ਨਾਵਤਾਰ ਦਾ ਕਵੀ ਭਾਗਵਤ-ਕਾਰ ਦੇ ਦਾਰਸ਼-ਨਿਕ ਕਥਨਾਂ ਨੂੰ ਨਾ ਅਪਨਾਉਂਦਾ ਹੋਇਆ ਆਪਣੀ ਰਚਨਾ ਨੂੰ ਵਿਵਹਾਰਿਕ ਦ੍ਰਿਸ਼ਟੀਕੋਣ ਤੋਂ ਪੇਸ਼ ਕਰਦਾ ਹੈ—

(1) ਦੇਵਕੀ ਦੇ ਗਰਭ ਵਿਚ ਭਗਵਾਨ ਦੇ ਆਉਣ ਕਰਕੇ ਉਸ ਦੀ ਕਾਂਤੀ ਵਿਚ ਵਾਧਾ ਹੋਣਾ ਅਤੇ ਕੰਸ ਦਾ ਡਰਨਾ (ਅ: 2/15-24)। (2) ਸ਼ੰਕਰ ਅਤੇ ਬ੍ਰਹਮਾ ਦਾ ਜੇਲ੍ਹ ਖਾਨੇ ਵਿਚ ਆ ਕੇ ਗਰਭ ਸਥਿਤ ਭਗਵਾਨ ਦੀ ਬੰਦਨਾ ਕਰਨਾ (ਅ:2/25-42)। ਕ੍ਰਿਸ਼ਨ ਦੇ ਪ੍ਰਗਟ ਹੋਣ ਤੇ ਬਸੁਦੇਵ ਦਾ ਉਨ੍ਹਾਂ

ਦੀ ਉਸਤਤ ਕਰਨਾ ਅਤੇ ਕੰਸ ਦਾ ਅਤਿਆਚਾਰ ਦਸਣਾ(ਅ: 3/13-22)। (4) ਦੇਵਕੀ ਦੁਆਰਾ ਕ੍ਰਿਸ਼ਨ ਦੇ ਵਿਰਾਟ ਰੂਪ ਨੂੰ ਵੇਖ ਕੇ ਬੇਨਤੀ ਕਰਨਾ ਅਤੇ ਕੰਸ ਤੋਂ ਛੁੜਾਉਣ ਲਈ ਕਹਿਣਾ (ਅ: 3/24-31) । (5) ਕ੍ਰਿਸ਼ਨ ਦਾ ਮਾਤਾ ਨੂੰ ਉਸ ਦੇ ਪੂਰਬਲੇ ਜਨਮ ਦੀ ਕਥਾ ਸੁਣਾਉਣਾ ਅਤੇ ਫਿਰ ਬੱਚਾ-ਰੂਪ ਧਾਰਨਾ (ਅ: 3/32-45)। ਕ੍ਰਿਸ਼ਨਾਵਤਾਰ' ਵਿਚ ਇਸ ਪ੍ਰਸੰਗ ਦਾ ਜ਼ਿਕਰ ਸੰਕੇਤ ਮਾਤ੍ਰ ਹੈ (ਛੰਦ 58)। ਅਤੇ (6) ਕੰਸ ਦਾ ਪਸਚਾਤਾਪ ਅਤੇ ਆਪਣੀ ਭੈਣ ਅਗੇ ਅਰਜੋਈ (ਅ: 4/14-27)। ਕ੍ਰਿਸ਼ਨਾਵਤਾਰ ਵਿਚ ਇਹ ਘਟਨਾ ਕੇਵਲ ਸੰਕੇਤ ਮਾਤ੍ਰ ਦਿਤੀ ਹੈ (ਛੰਦ 74) ।

13. ਕੰਸ ਮੰਤ੍ਰੀਅਨ ਸੋ ਬੀਚਾਰ ਕਰਤ ਭਯਾ—(75-93) : ਦਸਮ-ਸਕੰਧ (ਅ: 4/28-46, ਅ: 5/1-32 ਅਤੇ ਅ: 6/1-44) ਨਾਲ ਇਸ ਪ੍ਰਸੰਗ ਦੀਆਂ ਪ੍ਰਮੁਖ ਘਟਨਾਵਾਂ ਦੀ ਸਮਾਨਤਾ ਹੈ, ਪਰ ਸ਼ੈਲੀ ਸੰਬੰਧੀ ਅੰਤਰ ਸਰਬਤ੍ਰ ਹਨ। ਕਿਤੇ ਕਿਤੇ ਘਟਨਾ ਸੰਬੰਧੀ ਗੌਣ ਅੰਤਰ ਵੀ ਪ੍ਰਤੀਤ ਹੁੰਦੇ ਹਨ, ਜਿਵੇਂ—

(1) ਦਸਮ-ਸਕੰਧ ਦੀ ਪੂਤਨਾ ਜਸੋਦਾ ਤੋਂ ਬਿਨਾ ਪੁਛੇ ਕ੍ਰਿਸ਼ਨ ਨੂੰ ਦੁੱਧ ਪਿਲਾਣਾ ਸ਼ੁਰੂ ਕਰ ਦਿੰਦੀ ਹੈ ਅਤੇ ਉਸ ਦੇ ਸੁੰਦਰ ਰੂਪ ਨੂੰ ਵੇਖ ਕੇ ਜਸੋਦਾ ਉਸ ਨੂੰ ਅਜਿਹਾ ਕਰਨੋਂ ਨਹੀਂ ਰੋਕਦੀ। ਕ੍ਰਿਸ਼ਨਾਵਤਾਰ ਦਾ ਇਹ ਪ੍ਰਸੰਗ ਵਧੇਰੇ ਸੁਭਾਵਿਕ ਅਤੇ ਵਿਵਹਾ-ਰਿਕ ਹੈ। (2) ਦਸਮ-ਸਕੰਧ ਦਾ ਨੰਦ ਕੰਸ ਪਾਸ ਵਾਰਸ਼ਿਕ ਕਰ ਲੈ ਕੇ ਜਾਂਦਾ ਹੈ, ਪੁੱਤਰ ਜਨਮ ਨਿਮਿਤ ਭੇਂਟ ਲੈ ਕੇ ਨਹੀਂ ।

ਇਸ ਤੋਂ ਛੁਟ, ਦਸਮ ਸਕੰਧ ਵਿਚ ਹੇਠ ਲਿਖੀਆਂ ਘਟਨਾਵਾਂ ਵਿਸਥਾਰ ਸਹਿਤ ਚਿਤਰਿਤ ਹੋਈਆਂ ਹਨ—

(1) ਕੰਸ ਦਾ ਮੰਤ੍ਰੀਆਂ ਨਾਲ ਵਿਚਾਰ ਕਰਨਾ (ਅ: 4/28-46)। ਅਤੇ (2) ਕ੍ਰਿਸ਼ਨ ਦੀ ਮਹਾਨਤਾ ਅਤੇ ਪੂਤਨਾ ਦੇ ਉੱਧਾਰ ਦਾ ਪ੍ਰਸੰਗ (ਅ: 6/22-40)।

14. ਅਥ ਨਾਮ ਕਰਣ ਕਥਨੰ (94-102) : ਦਸਮ-ਸਕੰਧ (ਅ: 8/1-20) ਤੋਂ ਇਸ ਪ੍ਰਸੰਗ ਦਾ ਬਹੁਤ ਮਾਮੂਲੀ ਆਧਾਰ ਲਿਆ ਗਿਆ ਹੈ ਅਤੇ ਹੇਠ ਲਿਖੇ ਅੰਤਰ ਵੀ ਹਨ—

(1) ਦਸਮ-ਸਕੰਧ ਵਿਚ ਕ੍ਰਿਸ਼ਨ ਨਾਲ ਬਲਰਾਮ ਦਾ ਵੀ ਨਾਮ-ਕਰਣ ਸੰਸਕਾਰ ਹੁੰਦਾ ਹੈ, ਪਰ ਕ੍ਰਿਸ਼ਨਾਵਤਾਰ ਵਿਚ ਕੇਵਲ ਕ੍ਰਿਸ਼ਨ ਦਾ। (2) ਮੂਲਾਧਾਰ ਕਥਾ ਵਿਚ ਕ੍ਰਿਸ਼ਨ ਦੁਆਰਾ ਭੋਗ ਦੀ ਸਾਮਗ੍ਰੀ ਨੂੰ ਬਾਰ-ਬਾਰ ਜੂਠਾ ਕਰਨ ਦਾ ਜ਼ਿਕਰ ਨਹੀਂ ਹੈ। (3) ਆਧਾਰ ਕਥਾ ਵਿਚ ਨਾਮ-ਕਰਣ ਸੰਸਕਾਰ ਗੁਪਤ ਰੂਪ ਇਕ ਇਕਾਂਤ ਗਊਸ਼ਾਲਾ ਅੰਦਰ

ਕੇਵਲ 'ਸੁਸਤੀਵਾਚਨ' ਕਰਕੇ ਕੀਤਾ ਗਿਆ ਹੈ। ਅਤੇ (4) ਦਸਮ-ਸਕੰਧ ਵਿਚ ਇਹ ਪ੍ਰਸੰਗ ਸ਼ਕਟ-ਭੰਜਨ ਅਤੇ ਤ੍ਰਿਣਾਵਰਤ-ਉੱਧਾਰ ਦੀਆਂ ਘਟਨਾਵਾਂ ਤੋਂ ਬਾਦ ਵਰਣਿਤ ਹੈ, ਪਰ ਕ੍ਰਿਸ਼ਨਾਵਤਾਰ ਵਿਚ ਪਹਿਲਾਂ।

15. ਸ਼ਕਟ ਭੰਜਨ (103-106) : ਇਸ ਘਟਨਾ ਲਈ ਵੀ ਦਸਮ-ਸਕੰਧ (ਅ: 7/4-17) ਦਾ ਬਹੁਤ ਘਟ ਆਧਾਰ ਲਿਆ ਗਿਆ ਹੈ। ਆਧਾਰ ਕਥਾ ਅਨੁਸਾਰ ਉਸ ਦਿਨ ਕ੍ਰਿਸ਼ਨ ਦੇ ਕਰਵਟ ਬਦਲਣ ਦਾ 'ਅਭਿਸ਼ੇਕ ਉਤਸਵ' ਤੇ 'ਜਨਮ-ਨਛਤਰ' ਸੀ ਅਤੇ ਉਸੇ ਸੰਬੰਧ ਵਿਚ ਹਰ ਪ੍ਰਕਾਰ ਦੀ ਸਾਮਗ੍ਰੀ ਇਕੱਠੀ ਕੀਤੀ ਗਈ ਸੀ।

16. ਤ੍ਰਿਣਾਵਰਤ ਉੱਧਾਰ (107-112) : ਇਸ ਕਥਾ-ਪ੍ਰਸੰਗ ਲਈ ਕ੍ਰਿਸ਼ਨਾ-ਵਤਾਰ ਦੇ ਕਵੀ ਨੇ ਦਸਮ-ਸਕੰਧ (ਅ: 7/18-33) ਦਾ ਕੇਵਲ ਸੂਤਰ ਰੂਪ ਵਿਚ ਆਧਾਰ ਲਿਆ ਹੈ। ਹੇਠ ਲਿਖੇ ਅੰਤਰ ਵਿਸ਼ੇਸ਼ ਉਲੇਖ ਯੋਗ ਹਨ —

(1) ਦਸਮ-ਸਕੰਧ ਵਿਚ ਕ੍ਰਿਸ਼ਨ ਦੇ ਭਾਰੀ ਹੋ ਜਾਣ ਤੇ ਹੀ ਮਾਤਾ ਉਨ੍ਹਾਂ ਨੂੰ ਵੇਹੜੇ ਵਿਚ ਲਿਟਾਉਂਦੀ ਹੈ ਅਤੇ ਤੁਰੰਤ ਤ੍ਰਿਣਾਵਰਤ ਉਨ੍ਹਾਂ ਨੂੰ ਚੁਕ ਲੈ ਜਾਂਦਾ ਹੈ। ਕ੍ਰਿਸ਼ਨਾ-ਵਤਾਰ ਵਿਚ ਕ੍ਰਿਸ਼ਨ ਦੇ ਲਿਟਾਉਣ ਅਤੇ ਭਾਰੀ ਹੋ ਜਾਣ ਦਾ ਪ੍ਰਸੰਗ ਨਹੀਂ ਹੈ। (2) ਦਸਮ-ਸਕੰਧ ਵਿਚ ਕ੍ਰਿਸ਼ਨਾਵਤਾਰ ਵਾਂਗ ਕ੍ਰਿਸ਼ਨ ਤ੍ਰਿਣਾਵਰਤ ਨਾਲ ਯੁੱਧ ਨਹੀਂ ਕਰਦੇ, ਸਗੋਂ ਦੈਤ ਕ੍ਰਿਸ਼ਨ ਦਾ ਭਾਰ ਸੰਭਾਲ ਨਹੀਂ ਸਕਦਾ ਅਤੇ ਹੇਠਾਂ ਡਿਗ ਕੇ ਚੂਰ ਚੂਰ ਹੋ ਜਾਂਦਾ ਹੈ। ਅਤੇ (3) ਦਸਮ-ਸਕੰਧ ਵਿਚ ਕ੍ਰਿਸ਼ਨ ਦਾ 12 ਕੋਹ ਪਰੇ ਜਾ ਡਿਗਣਾ ਨਹੀਂ ਲਿਖਿਆ।

17. ਅਥ ਸਾਰੀ ਵਿਸੁ ਮੁਖ ਮੋ ਕ੍ਰਿਸਨ ਜੀ ਜਸੋਧਾ ਕੋ ਦਿਖਾਈ (113) : ਇਸ ਪ੍ਰਸੰਗ ਦਾ ਉਲੇਖ ਦਸਮ-ਸਕੰਧ (ਅ: 7/34-37) ਵਿਚ ਹੋਇਆ ਹੈ ਅਤੇ ਦੋਹਾਂ ਵਿਚ ਕੋਈ ਵਿਸ਼ੇਸ਼ ਅੰਤਰ ਪ੍ਰਤੀਤ ਨਹੀ ਹੁੰਦਾ, ਪਰ ਭਾਗਵਤ ਦਾ ਪ੍ਰਸੰਗ ਅਧਿਕ ਵਿਸਥਾਰ ਪੂਰਣ ਹੈ।

18. ਬਾਲ ਲੀਲਾ (114-122) ਅਤੇ (123-130) : ਦਸਮ-ਸਕੰਧ (ਅ: 8/21-31) ਵਿਚ ਵੀ ਬਾਲ ਲੀਲਾਵਾਂ ਦਾ ਵਰਣਨ ਹੋਇਆ ਹੈ। ਭਾਵੇਂ ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ, ਪਰ ਲੀਲਾਵਾਂ ਦਾ ਵਰਣਨ ਭਿੰਨ ਭਿੰਨ ਰੂਪਾਂ ਵਿਚ ਹੋਇਆ ਹੈ।

19. ਅਥ ਜਸੁਧਾ ਕੋ ਬਿਸਵ ਸਾਰੀ ਮੁਖ ਪਸਾਰ ਦਿਖੈਬੋ (131-134) : ਦਸਮ-ਸਕੰਧ (ਅ: 8/32-45) ਨਾਲ ਕ੍ਰਿਸ਼ਨਾਵਤਾਰ ਦੇ ਇਸ ਪ੍ਰਸੰਗ ਦੀਆਂ ਮੁਖ ਘਟ-ਨਾਵਾਂ ਦੀ ਸਮਾਨਤਾ ਹੈ।

20. ਅਥ ਤਰ ਤੋਰ ਜੁਮਾਲਾਰਜਨ ਤਾਰਬੋ (135-148) : ਦਸਮ-ਸਕੰਧ (ਅ: 9/1-23, ਅ: 10/1-43 ਅਤੇ 11/1-6) ਨਾਲ ਇਸ ਪ੍ਰਸੰਗ ਦੀਆਂ ਘਟਨਾਵਾਂ ਦੀ ਸਮਾਨਤਾ ਹੁੰਦੇ ਹੋਇਆਂ ਵੀ ਹੇਠ ਲਿਖੇ ਅੰਤਰ ਅੱਵਸ਼ ਪ੍ਰਤੀਤ ਹੁੰਦੇ ਹਨ—

(1) ਦਸਮ-ਸਕੰਧ ਵਿਚ ਕ੍ਰਿਸ਼ਨ ਨੀਂਦਰੋਂ ਜਾਗ ਕੇ ਦੁੱਧ ਮਥਦੀ ਜਸੋਦਾ ਪਾਸ ਨਹੀਂ ਜਾਂਦੇ, ਸਗੋਂ ਇਵੇਂ ਹੀ ਸੁਭਾਵਿਕ ਅਵਸਥਾ ਵਿਚ ਉਥੇ ਪਹੁੰਚ ਜਾਂਦੇ ਹਨ। (2) ਦਸਮ-ਸਕੰਧ ਵਿਚ ਜਸੋਦਾ ਨੇ ਕ੍ਰਿਸ਼ਨ ਨੂੰ ਉਖਲੀ ਨਾਲ ਬੰਨ੍ਹਣ ਤੋਂ ਪਹਿਲਾਂ ਸੋਟੀ ਨਾਲ ਬਹੁਤ ਡਰਾਇਆ ਸੀ, ਪਰ ਕ੍ਰਿਸ਼ਨਾਵਤਾਰ ਵਿਚ ਇਸ ਘਟਨਾ ਦਾ ਜ਼ਿਕਰ ਨਹੀਂ ਹੈ। (3) ਦਸਮ-ਸਕੰਧ (ਅ: 10/1-22) ਵਿਚ ਵਰਣਿਤ ਜਮਾਲਾਰਜੁਨ ਦੀ ਪੂਰਬਲੀ ਕਥਾ ਨੂੰ ਕ੍ਰਿਸ਼ਨਾਵਤਾਰ ਦੇ ਕਵੀ ਨੇ ਨਹੀਂ ਦਿਤਾ। ਅਤੇ (4) ਦਸਮ-ਸਕੰਧ (ਅ: 10/29-39) ਦੀ ਜਮਾਲਾਰਜੁਨ ਦੁਆਰਾ ਕ੍ਰਿਸ਼ਨ-ਉਸਤਤ ਦਾ ਉਲੇਖ ਕ੍ਰਿਸ਼ਨਾਵਤਾਰ ਵਿਚ ਨਹੀਂ ਹੈ।

21. ਗੋਕਲ ਤੋਂ ਬਿੰਦਰਾਬਨ ਲਈ ਚਲਣਾ ਅਤੇ ਬਕਾਸੁਰ ਵਧ (149-(163) : ਇਸ ਪ੍ਰਸੰਗ ਵਿਚ ਦਸਮ-ਸਕੰਧ (11/21-59) ਦਾ ਕੇਵਲ ਸੂਤਰ ਰੂਪ ਵਿਚ ਆਧਾਰ ਲਿਆ ਗਿਆ ਹੈ। ਵਰਣਨ ਦੋਹਾਂ ਪ੍ਰਸੰਗਾਂ ਵਿਚ ਅੱਡ ਅੱਡ ਹੈ, ਪਰ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ। ਕ੍ਰਿਸ਼ਨਾਵਤਾਰ ਵਿਚ ਕ੍ਰਿਸ਼ਨ ਨੇ ਜਿਸ ਦੈਂਤ ਨੂੰ ਟੰਗਾਂ ਤੋਂ ਫੜ ਕੇ ਛੰਡਿਆ ਸੀ, ਉਸ ਦਾ ਨਾਂ ਆਧਾਰ ਪ੍ਰਸੰਗ ਵਿਚ ਵ੍ਰਿਤਸਾਸੁਰ ਦਿਤਾ ਹੈ। ਦਸਮ-ਸਕੰਧ ਵਿਚ ਸੱਤਾਂ ਵਰ੍ਹਿਆਂ ਦੇ ਬੀਤਣ ਦਾ ਸਪੱਸ਼ਟ ਉਲੇਖ ਨਹੀਂ ਹੈ, ਉਥੇ ਕੇਵਲ ਕੁਝ ਕੁ ਸਮਾਂ ਬੀਤਣ ਦਾ ਜ਼ਿਕਰ ਹੈ। ਦਸਮ-ਸਕੰਧ (ਅ: 11/7-20) ਵਿਚ ਵਰਣਿਤ ਫਲ ਵੇਚਣ ਵਾਲੀ ਤੋਂ ਕ੍ਰਿਸ਼ਨ ਦੇ ਫਲ ਖਰੀਦਣ ਅਤੇ ਜਮਨਾ ਕੰਢੇ ਖੇਡਣ ਲਈ ਜਾਣ ਵਾਲੀਆਂ ਘਟਨਾਵਾਂ ਦਾ ਉਲੇਖ ਕ੍ਰਿਸ਼ਨਾਵਤਾਰ ਦੇ ਕਵੀ ਨੇ ਨਹੀਂ ਕੀਤਾ ਹੈ।

22. ਅਘਾਸੁਰ ਦਾ ਉੱਧਾਰ (164-175) : ਇਸ ਪ੍ਰਸੰਗ ਦਾ ਆਧਾਰ ਦਸਮ-ਸਕੰਧ ਦਾ ਬਾਰਵਾਂ ਅਧਿਆਇ ਹੈ। ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਸਮਾਨ ਹਨ।

23. ਅਥ ਬਛਰੇ ਗਵਾਰ ਬ੍ਰਹਮਾ ਚੁਰੈਬੋ ਕਥਨੰ (176-188) : ਇਸ ਪ੍ਰਸੰਗ ਦਾ ਆਧਾਰ ਦਸਮ-ਸਕੰਧ ਦਾ 13 ਵਾਂ ਅਤੇ 14 ਵਾਂ ਅਧਿਆਇ ਹਨ। ਕ੍ਰਿਸ਼ਨਾਵਤਾਰ ਦੇ ਕਵੀ ਨੇ ਇਸ ਪ੍ਰਸੰਗ ਦਾ ਬਹੁਤ ਸੰਖਿਪਤ ਵਰਣਨ ਕੀਤਾ ਹੈ, ਪਰ ਪ੍ਰਧਾਨ ਘਟਨਾਵਾਂ ਆਧਾਰ ਕਥਾ ਨਾਲ ਮੇਲ ਖਾਂਦੀਆਂ ਹਨ। ਦਸਮ-ਸਕੰਧ (ਅ: 14/1-40) ਵਿਚ ਬ੍ਰਹਮਾ ਦੁਆਰਾ ਕ੍ਰਿਸ਼ਨ ਦੀ ਉਸਤਤ 40 ਸ਼ਲੋਕਾਂ ਵਿਚ ਹੋਈ ਹੈ, ਪਰ ਕ੍ਰਿਸ਼ਨਾਵਤਾਰ ਵਿਚ ਕੇਵਲ ਇਕ ਛੰਦ (186) ਵਿਚ। ਇਸ ਤੋਂ ਛੁਟ 14 ਵੇਂ ਅਧਿਆਇ ਦੇ ਪਰੀਕਸ਼ਿਤ ਅਤੇ ਸ਼ੁਕਦੇਵ ਦੇ ਸੰਵਾਦਾਂ (ਸ਼ਲੋਕ 49-61) ਨੂੰ ਕ੍ਰਿਸ਼ਨਾਵਤਾਰ ਵਿਚ ਗ੍ਰਹਿਣ ਨਹੀਂ ਕੀਤਾ ਗਿਆ।

24. ਅਥ ਧੇਨਕ ਦੈਤ ਬਧ ਕਥਨੰ (189-206) : ਇਸ ਪ੍ਰਸੰਗ ਦਾ ਆਧਾਰ ਦਸਮ-ਸਕੰਧ ਦਾ ਪੰਦਰ੍ਹਵਾਂ ਅਧਿਆਇ ਹੈ। ਦੋਹਾਂ ਵਿਚ ਪ੍ਰਧਾਨ ਘਟਨਾਵਾਂ ਦੀ ਸਮਾਨਤਾ ਹੁੰਦੇ ਹੋਇਆਂ ਵੀ ਕ੍ਰਿਸ਼ਨਾਵਤਾਰ ਵਿਚ ਭਾਗਵਤ ਦੀ ਕਥਾ ਦਾ ਬਹੁਤ ਮਾਮੂਲੀ ਆਧਾਰ ਲਿਆ ਗਿਆ ਹੈ ਅਤ ਕੁਝ ਕੁ ਗੌਣ ਅੰਤਰ ਵੀ ਭਾਸਦੇ ਹਨ, ਜਿਵੇਂ—

(1) ਆਧਾਰ ਕਥਾ ਵਿਚ ਕ੍ਰਿਸ਼ਨ ਦੀ ਉਮਰ 12 ਵਰ੍ਹਿਆਂ ਦੀ ਨਹੀਂ, 6 ਵਰ੍ਹਿਆਂ ਦੀ ਹੈ ; ਅਤੇ (2) ਆਧਾਰ ਕਥਾ ਵਿਚ ਗਊਆਂ ਵਿਸ਼ੈਲਾ-ਪਾਣੀ ਪੀਣ ਨਾਲ ਮਰਦੀਆਂ ਹਨ, ਨਾ ਕਿ ਨਾਗ ਦੇ ਡੰਗਣ ਨਾਲ।

**25.** ਅਥ ਕਾਲੀ ਨਾਗ ਨਾਥਬੋ (207-221) : ਇਸ ਪ੍ਰਸੰਗ ਦਾ ਆਧਾਰ ਦਸਮ-ਸਕੰਧ ਦਾ 16 ਵਾਂ ਅਤੇ 17 ਵਾਂ (ਸ਼ਲੋਕ 1-19) ਅਧਿਆਇ ਹਨ। ਦੋਹਾਂ ਪ੍ਰਸੰਗਾਂ ਦੀਆਂ ਮੁਖ ਘਟਨਾਵਾਂ ਵਿਚ ਸਮਾਨਤਾ ਹੈ, ਪਰ ਕ੍ਰਿਸ਼ਨਾਵਤਾਰ ਦੇ ਕਵੀ ਨੇ ਸੰਖੇਪਤਾ ਵਲ ਅਧਿਕ ਧਿਆਨ ਦਿਤਾ ਹੈ।ਨਾਗ ਪਤਨੀਆਂ ਦੇ ਸਤੋਤ੍ਰ (ਅ: 16/33-53) ਨੂੰ ਕ੍ਰਿਸ਼ਨਾਵਤਾਰ ਅੰਦਰ ਕੇਵਲ ਦੋ ਛੰਦਾਂ (215-216) ਵਿਚ ਕਿਹਾ ਗਿਆ ਹੈ ਅਤੇ ਕਾਲੀ ਨਾਗ ਦੀ ਪੂਰਬਲੀ ਕਥਾ (ਅ: 17/1-12) ਨੂੰ ਕੋਈ ਥਾਂ ਨਹੀਂ ਦਿਤੀ ਗਈ। ਦੋਹਾਂ ਪ੍ਰਸੰਗਾਂ ਵਿਚ ਗੌਣ ਅੰਤਰ ਇਹ ਹਨ—

(1) ਆਧਾਰ ਕਥਾ ਵਿਚ ਕ੍ਰਿਸ਼ਨ ਦੁਆਰਾ ਕਾਲੀ ਨਾਗ ਦੇ ਤਲਾ ਵਿਚ ਛਾਲ ਮਾਰਨ ਸੰਬੰਧੀ ਨੰਦ ਕਿਸੇ ਨੂੰ ਵੀ ਨਹੀਂ ਤਾੜਦਾ। (2) ਨਾਗ ਨੂੰ ਰਸਿਆਂ ਨਾਲ ਬੰਨ੍ਹ ਕੇ ਕੰਢੇ ਤੇ ਲਿਆਉਣ ਦਾ ਜ਼ਿਕਰ ਦਸਮ-ਸਕੰਧ ਵਿਚ ਨਹੀਂ ਹੈ। ਅਤੇ (3) ਆਧਾਰ ਕਥਾ ਵਿਚ ਕ੍ਰਿਸ਼ਨ ਨੇ ਨਾਗ ਨੂੰ ਸਮੁੰਦਰ ਵਿਚ ਜਾਣ ਲਈ ਕਿਹਾ, ਨਾ ਕਿ ਦਖਣ ਵਲ ਨੂੰ।

**26.** ਅਥ ਦਾਵਾਨਲ ਕਥਨੰ (222-224) : ਦਸਮ-ਸਕੰਧ (ਅ: 17/20-25) ਦੇ ਇਸ ਪ੍ਰਸੰਗ ਨਾਲ ਕ੍ਰਿਸ਼ਨਾਵਤਾਰ ਦੀ ਸਮਾਨਤਾ ਹੈ। ਹਾਂ ਆਧਾਰ, ਪ੍ਰਸੰਗ ਵਿਚ ਗਵਾਲੇ ਰਾਤ ਨੂੰ ਜਮਨਾ ਦੇ ਕੰਢੇ ਤੇ ਹੀ ਸੌਂਦੇ ਹਨ, ਘਰ ਨੂੰ ਨਹੀਂ ਮੁੜਦੇ।

**27.** ਅਥ ਗੋਪਨ ਸੋ ਹੋਲੀ ਖੇਲਬੋ (225-227) : ਦਸਮ-ਸਕੰਧ (ਅ: 18/-1-32) ਨਾਲ ਇਸ ਪ੍ਰਸੰਗ ਦੀਆਂ ਮੁਖ ਘਟਨਾਵਾਂ ਦੀ ਭਾਵੇਂ ਸਮਾਨਤਾ ਹੈ, ਪਰ ਕ੍ਰਿਸ਼ਨਾ-ਵਤਾਰ ਵਿਚ ਇਹ ਕਥਾ ਬੜੇ ਸੰਖੇਪ ਨਾਲ ਦਿੱਤੀ ਹੋਈ ਹੈ। ਅੰਤਰ ਕੇਵਲ ਇਤਨਾ ਹੈ ਕਿ ਕ੍ਰਿਸ਼ਨਾਵਤਾਰ ਦਾ ਕਵੀ ਰੁਤ ਨੂੰ ਬਸੰਤ ਮੰਨ ਕੇ ਹੀ ਚਲਿਆ ਹੈ ਜਦ ਕਿ ਭਾਗਵਤ ਅਨੁਸਾਰ ਰੁਤ ਤਾਂ ਗਰਮੀ ਦੀ ਹੈ ਪਰ ਕ੍ਰਿਸ਼ਨ ਦੀ ਮੌਜੂਦਗੀ ਕਰਕੇ ਉਹੀ ਬਸੰਤ ਬਣੀ ਹੋਈ ਹੈ। ਦਸਮ-ਸਕੰਧ ਦੇ 19 ਵੇਂ ਅਧਿਆਇ ਵਿਚ ਵਰਣਿਤ ਪ੍ਰਸੰਗ (ਕ੍ਰਿਸ਼ਨ ਦਾ ਦਾਵਾਨਲ ਵਿਚ ਫਸੇ ਗਵਾਲਿਆਂ ਅਤੇ ਗਊਆਂ ਨੂੰ ਬਚਾਣਾ) ਨੂੰ ਕ੍ਰਿਸ਼ਨਵਤਾਰ ਵਿਚ ਨਹੀਂ ਚਿਤਰਿਆ ਗਿਆ।

**28.** ਅਥ ਲੁਕਮੀਚਨ ਖੇਲ ਕਥਨੰ (228-239) : ਇਸ ਪ੍ਰਸੰਗ ਲਈ ਕਵੀ ਨੇ ਕੇਵਲ ਸੂਤਰ ਰੂਪ ਵਿਚ ਦਸਮ-ਸਕੰਧ (ਅਧਿਆਇ 20 ਅਤੇ 21) ਦਾ ਆਧਾਰ ਲਿਆ ਹੈ ਅਤੇ ਕ੍ਰਿਸ਼ਨ ਦੀਆਂ ਖੇਡਾਂ-ਕੁਦਾਂ ਦਾ ਵਰਣਨ ਰੁਤਾਂ ਦੇ ਪ੍ਰਕਰਣ ਵਿਚ ਰਖ ਕੇ ਕੀਤਾ ਹੈ ਜਦ ਕਿ ਭਾਗਵਤ-ਕਾਰ ਵਰਸ਼ਾ ਰੁਤ (ਅ: 20/1-24), ਸ਼ਰਦ ਰੁਤ (ਅ: 20/-32-49) ਆਦਿ ਦਾ ਸੁਤੰਤਰ ਵਰਣਨ ਕਰਕੇ ਉਨ੍ਹਾਂ ਦਾ ਵਾਤਾਵਰਣ ਤੇ ਪ੍ਰਭਾਵ ਦਰਸਾਂਦਾ ਹੈ ਅਤੇ ਇਸ ਪ੍ਰਕਰਣ ਵਿਚ ਕ੍ਰਿਸ਼ਨ ਦੀਆਂ ਅਨੇਕਾਂ ਖੇਡਾਂ-ਕੁਦਾਂ ਦਾ ਵਰਣਨ ਵੀ ਕਰਦਾ ਹੈ। ਇਥੇ ਕ੍ਰਿਸ਼ਨਾਵਤਾਰ ਦਾ ਕਵੀ ਭਾਗਵਤ ਪੁਰਾਣ ਤੋਂ ਕਾਫੀ ਸੁਤੰਤਰ ਹੈ।

29. ਕ੍ਰਿਸ਼ਨ ਨੂੰ ਵਰ ਰੂਪ ਵਿਚ ਪ੍ਰਾਪਤ ਕਰਨ ਲਈ ਗੋਪੀਆਂ ਦਾ ਚੰਡੀਪੂਜਣ (240-250) : ਇਸ ਪ੍ਰਸੰਗ ਦਾ ਮਾਮੂਲੀ ਜਿਹਾ ਆਧਾਰ ਦਸਮ-ਸਕੰਧ (22/1-6) ਵਿਚ ਮਿਲ ਜਾਂਦਾ ਹੈ। ਕ੍ਰਿਸ਼ਨਾਵਤਾਰ ਵਿਚ ਦੇਵੀ ਦੀ ਉਸਤਤ ਵਧੇਰੇ ਵਰ-ਣਿਤ ਹੈ ਅਤੇ ਦੇਵੀ ਤੇ ਗੋਪੀਆਂ ਦੇ ਉੱਤਰ-ਪ੍ਰਤਿ-ਉੱਤਰ ਵੀ ਵਿਸ਼ੇਸ਼ ਰੂਪ ਵਿਚ ਦਿਤੇ ਗਏ ਹਨ।

30. ਅਥ ਚੀਰ ਹਰਨ ਕਥਨੰ (251-298) : ਦਸਮ-ਸਕੰਧ (ਅ: 22/7-27 ਵਿਚ ਚੀਰ-ਹਰਨ ਦਾ ਵਰਣਨ ਜ਼ਰੂਰ ਹੋਇਆ ਹੈ, ਪਰ ਕ੍ਰਿਸ਼ਨਾਵਤਾਰ ਦਾ ਇਹ ਪ੍ਰਸੰਗ ਲਗਭਗ ਸੁਤੰਤਰ ਕ੍ਰਿਤੀ ਪ੍ਰਤੀਤ ਹੁੰਦੀ ਹੈ ; ਕਾਰਣ ਹੇਠ ਲਿਖੇ ਹਨ—

(1) ਭਾਗਵਤ ਪੁਰਾਣ ਵਿਚ ਇਹ ਪ੍ਰਸੰਗ ਸੰਖੇਪ ਵਿਚ ਵਰਣਿਤ ਹੈ, ਪਰ ਕ੍ਰਿਸ਼ਨਾ-ਵਤਾਰ ਦੇ ਕਵੀ ਨੇ ਬੜੀ ਤਲੀਨਤਾ ਅਤੇ ਵਿਸਥਾਰ ਨਾਲ ਇਸ ਪ੍ਰਸੰਗ ਦਾ ਚਿਤ੍ਰਣ ਕੀਤਾ ਹੈ।

(2) ਭਾਵਾਂ ਦੇ ਪ੍ਰਗਟਾਵੇ ਵਿਚ ਭਾਗਵਤ-ਕਾਰ ਬਹੁਤ ਸੰਜਮੀ ਹੈ, ਪਰ ਕ੍ਰਿਸ਼ਨਾਵਤਾਰ ਦੇ ਕਵੀ ਨੇ ਸੰਜਮ ਨੂੰ ਤਿਆਗ ਕੇ ਕਾਮੀ ਰੁਚੀਆਂ ਅਤੇ ਵਾਸਨਾਵਾਦੀ ਭਾਵਨਾਵਾਂ ਨੂੰ ਨਿਰਸੰਕੋਚ ਵਰਣਨ ਦੁਆਰਾ ਉਦੀਪਤ ਕੀਤਾ ਹੈ।

(3) ਭਾਗਵਤ ਪੁਰਾਣ ਅਨੁਸਾਰ ਕ੍ਰਿਸ਼ਨ ਨਾਲ ਗਵਾਲਿਆਂ ਦੇ ਬੱਚੇ ਵੀ ਹਨ, ਪਰ ਕ੍ਰਿਸ਼ਨਾਵਤਾਰ ਦੇ ਕ੍ਰਿਸ਼ਨ ਇਕੱਲੇ ਹਨ।

(4) ਭਾਗਵਤ ਦੀਆਂ ਗੋਪੀਆਂ ਉਕਤੀ-ਪ੍ਰਤਿ-ਉਕਤੀ ਵਿਚ ਨਹੀਂ ਪੈਂਦੀਆਂ, ਕ੍ਰਿਸ਼ਨ ਉਨ੍ਹਾਂ ਨੂੰ ਜੋ ਆਖਦੇ ਹਨ, ਤੁਰੰਤ ਮੰਨ ਲੈਂਦੀਆਂ ਹਨ। ਪਰ ਕ੍ਰਿਸਨਾਵਤਾਰ ਦੀਆਂ ਗੋਪੀਆਂ ਬਹੁਤ ਗਲਾਧੜ ਅਤੇ ਮੂੰਹ-ਫਟ ਹਨ, ਕ੍ਰਿਸ਼ਨ ਨੂੰ ਕਪੜੇ ਨਾ ਮੋੜਨ ਕਰਕੇ ਧਮਕੀ ਵੀ ਦਿੰਦੀਆਂ ਹਨ ; ਕ੍ਰਿਸ਼ਨ ਵੀ ਬਹੁਤ ਮੌਜੀ, ਰਸਿਕ ਅਤੇ ਚਤੁਰ ਹਨ।

(5) ਭਾਗਵਤ ਦੇ ਕ੍ਰਿਸ਼ਨ ਗੋਪੀਆਂ, ਤੋਂ ਵਰੁਣ ਦੇਵਤਾ ਦੇ ਅਪਮਾਨ ਦੇ ਫਲਸਰੂਪ ਹੀ ਪ੍ਰਣਾਮ ਕਰਵਾਉਣਾ ਚਾਹੁੰਦੇ ਹਨ, ਪਰ ਕ੍ਰਿਸ਼ਨਾਵਤਾਰ ਦੇ ਕ੍ਰਿਸ਼ਨ ਪਹਿਲਾਂ ਗੋਪੀਆਂ ਨੂੰ ਚੁੰਮਣ ਦਾ ਵਿਚਾਰ ਪ੍ਰਗਟ ਕਰਦੇ ਹਨ, ਫਿਰ ਉਨ੍ਹਾਂ ਦੇ ਥਣਾਂ ਨੂੰ ਮਸਲਣ ਦਾ ਅਤੇ ਅੰਤ ਵਿਚ ਇਕਾਂਤ ਥਾਂ ਸਮਝ ਕੇ ਆਪਣੇ ਮਨ ਦੀ ਕਾਮ ਭਾਵਨਾ ਨੂੰ ਵੀ ਉਨ੍ਹਾਂ ਤੇ ਪ੍ਰਗਟ ਕਰਦੇ ਹਨ।

(6) ਕ੍ਰਿਸ਼ਨ ਤੋਂ ਬਸਤ੍ਰ ਪ੍ਰਾਪਤ ਕਰਨ ਤੋਂ ਬਾਦ ਭਾਗਵਤ ਦੀਆਂ ਗੋਪੀਆਂ ਫਿਰ ਦੇਵੀ ਪਾਸ ਪ੍ਰਾਰਥਨਾ ਨਹੀਂ ਕਰਦੀਆਂ, ਪਰ ਕ੍ਰਿਸ਼ਨਾਵਤਾਰ ਦੀਆਂ ਕਰਦੀਆਂ ਹਨ। ਅਤੇ

(7) ਕ੍ਰਿਸ਼ਨਾਵਤਾਰ ਦੇ ਇਸ ਪ੍ਰਸੰਗ ਦੀਆਂ ਘਟਨਾਵਾਂ ਦੀ ਵਿਚਿਤ੍ਰਤਾ, ਨਾਟਕੀ-ਅਤਾ, ਸੁਭਾਵਿਕਤਾ ਆਦਿ ਗੁਣ ਨਿਰਸੰਦੇਹ ਇਸ ਰਚਨਾ ਨੂੰ ਇਕ ਸੁਤੰਤਰ ਰਚਨਾ ਬਣਾ ਦਿੰਦੇ ਹਨ।

**31.** ਅਥ ਬਿਪਨ ਗ੍ਰਿਹ ਗੋਪ ਪਠੈਬੋ (299—334) : ਦਸਮ-ਸਕੰਧ (ਅ: 22/29–38 ਅਤੇ ਅ: 23/1-52) ਅਤੇ ਪ੍ਰਸਤੁਤ ਪ੍ਰਸੰਗ ਦੀਆਂ ਘਟਨਾਵਾਂ ਵਿਚ ਲਗਭਗ ਸਮਾਨਤਾ ਹੈ । ਕਿਤੇ ਕਿਤੇ ਹੇਠ ਲਿਖੇ ਅੰਤਰ ਦ੍ਰਿਸ਼ਟੀਗੋਚਰ ਹੁੰਦੇ ਹਨ—

(1) ਭਾਗਵਤ ਵਿਚ ਬੰਸਰੀ ਨੂੰ ਸੁਣ ਕੇ ਬ੍ਰਿਸ਼ਭਾਨਸੁਤਾ (ਰਾਧਾ) ਦੇ ਕ੍ਰਿਸ਼ਨ ਪਾਸ ਆ ਜਾਣ ਦਾ ਉਲੇਖ ਨਹੀਂ ਹੈ, ਕਿਉਂਕਿ ਰਾਧਾ ਦੀ ਕਲਪਨਾ ਇਸ ਪੁਰਾਣ ਵਿਚ ਨਹੀਂ ਹੈ ।

(2) ਬੰਸਰੀ ਵਜਾਣ ਵੇਲੇ ਭਾਗਵਤ ਦੇ ਕ੍ਰਿਸ਼ਨ ਬ੍ਰਿਛਾਂ ਆਦਿ ਦੇ ਦ੍ਰਿਸ਼ਟਾਂਤ ਦੁਆਰਾ ਆਪਣੇ ਸਾਥੀਆਂ ਨੂੰ ਦੂਜਿਆਂ ਨਾਲ ਭਲਾਈ ਕਰਨ ਦੀ ਗੱਲ ਕਹਿੰਦੇ ਹਨ, ਪਰ ਕ੍ਰਿਸ਼ਨਾਵਤਾਰ ਵਿਚ ਇਹ ਪ੍ਰਸੰਗ ਨਹੀਂ ਹੈ ।

(3) ਭਾਗਵਤ ਵਿਚ ਕੁਝ ਭੁਖਿਆਂ ਗਵਾਲਿਆਂ ਨੇ ਕ੍ਰਿਸ਼ਨ ਅਤੇ ਬਲਰਾਮ ਨੂੰ ਆਪਣੀ ਭੁਖ ਤ੍ਰਿਪਤਾਉਣ ਲਈ ਕਿਹਾ (ਅ: 22/38 ਅਤੇ ਅ: 23/1), ਪਰ ਕ੍ਰਿਸ਼ਨਾਵਤਾਰ ਵਿਚ ਬ੍ਰਿਸ਼ਭਾਨਸੁਤਾ ਨੇ ਆ ਕੇ ਕ੍ਰਿਸ਼ਨ ਨੂੰ ਆਪਣੀ ਭੁੱਖ ਬਾਰੇ ਦਸਿਆ (ਛੰਦ 302 ਅਤੇ 303)—

(4) ਬ੍ਰਾਹਮਣੀਆਂ ਅਤੇ ਕ੍ਰਿਸ਼ਨ ਦੇ ਉੱਤਰ ਪ੍ਰਤਿ-ਉੱਤਰ ਪ੍ਰਸੰਗ ਵਿਚ ਭਾਗਵਤ-ਕਾਰ ਆਪਣੇ ਦਾਰਸ਼ਨਿਕ ਆਧਾਰ ਨੂੰ ਨਹੀਂ ਤਿਆਗਦਾ ਜਦ ਕਿ ਕ੍ਰਿਸ਼ਨਾਵਤਾਰ ਦਾ ਇਹ ਵਰਣਨ ਵਿਵਹਾਰਿਕ ਪੱਧਰ ਦਾ ਹੈ ।

(5) ਦਸਮ-ਸਕੰਧ (ਅ: 23/37-51) ਵਿਚ ਬ੍ਰਾਹਮਣਾਂ ਦੀ ਆਤਮ-ਗਿਲਾਨੀ ਦਾ ਵਿਸਤ੍ਰਿਤ ਵਰਣਨ ਹੈ, ਕ੍ਰਿਸ਼ਨਾਵਤਾਰ ਦੇ ਕਵੀ ਨੇ ਇਸ ਪ੍ਰਸੰਗ ਨੂੰ ਕੇਵਲ ਤਿੰਨ ਛੰਦਾਂ (325-327) ਵਿਚ ਬੜੀ ਸੰਖੇਪਤਾ ਨਾਲ ਦਿੱਤਾ ਹੈ ।

(6) ਕ੍ਰਿਸ਼ਨਾਵਤਾਰ ਦੇ ਕਵੀ ਨੇ ਭੋਜਨ ਕਰਨ ਤੋਂ ਬਾਦ ਕ੍ਰਿਸ਼ਨ ਦੁਆਰਾ ਮੁਰਲੀ ਵਜਾਣ ਅਤੇ ਉਸ ਦੀ ਸੁਰ ਦੇ ਪ੍ਰਭਾਵ ਦਾ ਵਿਸ਼ੇਸ਼ ਵਰਣਨ ਕੀਤਾ ਹੈ (ਛੰਦ 330-334) । ਅਤੇ

(7) ਸ੍ਰੀ ਕਿਸ਼ਨ ਦੇ ਦਰਸ਼ਨਾਂ ਦੀ ਬ੍ਰਾਹਮਣਾਂ ਦੁਆਰਾ ਪ੍ਰਗਟ ਕੀਤੀ ਇੱਛਾ ਦਾ ਦਸਮ-ਸਕੰਧ (ਅ: 23/52) ਵਿਚ ਵਰਣਨ ਹੋਇਆ ਹੈ, ਪਰ ਕ੍ਰਿਸ਼ਨਾਵਤਾਰ ਵਿਚ ਨਹੀਂ ।

32. ਅਥ ਗੋਵਰਧਨ ਗਿਰਿ ਕਰ ਪਰ ਧਾਰਬੋ (335—401) : ਦਸਮ-ਸਕੰਧ (ਅ: 24, 25 ਅਤੇ 26) ਅਤੇ ਪ੍ਰਸਤੁਤ ਪ੍ਰਸੰਗ ਦੀਆਂ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ, ਪਰ ਕ੍ਰਿਸ਼ਨਾਵਤਾਰ ਵਿਚ ਦੋਹਰਾਉ ਹੁੰਦੇ ਹੋਇਆਂ ਵੀ ਵਰਣਨ ਅਧਿਕ ਮੌਲਿਕ ਅਤੇ ਸਜੀਵ ਹੈ ।

33. ਅਥ ਇੰਦ੍ਰ ਆਇ ਦਰਸਨ ਕੀਆ ਅਰੁ ਬੇਨਤੀ ਕਰਤ ਭਯਾ (402 - 408) : ਇਸ ਪ੍ਰਸੰਗ ਦਾ ਵਰਣਨ ਦਸਮ-ਸਕੰਧ ਦੇ 27ਵੇਂ ਅਧਿਆਇ ਵਿਚ ਹੋਇਆ ਹੈ । ਭਾਗਵਤ-ਕਾਰ ਨੇ ਇੰਦਰ ਤੋਂ ਕ੍ਰਿਸ਼ਨ ਦੀ ਉਸਤਤ ਜ਼ਿਆਦਾ ਕਰਵਾਈ ਹੈ ਅਤੇ ਕਾਮਧੇਨੂ ਨੂੰ ਬ੍ਰਹਮਾ ਦੀ ਪ੍ਰੇਰਨਾ ਦੁਆਰਾ ਉਪਸਥਿਤ ਕਰਵਾ ਕੇ ਕ੍ਰਿਸ਼ਨ ਦਾ ਅਭਿਸ਼ੇਕ ਵੀ ਕਰਵਾਇਆ ਹੈ, ਜਿਸ ਦਾ ਜ਼ਿਕਰ ਕ੍ਰਿਸ਼ਨਾਵਤਾਰ ਵਿਚ ਨਹੀਂ ਹੈ ।

34. ਅਥ ਨੰਦ ਕੋ ਬਰਣ ਬਾਂਧ ਕਰਿ ਲੈ ਗਏ (409—420) : ਇਸ ਪ੍ਰਸੰਗ ਦਾ ਵਰਣਨ ਦਸਮ ਸਕੰਧ ਦੇ 28ਵੇਂ ਅਧਿਆਇ ਵਿਚ ਹੋਇਆ ਹੈ ਅਤੇ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ । ਹਾਂ, ਕ੍ਰਿਸ਼ਨਾਵਤਾਰ ਦੇ ਕ੍ਰਿਸ਼ਨ ਨਦੀ ਵਿਚ ਪ੍ਰਵੇਸ਼ ਕਰਕੇ ਵਰੁਣ ਪਾਸ ਜਾਂਦੇ ਹਨ, ਪਰ ਭਾਗਵਤਕਾਰ ਉਨ੍ਹਾਂ ਨੂੰ ਸਿਧਾ ਹੀ ਲੈ ਜਾਂਦਾ ਹੈ ।

35. ਅਥ ਦੇਵੀ ਜੂ ਕੀ ਉਸਤਤ ਕਥਨੰ (421—440) : ਇਹ ਪ੍ਰਸੰਗ ਭਾਗਵਤ ਪੁਰਾਣ ਵਿਚ ਨਹੀਂ ਹੈ । ਇਥੋਂ ਅਸਲ ਵਿਚ ਕ੍ਰਿਸ਼ਨਾਵਤਾਰ ਦਾ 'ਰਾਸ ਮੰਡਲ' ਖੰਡ ਸ਼ੁਰੂ ਹੁੰਦਾ ਹੈ । ਇਹ ਦੇਵੀ-ਉਸਤਤ ਇਸ ਨਵੇਂ ਖੰਡ ਦਾ ਮੰਗਲਾਚਰਣ ਹੈ ।

36. ਅਥ ਰਾਸ ਮੰਡਲ (441—756) : 'ਰਾਸ ਮੰਡਲ' ਕ੍ਰਿਸ਼ਨਾਵਤਾਰ ਦਾ ਇਕ ਸੁਤੰਤਰ ਖੰਡ ਹੈ ਅਤੇ ਇਸ ਦਾ ਸੰਬੰਧ ਭਾਗਵਤ ਪੁਰਾਣ ਨਾਲ ਲਗਭਗ ਨਹੀਂ ਹੈ । 'ਰਾਸ-ਪੰਚਾਧਿਆਈ' ਭਾਗਵਤ ਪੁਰਾਣ (ਦਸਮ ਸਕੰਧ/ਅਧਿਆਇ 29-33) ਦਾ ਇਕ ਮਹੱਤਵ ਪੂਰਣ ਪ੍ਰਕਰਣ ਹੈ ਅਤੇ ਇਸ ਦੇ ਆਧਾਰ ਤੇ ਬਹੁਤ ਸਾਰੇ ਕਵੀਆਂ ਨੇ ਆਪਣੀਆਂ ਕ੍ਰਿਤੀਆਂ ਦੀ ਰਚਨਾ ਕੀਤੀ ਹੈ । ਕ੍ਰਿਸ਼ਨਾਵਤਾਰ ਦੇ ਕਵੀ ਨੇ ਵੀ ਕਥਾ ਅਤੇ ਪ੍ਰਸੰਗ ਅਨੁਸਾਰ 'ਰਾਸ-ਮੰਡਲ' ਦਾ ਵਿਧਾਨ ਕੀਤਾ ਹੈ, ਪਰ ਭਾਗਵਤ ਦੀ ਨਿਸਬਤ ਇਸ ਵਿਚ ਕਈ ਮੌਲਿਕ ਕਲਪਨਾਵਾਂ ਵੀ ਹੋਈਆਂ ਹਨ । ਫਲਸਰੂਪ, 'ਰਾਸ ਮੰਡਲ' ਆਪਣੇ ਆਪ ਵਿਚ ਇਕ ਸੁਤੰਤਰ ਰਚਨਾ ਬਣ ਗਈ ਹੈ । ਇਸ ਦੀਆਂ ਪ੍ਰਮੁਖ ਘਟਨਾਵਾਂ ਦਾ ਵੇਰਵਾ ਇੰਜ ਹੈ—

ਕਤਕ ਮਹੀਨੇ ਦੀ ਠੰਡੀ ਰੁਤ ਵਿਚ ਕ੍ਰਿਸ਼ਨ ਦਾ ਗੋਪੀਆਂ ਨੂੰ ਮੁਰਲੀ ਵਜਾ ਕੇ ਮੋਹਿਤ ਕਰਨਾ, ਗੋਪੀਆਂ ਦਾ ਘਰਾਂ ਨੂੰ ਤਿਆਗ ਕੇ ਬਨ ਵਿਚ ਕ੍ਰਿਸ਼ਨ ਪਾਸ ਆਉਣਾ, ਕ੍ਰਿਸ਼ਨ ਦਾ ਉਨ੍ਹਾਂ ਨੂੰ ਘਰ ਮੁੜ ਜਾਣ ਲਈ ਕਹਿਣਾ, ਉਨ੍ਹਾਂ ਦੁਆਰਾ ਕ੍ਰਿਸ਼ਨ ਪ੍ਰਤਿ ਆਪਣਾ ਅਟੁਟ ਪਿਆਰ ਪ੍ਰਗਟ ਕਰਨਾ, ਇਹ ਸੁਣ ਕੇ ਕ੍ਰਿਸ਼ਨ ਦਾ ਪ੍ਰਸੰਨ ਹੋਣਾ ਅਤੇ ਰਾਸ-ਲੀਲਾ ਸ਼ੁਰੂ ਕਰਨਾ, ਗੋਪੀਆਂ ਦੇ ਹੰਕਾਰ ਨਿਵਾਰਨ ਲਈ ਭਗਵਾਨ ਦਾ ਅੰਤਰ-ਧਿਆਨ ਹੋਣਾ, ਗੋਪੀਆਂ ਦੀ ਵਿਯੋਗ-ਸਥਿਤੀ, ਕ੍ਰਿਸ਼ਨ ਦਾ ਮੁੜ ਪ੍ਰਗਟ ਹੋਣਾ ਅਤੇ ਗੋਪੀਆਂ ਨੂੰ ਪ੍ਰੇਮ ਕਰਨਾ, ਕ੍ਰਿਸ਼ਨ ਦਾ ਪੁਰਸ਼-ਭੇਦਾਂ ਬਾਰੇ ਦਸਣਾ, ਫਿਰ ਰਾਸ-ਲੀਲਾ ਕਰਨਾ ਅਤੇ ਬਿਸਰਾਮ ਲਈ ਘਰ ਜਾਣਾ, ਦੂਜੇ ਦਿਨ ਫਿਰ ਜਮਨਾ ਦੇ ਕੰਢੇ ਆਉਣਾ, ਜਛ (ਯਕਸ਼) ਦਾ ਕ੍ਰਿਸ਼ਨ ਦੇ ਪ੍ਰੇਮ ਵਿਚ ਬੇਸੁਧ ਗੋਪੀਆਂ ਨੂੰ ਆਕਾਸ਼ ਵਿਚ ਲੈ ਉਡਣਾ, ਕ੍ਰਿਸ਼ਨ ਅਤੇ ਬਲਭਦ੍ਰ ਦਾ ਉਸ ਨਾਲ ਸੰਘਰਸ਼ ਕਰ ਕੇ ਗੋਪੀਆਂ ਨੂੰ ਮੁਕਤ ਕਰਾਉਣਾ, ਰਾਧਾ ਨਾਲ ਕ੍ਰਿਸ਼ਨ ਦਾ ਵਿਹਾਰ, ਤਦੁਪਰੰਤ ਚੰਦਰ-

ਭਗਾ ਨਾਲ ਕ੍ਰਿਸ਼ਨ ਦਾ ਲੀਲਾ ਕਰਨਾ, ਰਾਧਾ ਦਾ ਰੁਸਣਾ, ਕ੍ਰਿਸ਼ਨ ਦਾ ਬਿਜਛਟਾ ਨੂੰ ਰਾਧਾ ਦੇ ਮਨਾਉਣ ਲਈ ਭੇਜਣਾ, ਰਾਧਾ ਦਾ ਨਾ ਆਉਣਾ, ਫਿਰ ਮੈਨਪ੍ਰਭਾ ਦਾ ਕ੍ਰਿਸ਼ਨ ਦਾ ਸੰਦੇਸ਼ ਲੈ ਕੇ ਜਾਣਾ, ਪਰ ਰਾਧਾ ਦਾ ਨਾ ਮੰਨਣਾ, ਅੰਤ ਵਿਚ ਕ੍ਰਿਸ਼ਨ ਦਾ ਆਪ ਜਾਣਾ ਅਤੇ ਰਾਧਾ ਨੂੰ ਪ੍ਰਸੰਨ ਕਰਕੇ ਨਾਲ ਲਿਆਉਣਾ ਤੇ ਮੁੜ ਰਾਸ-ਲੀਲਾ ਸ਼ੁਰੂ ਕਰਨਾ ਆਦਿ।

ਕ੍ਰਿਸ਼ਨਾਵਤਾਰ ਦੇ 'ਰਾਸਮੰਡਲ' ਦੀਆਂ ਉਕਤ ਘਟਨਾਵਾਂ ਵਿਚ ਅਧਿਕਾਂਸ਼ ਦੀ ਸਮਾਨਤਾ ਭਾਗਵਤ ਪੁਰਾਣ ਦੀ 'ਰਾਸ ਪੰਚਾਧਿਆਈ' ਨਾਲ ਨਹੀਂ ਹੈ। ਇਸ ਤੋਂ ਛੁਟ ਇਨ੍ਹਾਂ ਦੋਹਾਂ ਪ੍ਰਸੰਗਾਂ ਵਿਚ ਹੇਠ ਲਿਖੀ ਵਿਭਿੰਨਤਾ ਖਾਸ ਵੇਖਣ ਯੋਗ ਹੈ—

(1) ਕ੍ਰਿਸ਼ਨਾਵਤਾਰ ਵਿਚ ਰਾਧਾ ਦੀ ਕਲਪਨਾ ਕੀਤੀ ਗਈ ਹੈ, ਪਰ ਭਾਗਵਤ ਪੁਰਾਣ ਵਿਚ ਰਾਧਾ ਦਾ ਜ਼ਿਕਰ ਨਹੀਂ ਹੈ।

(2) ਭਾਗਵਤ ਵਿਚ ਅੰਤਰ-ਧਿਆਨ ਹੋਣ ਤੋਂ ਬਾਦ ਫਿਰ ਪ੍ਰਗਟ ਹੋਣ ਸਮੇਂ ਕ੍ਰਿਸ਼ਨ ਗੋਪੀਆਂ ਸਾਹਮਣੇ ਦਾਰਸ਼ਨਿਕਤਾ ਭਰਪੂਰ ਇਕ ਲੰਬਾ-ਚੌੜਾ ਭਾਸ਼ਨ ਦਿੰਦੇ ਹਨ, ਪਰ ਕ੍ਰਿਸ਼ਨਾਵਤਾਰ ਵਿਚ ਇਸ ਪ੍ਰਕਾਰ ਦਾ ਵਿਵਰਣ ਨਹੀਂ ਹੈ। ਉਥੇ ਤਾਂ ਮਨੁਖ ਵਾਂਗ ਆਚਰਣ ਕਰਦੇ ਹੋਏ ਕ੍ਰਿਸ਼ਨ ਗੋਪੀਆਂ ਨਾਲ ਪ੍ਰੇਮ ਕਰਦੇ ਹਨ, ਜੋ ਵਧੇਰੇ ਸੁਭਾਵਿਕ ਹੈ।

(3) ਭਾਗਵਤ ਪੁਰਾਣ ਵਿਚ ਰਾਸ-ਲੀਲਾ ਅਤੇ ਰਤੀ-ਕ੍ਰੀੜਾ ਦੇ ਵਰਣਨ ਤੋਂ ਬਾਦ ਰਾਜਾ ਪਰੀਕਸ਼ਿਤ ਦੁਆਰਾ ਪੁਛਣ ਤੇ ਸ਼ੁਕਦੇਵ ਇਸ ਦੀ ਦਾਰਸ਼ਨਿਕ ਵਿਆਖਿਆ ਕਰਦਾ ਹੈ (ਅ: 33/27-40), ਪਰ ਕ੍ਰਿਸ਼ਨਾਵਤਾਰ ਵਿਚ ਸ਼ਾਇਦ ਇਸ ਵਿਆਖਿਆ ਦੀ ਲੋੜ ਨਹੀਂ ਸਮਝੀ ਗਈ।

(4) ਭਾਗਵਤ ਪੁਰਾਣ ਵਿਚ ਰਾਸ-ਲੀਲਾ ਅਤੇ ਜਲ-ਵਿਹਾਰ ਦਾ ਬਹੁਤ ਸੰਖਿਪਤ ਵਰਣਨ ਹੋਇਆ ਹੈ ਅਤੇ ਇਸ ਨੂੰ ਕੇਵਲ ਸ਼ਰਦ ਰਾਤ੍ਰੀ ਤਕ ਸੀਮਿਤ ਰਖਿਆ ਗਿਆ ਹੈ, ਪਰ ਕ੍ਰਿਸ਼ਨਾਵਤਾਰ ਵਿਚ ਇਨ੍ਹਾਂ ਸੀਮਾਵਾਂ ਦਾ ਬੰਧਨ ਨਹੀਂ ਹੈ।

(5) ਜਛ ਦੁਆਰਾ ਗੋਪੀਆਂ ਦੇ ਹਰਨੇ ਦਾ ਪ੍ਰਸੰਗ ਦਸਮ-ਸਕੰਧ (ਅ: 34/20-32) ਵਿਚ ਵਿਸਥਾਰ ਨਾਲ ਦਿੱਤਾ ਗਿਆ ਹੈ, ਪਰ ਕ੍ਰਿਸ਼ਨਾਵਤਾਰ ਦੇ ਕਵੀ ਨੇ ਇਸ ਦਾ ਵਰਣਨ ਬੜੀ ਸੰਖੇਪਤਾ ਸਹਿਤ ਕੇਵਲ ਪ੍ਰਸੰਗ-ਪੂਰਤੀ ਲਈ ਕੀਤਾ ਹੈ।

(6) ਕ੍ਰਿਸ਼ਨਾਵਤਾਰ ਵਿਚ ਰਾਧਾ ਦਾ 'ਮਾਨ' ਅਤੇ ਕ੍ਰਿਸ਼ਨ ਦੁਆਰਾ ਭੇਜੀਆਂ ਦੂਤੀਆਂ ਨਾਲ ਉਸ ਦੀ ਗਲਬਾਤ ਬਿਲਕੁਲ ਮਨੁਖੀ ਪੱਧਰ ਦੀ ਅਤੇ ਸੁਭਾਵਿਕ ਹੈ, ਪਰ ਇਥੇ ਵੀ ਕਵੀ ਨੇ ਕ੍ਰਿਸ਼ਨ ਦੀ ਬ੍ਰਹਮਤਾ ਨੂੰ ਕਾਇਮ ਰਖਿਆ ਹੈ। ਅਤੇ

(7) ਭਾਗਵਤ ਪੁਰਾਣ ਦੇ ਯੁਗਲ ਗੀਤ (ਦਸਮ ਸਕੰਧ/35ਵਾਂ ਅਧਿਆਇ) ਦਾ ਵਰਣਨ ਕ੍ਰਿਸ਼ਨਾਵਤਾਰ ਵਿਚ ਬਿਲਕੁਲ ਨਹੀਂ ਹੋਇਆ ਹੈ।

37. ਸੁਦਰਸਨ ਨਾਮ ਬ੍ਰਹਮਣੁ ਭੁਜੰਗ ਜੋਨ ਤੇ ਉਧਾਰ ਕਰਨ ਕਥਨੰ (757-767) : ਦਸਮ-ਸਕੰਧ (ਅ: 34/1-19) ਵਿਚ ਇਹ ਪ੍ਰਸੰਗ ਮਿਲਦਾ ਹੈ ਅਤੇ ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਵੀ ਹੈ, ਪਰ ਕ੍ਰਿਸ਼ਨਾਵਤਾਰ ਵਿਚ ਇਹ ਪ੍ਰਸੰਗ ਕੇਵਲ ਕਥਾ-ਪੂਰਤੀ ਲਈ ਲਿਆ ਗਿਆ ਪ੍ਰਤੀਤ ਹੁੰਦਾ ਹੈ, ਕਿਉਂਕਿ ਇਸ ਵਿਚ ਕਾਵਿ-ਗੁਣਾਂ ਦਾ ਬਿਲਕੁਲ ਅਭਾਵ ਹੈ। ਮਾਮੂਲੀ ਜਿਹੇ ਕੁਝ ਅੰਤਰ ਇਹ ਹਨ—

(1) ਭਾਗਵਤ ਪੁਰਾਣ ਵਿਚ ਰਾਤ ਵੇਲੇ ਸੁਤੇ ਪਏ ਨੰਦ ਨੂੰ ਅਜਗਰ ਨਿਗਲਦਾ ਹੈ।ਅਤੇ

(2) ਅਜਗਰ ਦੁਆਰਾ ਨਿਗਲੇ ਜਾਣ ਤੇ ਭਾਗਵਤ ਪੁਰਾਣ ਦੇ ਨੰਦ ਆਪ ਕ੍ਰਿਸ਼ਨ ਨੂੰ ਯਾਦ ਨਹੀਂ ਕਰਦੇ, ਸਗੋਂ ਹੋਰ ਗਵਾਲੇ ਜਦ ਉਨ੍ਹਾਂ ਨੂੰ ਮੁਕਤ ਕਰਾਉਣ ਵਿਚ ਅਸਫਲ ਹੋ ਜਾਂਦੇ ਹਨ ਤਾਂ ਕ੍ਰਿਸ਼ਨ ਨੂੰ ਹਾਕਾਂ ਮਾਰਦੇ ਹਨ।

38. ਅਥ ਬ੍ਰਿਖਭਾਸੁਰ ਦੈਤ ਬਧ ਕਥਨੰ (768-769) : ਇਸ ਪ੍ਰਸੰਗ ਨੂੰ ਵੀ ਕ੍ਰਿਸ਼ਨਾਵਤਾਰ ਵਿਚ ਕੇਵਲ ਕਥਾ-ਪੂਰਤੀ ਲਈ ਸ਼ਾਮਲ ਕੀਤਾ ਗਿਆ ਹੈ, ਪਰ ਦਸਮ-ਸਕੰਧ (ਅ: 36/1-15) ਵਿਚ ਇਹ ਅਧਿਕ ਵਿਸਥਾਰ ਸਹਿਤ ਵਰਣਿਤ ਹੈ। ਭਾਗਵਤ ਪੁਰਾਣ ਵਿਚ ਦੈਤ ਦਾ ਨਾਂ ਬ੍ਰਿਸ਼ਾਸੁਰ ਹੈ।

39. ਅਥ ਕੇਸੀ ਦੈਤ ਬਧ ਕਥਨੰ (770-782) : ਦਸਮ-ਸਕੰਧ (ਅ: 36/16-40 ਅਤੇ ਅ: 37/1-9) ਵਿਚ ਇਨ੍ਹਾਂ ਘਟਨਾਵਾਂ ਦਾ ਉਲੇਖ ਹੈ। ਹੇਠ ਲਿਖੇ ਕੁਝਕੁ ਅੰਤਰਾਂ ਤੋਂ ਛੁੱਟ ਪ੍ਰਧਾਨ ਘਟਨਾਵਾਂ ਦੀ ਦੋਹਾਂ ਵਿਚ ਸਮਾਨਤਾ ਹੈ—

(1) ਦਸਮ-ਸਕੰਧ (ਅ: 36/28-39) ਵਿਚ ਵਰਣਿਤ ਕੰਸ ਦਾ ਅਕ੍ਰੂਰ ਨੂੰ ਸਮਝਾਣਾ ਅਤੇ ਅਕ੍ਰੂਰ ਵਲੋਂ ਵਿਸ਼ਵਾਸ ਦਿਵਾਉਣ ਦਾ ਪ੍ਰਸੰਗ ਕ੍ਰਿਸ਼ਨਾਵਤਾਰ ਦੇ ਕਵੀ ਨੇ ਛੱਡ ਦਿੱਤਾ ਹੈ।

(2) ਭਾਗਵਤ ਪੁਰਾਣ ਅਨੁਸਾਰ ਕੰਸ ਕ੍ਰਿਸ਼ਨ ਆਦਿ ਨੂੰ ਯਗ ਵਿਚ ਸ਼ਾਮਲ ਹੋਣ ਲਈ ਨਹੀਂ ਬੁਲਵਾਂਦਾ।

(3) ਭਾਗਵਤ ਵਿਚ ਘੋੜੇ ਦੇ ਰੂਪ ਵਿਚ ਕੇਸੀ ਦੈਤ ਦੀ ਭਿਆਨਕਤਾ ਅਤੇ ਉਗਰਤਾ ਦਾ ਅਧਿਕ ਵਰਣਨ ਹੋਇਆ ਹੈ। ਅਤੇ

(4) ਦੈਤ ਦੇ ਮੁਖ ਵਿਚ ਹਥ ਪਾਉਣ ਤੋਂ ਬਾਦ ਕੇਸੀ ਦੀ ਮ੍ਰਿਤੂ ਦਾ ਵਰਣਨ ਦੋਹਾਂ ਪ੍ਰਸੰਗਾਂ ਵਿਚ ਭਿੰਨ ਪ੍ਰਕਾਰ ਨਾਲ ਹੋਇਆ ਹੈ।

40. ਅਥ ਨਾਰਦ ਜੂ ਕ੍ਰਿਸਨ ਪਹਿ ਆਏ (783-786) : ਇਸ ਘਟਨਾ ਦਾ ਦਸਮ-ਸਕੰਧ (ਅ: 37/10-24) ਦੀ ਇਸੇ ਘਟਨਾ ਨਾਲ ਮੇਲ ਹੈ। ਹਾਂ, ਭਾਗਵਤ ਪੁਰਾਣ ਵਿਚ ਨਾਰਦ ਨੇ ਕ੍ਰਿਸ਼ਨ ਦੀ ਉਸਤਤ ਜ਼ਿਆਦਾ ਕੀਤੀ ਹੈ।

**41.** ਅਥ ਬਿਸ੍ਰਾਸੁਰ ਦੈਤ ਜੁਧ (787-789) : ਦੋਹਾਂ ਪ੍ਰਸੰਗਾਂ ਵਿਚ ਪ੍ਰਧਾਨ ਘਟਨਾਵਾਂ ਦੀ ਸਮਾਨਤਾ ਹੁੰਦੇ ਹੋਇਆਂ ਵੀ ਦਸਮ-ਸਕੰਧ (ਅ: 37/25-34) ਵਿਚ ਇਸ ਪ੍ਰਸੰਗ ਦਾ ਵਿਸਥਾਰ ਸਹਿਤ ਵਰਣਨ ਹੈ।

**42.** ਅਥ ਹਰਿ ਕੋ ਅਕ੍ਰੂਰ ਮਥੁਰਾ ਕੋ ਲੈਜੈਬੋ (790-817) : ਦਸਮ-ਸਕੰਧ (ਅ: 38, 39, 40, 41/1-18 ਅਤੇ 24-31) ਵਿਚ ਵਰਣਿਤ ਇਸੇ ਪ੍ਰਸੰਗ ਦਾ ਨਾਂ ਮਾਤ੍ਰ ਆਧਾਰ ਲੈ ਕੇ ਕ੍ਰਿਸ਼ਨਾਵਤਾਰ ਦੇ ਕਵੀ ਨੇ ਇਸ ਦਾ ਵਰਣਨ ਬਹੁਤ ਸੰਖੇਪਤਾ ਨਾਲ ਕੀਤਾ ਹੈ। ਕਿਤੇ ਕਿਤੇ ਵਰਣਨ ਅਤੇ ਪ੍ਰਗਟਾਵੇ ਦੀ ਸੁਤੰਤਰਤਾ ਕਰ ਕੇ ਘਟਨਾਵਾਂ ਵਿਚ ਅੰਤਰ ਵੀ ਆ ਗਿਆ ਹੈ, ਜਿਵੇਂ—

(1) ਦਸਮ-ਸਕੰਧ (ਅ: 38/1-27) ਦੇ ਅਕ੍ਰੂਰ ਦੁਆਰਾ ਯਾਤਰਾ ਦੇ ਮਾਰਗ ਵਿਚ ਸੋਚਣ ਦੇ ਪ੍ਰਸੰਗ ਦਾ ਕ੍ਰਿਸ਼ਨਾਵਤਾਰ ਵਿਚ ਉਲੇਖ ਨਹੀਂ ਹੈ।

(2) ਭਾਗਵਤ ਪੁਰਾਣ ਵਿਚ ਜਸੋਦਾ ਦੇ ਵਿਰਲਾਪ ਦਾ ਵਰਣਨ ਨਹੀਂ ਹੈ।

(3) ਭਾਗਵਤ ਦੀਆਂ ਗੋਪੀਆਂ ਕ੍ਰਿਸ਼ਨ ਦੇ ਵਿਯੋਗ ਵਿਚ ਕ੍ਰਿਸ਼ਨਾਵਤਾਰ ਦੇ ਮੁਕਾਬਲੇ ਤੇ ਘਟ ਬੋਲਦੀਆਂ ਹਨ ਅਤੇ ਗਿਲੇ ਵੀ ਨਹੀਂ ਕਰਦੀਆਂ।

(4) ਭਾਗਵਤ ਵਿਚ ਅਕ੍ਰੂਰ ਦੇ ਜਮਨਾ ਵਿਚ ਇਸ਼ਨਾਨ ਕਰਨ ਤੋਂ ਪਹਿਲਾਂ ਕ੍ਰਿਸ਼ਨ ਅਤੇ ਬਲਰਾਮ ਵੀ ਮੂੰਹ ਧੋ ਕੇ ਰਥ ਵਿਚ ਬਹਿੰਦੇ ਹਨ।

(5) ਭਾਗਵਤ ਵਿਚ ਬ੍ਰਿਜ ਵਾਸੀਆਂ ਦਾ ਕ੍ਰਿਸ਼ਨ ਸਹਿਤ ਜਮਨਾ ਕੰਢੇ ਜਾਣ ਦਾ ਉਲੇਖ ਨਹੀਂ ਹੈ।

(6) ਭਾਗਵਤ ਵਿਚ ਅਕ੍ਰੂਰ ਨੂੰ ਜਮਨਾ ਵਿਚ ਇਸ਼ਨਾਨ ਕਰਦਿਆਂ ਕ੍ਰਿਸ਼ਨ ਨਾਲ ਬਲਰਾਮ ਦੇ ਵੀ ਦਰਸ਼ਨ ਹੁੰਦੇ ਹਨ, ਪਰ ਕ੍ਰਿਸ਼ਨਾਵਤਾਰ ਵਿਚ ਕੇਵਲ ਕ੍ਰਿਸ਼ਨ ਦੇ।

(7) ਭਾਗਵਤ ਦੇ ਦਸਮ-ਸਕੰਧ (ਅ: 40/1-30) ਵਿਚ ਅਕ੍ਰੂਰ ਨੇ ਕ੍ਰਿਸ਼ਨ ਦੀ ਜੋ ਉਸਤਤ ਕੀਤੀ ਹੈ ਉਸ ਦੀ ਕ੍ਰਿਸ਼ਨਾਵਤਾਰ ਵਿਚ ਅਣਹੋਂਦ ਹੈ।

(8) ਭਾਗਵਤ ਦੇ ਕ੍ਰਿਸ਼ਨ ਅਕ੍ਰੂਰ ਦੇ ਇਸ਼ਨਾਨ ਕਰਕੇ ਮੁੜਨ ਤੇ ਉਸ ਤੋਂ ਕਿਸੇ ਅਦਭੁਤ ਅਤੇ ਅਨੋਖੀ ਵਸਤੂ ਦੇ ਵੇਖਣ ਬਾਰੇ ਪੁਛਦੇ ਹਨ, ਪਰ ਕ੍ਰਿਸ਼ਨਾਵਤਾਰ ਵਿਚ ਇਸ ਘਟਨਾ ਦਾ ਉਲੇਖ ਨਹੀਂ ਹੈ। ਅਤੇ

(9) ਭਾਗਵਤ ਅਨੁਸਾਰ ਮਥੁਰਾ ਪੁਰੀ ਵਿਚ ਪ੍ਰਵੇਸ਼ ਕਰਨ ਵੇਲੇ ਕ੍ਰਿਸ਼ਨ ਨੇ ਅਕ੍ਰੂਰ ਦੇ ਘਰ ਉਸ ਸਮੇਂ ਨਾ ਜਾ ਕੇ ਕਿਸੇ ਹੋਰ ਅਵਸਰ ਤੇ ਆਉਣ ਲਈ ਕਿਹਾ, ਕ੍ਰਿਸ਼ਨਾਵਤਾਰ ਵਿਚ ਇਸ ਘਟਨਾ ਦਾ ਵੀ ਉਲੇਖ ਨਹੀਂ ਹੈ।

**43.** ਕੰਸ-ਬਧ ਤੋਂ ਪਹਿਲਾਂ ਦੀਆਂ ਘਟਨਾਵਾਂ (818-849) : ਭਾਗਵਤ ਪੁਰਾਣ ਅਤੇ ਕ੍ਰਿਸ਼ਨਾਵਤਾਰ ਦੇ ਹੇਠ ਲਿਖੇ ਪ੍ਰਸੰਗਾਂ ਦੀਆਂ ਮੁਖ ਘਟਨਾਵਾਂ ਵਿਚ ਲਗਭਗ ਸਮਾਨਤਾ ਹੈ—

| ਕ੍ਰਿਸ਼ਨਾਵਤਾਰ | | ਦਸਮ-ਸਕੰਧ |
|---|---|---|
| (1) | ਧੋਬੀ ਬਧ (ਛੰਦ 818-821) | ਅ: 41/19-23, |
| (2) | ਦਰਜ਼ੀ ਦੀ ਤੀਵੀਂ ਨੂੰ ਵਰਦਾਨ (822-824) | ਅ: 41/32-42, (ਇਥੇ ਖੁਦ ਦਰਜ਼ੀ ਨੂੰ ਵਰਦਾਨ ਮਿਲਿਆ ਹੈ।) |
| (3) | ਬਾਗਬਾਨ ਕੋ ਉਧਾਰ (825-827) (ਇਥੇ ਮਾਲੀ ਦਾ ਨਾਂ ਨਹੀਂ ਦਿੱਤਾ।) | ਅ: 41/43-52, (ਇਥੇ ਮਾਲੀ ਦਾ ਨਾ ਸੁਦਾਮਾ ਦਿੱਤਾ ਹੋਇਆ ਹੈ।) |
| (4) | ਕੁਬਜਾ ਦਾ ਉਧਾੱਰ (828-831) | ਅ: 42/1-12 |
| (5) | ਧਨੁਸ਼ ਭੰਗ (832-841) ਇਥੇ ਯੁੱਧ ਦਾ ਵਿਸਥਾਰ ਸਹਿਤ ਵਰਣਨ ਹੋਇਆ ਹੈ। | ਅ: 42/13-25 |
| (6) | ਕੁਵਲਯਾਪੀੜ ਬਧ (842-847) | ਅ: 42/26-38 ਅਤੇ ਅ: 43/1-14, (ਇਥੇ ਕੰਸ ਦੇ ਸੁਪਨੇ ਅਤੇ ਕੁਵਲਯਾਪੀੜ ਨਾਲ ਹੋਏ ਕ੍ਰਿਸ਼ਨ ਦੇ ਯੁੱਧ ਦਾ ਵਿਸਥਾਰ ਸਹਿਤ ਵਰਣਨ ਹੋਇਆ ਹੈ।) |
| (7) | ਮੁਸ਼ਟਿਕ ਅਤੇ ਚਾਨੂਰ ਦਾ ਬਧ (848-849) | ਅ: 43/15-40 ਅਤੇ ਅ: 44/1-29, (ਇਥੇ ਯੁੱਧ ਵਿਸਥਾਰ ਸਹਿਤ ਦਿੱਤਾ ਗਿਆ ਹੈ ਅਤੇ ਇਨ੍ਹਾਂ ਦੋਹਾਂ ਦੈਤਾਂ ਤੋਂ ਛੁਟ ਹੋਰਨਾਂ ਦੇ ਬਧ ਦਾ ਵੀ ਉਲੇਖ ਹੈ। ਪੁਰਵਾਸੀ ਨਾਰੀਆਂ ਉੱਤੇ ਸ੍ਰੀ ਕ੍ਰਿਸ਼ਨ ਦੇ ਪ੍ਰਭਾਵ ਦਾ ਵੀ ਵਰਣਨ ਹੋਇਆ ਹੈ।) |

44. ਅਥ ਕੰਸ ਬਧ ਕਥਨੰ (850-856) : ਇਸ ਪ੍ਰਸੰਗ ਦੀਆਂ ਘਟਨਾਵਾਂ ਦੀ ਭਾਗਵਤ ਪੁਰਾਣ ਦੀਆਂ ਘਟਨਾਵਾਂ ਨਾਲ ਸਮਾਨਤਾ ਹੈ, ਪਰ ਭਾਗਵਤ ਵਿਚ ਕ੍ਰਿਸ਼ਨ ਅਤੇ ਕੰਸ ਦੇ ਯੁੱਧ ਦਾ ਵਰਣਨ ਵਿਸਥਾਰ ਸਹਿਤ ਹੈ। ਕਥਾ-ਪ੍ਰਸੰਗਾਂ ਦੀ ਤੁਲਨਾ ਇੰਜ ਹੈ—

| | ਕ੍ਰਿਸ਼ਨਾਵਤਾਰ | ਦਸਮ-ਸਕੰਧ |
|---|---|---|
| (1) | ਕੰਸ ਬਧ (850-854) | ਅ: 44/30-42 |
| (2) | ਕੰਸ ਦੀਆਂ ਪਤਨੀਆਂ ਦਾ ਕ੍ਰਿਸ਼ਨ ਪਾਸ ਆਉਣਾ (855-856) | ਅ: 44/43-51 |

**45.** ਅਥ ਕਾਨ੍ਹ ਜੂ ਨੰਦ ਸੋ ਬਾਚ (857-879) : ਇਸ ਘਟਨਾ ਦਾ ਵਿਵਰਣ ਦਸਮ ਸਕੰਧ (ਅ: 45/20-25) ਵਿਚ ਬੜੇ ਸੰਖੇਪ ਨਾਲ ਦਿੱਤਾ ਹੈ। ਕ੍ਰਿਸ਼ਨਾਵਤਾਰ ਵਿਚ ਜਸੋਦਾ ਅਤੇ ਗੋਪੀਆਂ ਦਾ ਵਿਰਲਾਪ ਵਿਸ਼ੇਸ਼ ਰੂਪ ਵਿਚ ਵਰਣਿਤ ਹੈ ਅਤੇ ਬਾਰਾਮਾਂਹ ਦੀ ਸ਼ੈਲੀ ਵਿਚ ਵਿਰਹ ਦੀ ਬੜੀ ਦਿਲ ਟੁੰਬਵੀਂ ਅਤੇ ਤੀਬਰ ਅਭਿਵਿਅਕਤੀ ਵੀ ਹੋਈ ਹੈ। ਬਸੁਦੇਵ ਅਤੇ ਦੇਵਕੀ ਦੁਆਰਾ ਕ੍ਰਿਸ਼ਨ ਅਤੇ ਬਲਰਾਮ ਦਾ ਹੰਝੂਆਂ ਦੁਆਰਾ ਜੋ ਅਭਿਸ਼ੇਕ ਦਸਮ-ਸਕੰਧ (ਅ: 45/1-11) ਵਿਚ ਹੋਇਆ ਹੈ, ਇਸਦਾ ਵਰਣਨ ਕ੍ਰਿਸ਼ਨਾਵਤਾਰ ਵਿਚ ਨਹੀਂ ਹੈ।

**46.** ਊਧੋ ਦੇ ਬ੍ਰਜ ਵਿਚ ਆਉਣ ਤੋਂ ਪਹਿਲਾਂ (880-892) : ਦੋਹਾਂ ਪ੍ਰਸੰਗਾਂ ਦੀਆਂ ਹੇਠ ਲਿਖੀਆਂ ਘਟਨਾਵਾਂ ਵਿਚ ਲਗਭਗ ਸਮਾਨਤਾ ਹੈ, ਜਿਵੇਂ—

| | ਕ੍ਰਿਸ਼ਨਾਵਤਾਰ | ਦਸਮ-ਸਕੰਧ |
|---|---|---|
| (1) | ਅਥ ਕਾਨ੍ਹ ਜੂ ਮੰਤ੍ਰ ਗਾਇਤ੍ਰੀ ਸੀਖਨ ਸਮੇ (880-882) | ਅ: 45/26-30 |
| (2) | ਅਥ ਉਗ੍ਰਸੈਨ ਕੋ ਰਾਜ ਦੀਬੋ (883-884) | ਅ: 45/12-19 |
| (3) | ਅਥ ਧਨਖ ਵਿਦਿਆ ਸੀਖਨ (885-892) | ਅ: 45/31-50, (ਇਥੇ ਵਿਵਰਣ ਅਧਿਕ ਦਿਤਾ ਹੈ। ਧਨੁਖ ਵਿਦਿਆ ਨਾਲ ਹੋਰਨਾਂ ਵਿਦਿ-ਆਵਾਂ ਦੇ ਸਿਖਣ ਦਾ ਵੀ ਉਲੇਖ ਹੈ।) |

**47.** ਅਥ ਊਧੋ ਬ੍ਰਿਜ ਭੇਜਾ (893–984) : ਇਸ ਪ੍ਰਸੰਗ ਦਾ ਆਧਾਰ ਦਸਮ-ਸਕੰਧ ਦਾ 46ਵਾਂ ਅਤੇ 47ਵਾਂ ਅਧਿਆਇ ਹੈ। ਪ੍ਰਧਾਨ ਘਟਨਾਵਾਂ ਦੀ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਹੋਣ ਤੇ ਵੀ ਕ੍ਰਿਸ਼ਨਾਵਤਾਰ ਦਾ ਪ੍ਰਸੰਗ ਇਕ ਮੌਲਿਕ ਰਚਨਾ ਪ੍ਰਤੀਤ ਹੁੰਦੀ ਹੈ। ਕ੍ਰਿਸ਼ਨਾਵਤਾਰ ਦੀ ਇਕ ਪੁਸ਼ਪਿਕਾ ਵਿਚ ਇਸ ਨੂੰ 'ਬਿਰਹਨਾਟਕ'[1] ਨਾਂ ਦਿੱਤਾ ਗਿਆ ਹੈ।

1. ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਬ੍ਰਿਹਨਾਟਕ ਬਾਰਾਮਾਹ ਸੰਪੂਰਨ ਮਸਤੁ ॥
(ਦਸਮ ਗ੍ਰੰਥ, ਪੰਨਾ—378)

ਭਾਗਵਤ ਪੁਰਾਣ ਨਾਲੋਂ ਕ੍ਰਿਸ਼ਨਾਵਤਾਰ ਵਿਚ ਹੇਠ ਲਿਖੀ ਵਿਭਿੰਨਤਾ ਖਾਸ ਵੇਖਣ ਯੋਗ ਹੈ—

(1) ਭਾਗਵਤ ਦੀਆਂ ਗੋਪੀਆਂ ਨੂੰ ਸੁਨੇਹਾ ਭੇਜਣ ਲਈ ਕ੍ਰਿਸ਼ਨ ਨੂੰ ਚਿੰਤਿਤ ਨਹੀਂ ਵਿਖਾਇਆ ਗਿਆ।

(2) ਭਾਦਵਤ ਦੀਆਂ ਗੋਪੀਆਂ ਊਧੋ ਦਾ ਗਿਆਨ-ਉਪਦੇਸ਼ ਮੰਨ ਕੇ ਚੁਪ ਹੋ ਜਾਂਦੀਆਂ ਹਨ, ਪਰ ਕ੍ਰਿਸ਼ਨਾਵਤਾਰ ਦੀਆਂ ਗੋਪੀਆਂ ਸੂਰਦਾਸ ਅਤੇ ਨੰਦ-ਦਾਸ ਦੀਆਂ ਗੋਪੀਆਂ ਦੀ ਪਰੰਪਰਾ ਵਿਚ ਆਪਣੇ ਵਿਅੰਗਾਂ ਅਤੇ ਦੁਖੀ ਬੋਲਾਂ ਨਾਲ ਊਧੋ ਨੂੰ ਅਵਾਕ ਕਰ ਦਿੰਦੀਆਂ ਹਨ।

(3) ਭਾਗਵਤ ਦਾ ਊਧੋ ਕ੍ਰਿਸ਼ਨ ਨੂੰ ਗੋਪੀਆਂ ਦੀ ਅਵਸਥਾ ਦਾ ਵਿਸਥਾਰ ਸਹਿਤ ਵਿਵਰਣ ਨਹੀਂ ਸੁਣਾਂਦਾ।

(4) ਕ੍ਰਿਸ਼ਨਵਤਾਰ ਦੀਆਂ ਵਿਰਹ ਪੀੜਤ ਗੋਪੀਆਂ ਪਰਸਪਰ ਉਕਤੀ-ਪ੍ਰਤਿ-ਉਕਤੀ ਕਰਦੀਆਂ ਹਨ।

(5) ਕ੍ਰਿਸ਼ਨ ਦੀ ਬੇਪਰਵਾਹੀ ਪ੍ਰਗਟ ਕਰਨ ਲਈ ਕ੍ਰਿਸ਼ਨਾਵਤਾਰ ਵਿਚ ਕਈ ਨਵੀਆਂ ਕਲਪਨਾਵਾਂ ਵੀ ਹੋਈਆਂ ਹਨ। ਅਤੇ

(6) ਦੋਹਾਂ ਦੀ ਅਭਿਵਿਅਕਤੀ ਵਿਚ ਮੌਲਿਕ ਅੰਤਰ ਹੈ।

48. 'ਜੁਧ-ਪ੍ਰਬੰਧ', ਤੋਂ ਪਹਿਲਾਂ ਦੀਆਂ ਘਟਨਾਵਾਂ (989–1024): ਹੇਠ ਲਿਖੀਆ ਤਿੰਨਾਂ ਘਟਨਾਵਾਂ ਦੀ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਹੈ, ਪਰ ਅਭਿਵਿਅਕਤੀ ਦੋਹਾਂ ਦੀ ਵਖ ਵਖ ਹੈ—

| | ਕ੍ਰਿਸ਼ਨਾਵਤਾਰ | ਦਸਮ-ਸਕੰਧ |
|---|---|---|
| (1) | ਅਥ ਕੁਬਜਾ ਗ੍ਰਿਹ ਗਵਨ ਕਥਨੰ (984–994) | ਅ: 48/1-11 |
| (2) | ਅਥ ਅਕ੍ਰੂਰ ਕੇ ਧਾਮ ਕਾਨ੍ਹ ਜੂ ਆਏ (995–1006) | ਅ: 48/12-30, (ਇਥੇ ਅਕ੍ਰੂਰ ਦੁਆਰਾ ਕ੍ਰਿਸ਼ਨ ਦੀ ਉਸਤਤ ਦਾਰਸ਼ਨਿਕ ਆਧਾਰ ਤੇ ਹੋਈ ਹੈ। |
| (3) | ਅਥ ਅਕ੍ਰੂਰ ਕੋ ਫੂਫੀ ਪਾਸ ਭੇਜਨ ਕਥਨੰ (1007–1024) | ਅ: 48/31 ਅਤੇ ਅ: 49/1-31 |

49: ਜੁਧ-ਪ੍ਰਬੰਧ (1025–1902): ਜਰਾਸੰਧ ਨਾਲ ਕ੍ਰਿਸ਼ਨ ਦੇ ਯੁੱਧ ਦਾ ਪ੍ਰਸੰਗ ਦਸਮ-ਸਕੰਧ (ਅਧਿਆਇ 50) ਵਿਚ ਅੱਵਸ਼ ਵਰਣਿਤ ਹੈ, ਪਰ ਕ੍ਰਿਸ਼ਨਾ-ਵਤਾਰ ਦਾ ਲਗਭਗ 900 ਦੀਰਘ ਕਬਿਤ-ਸਵੈਯਾ ਛੰਦਾਂ ਵਾਲਾ ਇਹ ਪ੍ਰਬੰਧ ਆਪਣੇ ਆਪ ਵਿਚ ਇਕ ਸੁਤੰਤਰ ਰਚਨਾ ਹੈ। ਸੰਗਰੂਰ ਦੇ ਦੀਵਾਨਖਾਨੇ ਅਤੇ ਪਟਨੇ ਦੇ ਤੋਸ਼ਾ-ਖਾਨੇ ਵਾਲੀਆਂ ਦਸਮ

ਗ੍ਰੰਥ ਦੀਆਂ ਪ੍ਰਾਚੀਨ ਬੀੜਾਂ ਵਿਚ ਇਹ ਪ੍ਰਬੰਧ ਸੁਤੰਤਰ ਰਚਨਾ ਦੇ ਰੂਪ ਵਿਚ ਸੰਕਲਿਤ ਵੀ ਹੋਇਆ ਹੈ। ਇਸ ਪ੍ਰਸੰਗ ਵਿਚ ਅਨੇਕਾਂ ਯੋਧਿਆਂ ਦੀ ਕਲਪਨਾ ਕੀਤੀ ਗਈ ਹੈ ਅਤੇ ਉਨ੍ਹਾਂ ਦਾ ਕ੍ਰਿਸ਼ਨ ਆਦਿ ਨਾਲ ਭਿਆਨਕ ਯੁੱਧ ਵੀ ਵਿਖਾਇਆ ਗਿਆ ਹੈ। ਇਸ ਵਿਸਥਾਰ ਭਰਪੂਰ ਪ੍ਰਸੰਗ ਦੀਆਂ ਕੁਝ ਕੁ ਮਹੱਤਵ ਪੂਰਣ ਘਟਨਾਵਾਂ ਇਹ ਹਨ—

(1) ਕੰਸ ਦੇ ਬਧ ਉਪਰੰਤ ਉਸ ਦੀ ਪਤਨੀ ਦਾ ਆਪਣੇ ਪਿਤਾ ਪਾਸ ਆ ਕੇ ਦੁਖ ਸੁਣਾਉਣਾ, ਜਰਾਸੰਧ ਦਾ ਆਪਣੀ ਪੁਤਰੀ ਨੂੰ ਯਕੀਨ ਦਿਵਾਉਣਾ ਅਤੇ ਮਥੁਰਾ ਨੂੰ ਘੇਰਨਾ (ਛੰਦ 1025-1036)।

(2) ਉਗ੍ਰਸੇਨ ਵਲੋਂ ਕ੍ਰਿਸ਼ਨ ਅਤੇ ਬਲਰਾਮ ਦਾ ਯੁੱਧ ਲਈ ਚੜ੍ਹਾਈ ਕਰਨਾ, ਘੋਰ ਯੁੱਧ ਹੋਣਾ ਅਤੇ ਵੈਰੀਆਂ ਦੀ ਸੈਨਾ ਨੇ ਦੌੜ ਕੇ ਜਰਾਸੰਧ ਪਾਸ ਜਾਣਾ (ਛੰਦ 1037-1084)।

(3) ਜਰਾਸੰਧ ਦਾ ਆਪਣੇ ਵੀਰ ਯੋਧਿਆਂ ਨੂੰ ਅਨੇਕਾਨੇਕ ਸੈਨਿਕ ਟੁਕੜੀਆਂ ਵਿਚ ਵੰਡ ਕੇ ਯੁੱਧ ਲਈ ਘਲਣਾ ਅਤੇ ਉਨ੍ਹਾਂ ਸਾਰਿਆਂ ਦਾ ਕ੍ਰਿਸ਼ਨ ਅਤੇ ਬਲਰਾਮ ਦੁਆਰਾ ਮਾਰਿਆ ਜਾਣਾ (ਛੰਦ 1085-1369)।

(4) ਜਰਾਸੰਧ ਦਾ ਆਪਣੇ ਮਿਤਰ ਰਾਜਾ ਖੜਗ ਸਿੰਘ ਨੂੰ ਯੁੱਧ ਲਈ ਭੇਜਣਾ, ਕ੍ਰਿਸ਼ਨ ਅਤੇ ਖੜਗ ਸਿੰਘ ਦਾ ਪਰਸਪਰ ਘੋਰ-ਯੁੱਧ, ਅੰਤ ਵਿਚ ਖੜਗ ਸਿੰਘ ਦਾ ਕ੍ਰਿਸ਼ਨ ਦੁਆਰਾ ਮਾਰਿਆ ਜਾਣਾ (ਛੰਦ 1370- 1717)। ਅਤੇ

(5) ਖੜਗ ਸਿੰਘ ਦੇ ਮਾਰੇ ਜਾਣ ਤੋਂ ਪਿਛੋਂ ਜਰਾਸੰਧ ਦੀ ਸਲਾਹ-ਮੰਤ੍ਰਨਾ, ਕ੍ਰਿਸ਼ਨ ਦਾ ਖੜਗ ਸਿੰਘ ਦੀ ਉਤਪੱਤੀ ਦਾ ਕਾਰਣ ਦਸਣਾ, ਕ੍ਰਿਸ਼ਨ ਅਤੇ ਜਰਾਸੰਧ ਦਾ ਘੋਰ ਯੁੱਧ, ਜਰਾਸੰਧ ਦਾ ਬੰਦੀ ਬਣਨਾ, ਉਸਦੀ ਮੁਕਤੀ ਅਤੇ ਹਾਰ (ਛੰਦ 1718-1902)।

50. ਅਥ ਕਾਲ ਜਮਨ ਕੋ ਲੇ ਜਰਾਸਿੰਧ ਫਿਰ ਆਇ (1903-1925) ਦਸਮ-ਸਕੰਧ (ਅ: 50/44-58 ਅਤੇ 51/1-64) ਵਿਚ ਇਸ ਪ੍ਰਸੰਗ ਦੇ ਕੇਵਲ ਸੂਤਰ ਮਿਲ ਜਾਂਦੇ ਹਨ, ਪਰ ਕਈ ਇਕ ਥਾਵਾਂ ਤੇ ਆਧਾਰਭੂਤ ਅੰਤਰ ਵੀ ਹਨ, ਜਿਵੇਂ—

(1) ਭਾਗਵਤ ਵਿਚ ਨਾਰਦ ਕਾਲ-ਯਵਨ ਨੂੰ ਆਕ੍ਰਮਣ ਲਈ ਪ੍ਰੇਰਿਤ ਕਰਦਾ ਹੈ, ਪਰ ਕ੍ਰਿਸ਼ਨਾਵਤਾਰ ਵਿਚ ਜਰਾਸੰਧ ਉਸ ਨੂੰ ਚਿੱਠੀ ਲਿਖ ਕੇ ਬੁਲਾਂਦਾ ਹੈ।

(2) ਭਾਗਵਤ ਵਿਚ ਕਾਲਯਵਨ ਅਤੇ ਕ੍ਰਿਸ਼ਨ ਦੇ ਪਰਸਪਰ ਯੁੱਧ ਦਾ ਵਰਣਨ ਨਹੀਂ ਹੋਇਆ, ਪਰ ਕ੍ਰਿਸ਼ਨਾਵਤਾਰ ਵਿਚ ਹੋਇਆ ਹੈ।

(3) ਭਾਗਵਤ ਦੇ ਕ੍ਰਿਸ਼ਨ ਬਿਨਾ ਕਿਸੇ ਕਾਰਣ ਮੁਚਕੁੰਦ ਦੀ ਗੁਫਾ ਵਲ ਨੂੰ ਦੌੜ ਪੈਂਦੇ ਹਨ, ਪਰ ਕ੍ਰਿਸ਼ਨਾਵਤਾਰ ਵਿਚ ਪਹਿਲਾਂ ਹੀ ਇਸ ਦਾ ਕਾਰਣ ਦਸ ਦਿਤਾ ਗਿਆ ਹੈ। ਅਤੇ

(4) ਭਾਗਵਤ (ਦਸਮ ਸਕੰਧ/ਅ: 51/13-64) ਵਿਚ ਮੁਚਕੁੰਦ ਦੀ ਪੂਰਬਲੀ ਕਥਾ, ਉਸ ਨਾਲ ਕ੍ਰਿਸ਼ਨ ਦੀ ਗਲਬਾਤ ਅਤੇ ਮੁਚਕੁੰਦ ਦੇ ਉੱਧਾਰ ਦਾ ਵਰਣਨ ਹੋਇਆ ਹੈ। ਕ੍ਰਿਸ਼ਨਾਵਤਾਰ ਦੇ ਕਵੀ ਨੇ ਇਸ ਦਾ ਉਲੇਖ ਕੇਵਲ ਇਕੋ ਛੰਦ (1925) ਵਿਚ ਕਰ ਦਿੱਤਾ ਹੈ।

51. ਜਰਾਸੰਧ ਨੂੰ ਫੜ ਕੇ ਛਡ ਦੇਣਾ (1926-1951) : ਇਸ ਪ੍ਰਸੰਗ ਦੇ ਮਾਮੂਲੀ ਜਿਹੇ ਸੂਤਰ ਦਸਮ-ਸਕੰਧ (ਅ: 52/1-14) ਵਿਚ ਮਿਲ ਜਾਂਦੇ ਹਨ, ਪਰ ਇਹ ਵਰਣਨ ਲਗ ਭਗ ਸੁਤੰਤਰ ਹੈ। ਭਾਗਵਤ ਅਨੁਸਾਰ ਕ੍ਰਿਸ਼ਨ ਦੇ ਮੁੜਨ ਤੇ ਅਜੇ ਕਾਲਯਮਨ ਦੀ ਸੈਨਾ ਨੇ ਮਥੁਰਾ ਨਗਰੀ ਨੂੰ ਘੇਰਿਆ ਹੋਇਆ ਹੈ (ਅ: 52/5) ਅਤੇ ਜਰਾਸੰਧ ਦਾ ਆਕ੍ਰ-ਮਣ (18 ਵਾਂ) ਬਾਦ ਵਿਚ ਹੁੰਦਾ ਹੈ (ਅ: 52/6)। ਮਥੁਰਾ ਦੇ ਵਸਨੀਕਾਂ ਦੇ 'ਪ੍ਰਵਰਸ਼ਣ' ਪਰਬਤ ਤੇ ਚੜ੍ਹਨ ਦੀ ਗਲ ਨੂੰ ਜਾਣ ਕੇ ਜਰਾਸੰਧ ਉਸ ਪਰਬਤ ਨੂੰ ਅਗ ਲਾ ਦਿੰਦਾ ਹੈ ਅਤੇ ਕ੍ਰਿਸ਼ਨ ਤੇ ਬਲਰਾਮ ਦੇ ਸੜ ਮਰਨ ਦੀ ਗਲ ਫੈਲਾ ਕੇ ਮਗਧ ਦੇਸ਼ ਨੂੰ ਮੁੜ ਜਾਂਦਾ ਹੈ (ਅ: 52/6-14)। ਜਰਾਸੰਧ ਨੂੰ ਮੁਕਤ ਕਰਨ ਉੱਤੇ ਯਾਦਵਾਂ ਵਿਚ, ਕ੍ਰਿਸ਼ਨਾਵਤਾਰ ਅਨੁਸਾਰ (ਛੰਦ 1952-62), ਜੋ ਝਗੜਾ ਚਲ ਪੈਂਦਾ ਹੈ, ਉਸ ਦਾ ਆਧਾਰ ਭਾਗਵਤ ਪੁਰਾਣ ਵਿਚ ਨਹੀਂ ਹੈ, ਸ਼ਾਇਦ ਇਹ ਕਵੀ ਕਲਪਿਤ ਹੋਵੇ। ਬਲਭਦ੍ਰ ਦੇ ਵਿਆਹ ਦੇ ਪ੍ਰਸੰਗ (ਛੰਦ 1963-1967) ਲਈ ਵੀ ਦਸਮ-ਸਕੰਧ (ਅ: 52/15) ਤੋਂ ਮਾਮੂਲੀ ਜਿਹਾ ਆਧਾਰ ਲਿਆ ਗਿਆ ਹੈ।

52. ਅਥ ਰੁਕਮਨ ਬ੍ਯਾਹ ਕਥਨੰ (1968-2014) : ਦਸਮ-ਸਕੰਧ (ਅ: 52/16-44, ਅ: 53/1-57 ਅਤੇ 54/1-60) ਵਿਚ ਇਸ ਪ੍ਰਸੰਗ ਦਾ ਵਿਸਥਾਰ ਸਹਿਤ ਵਰਣਨ ਮਿਲ ਜਾਂਦਾ ਹੈ। ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ ਪਰ ਯੁੱਧ ਆਦਿ ਪ੍ਰਸੰਗਾਂ ਵਿਚ ਕੁਝ ਅੰਤਰ ਜ਼ਰੂਰ ਹੈ। ਇਸ ਅੰਤਰ ਦਾ ਕਾਰਣ ਯੁੱਧ-ਵਿਧੀਆਂ ਦੀ ਵਿਭਿੰਨਤਾ ਹੈ। ਹਾਂ, ਭਾਗਵਤ ਪੁਰਾਣ ਵਿਚ ਰੁਕਮਣੀ ਕ੍ਰਿਸ਼ਨ ਨੂੰ ਬ੍ਰਾਹਮਣ ਦੁਆਰਾ ਕੇਵਲ ਸੁਨੇਹਾ ਘਲਦੀ ਹੈ, ਚਿੱਠੀ ਜਾਂ ਪੱਤਰ ਨਹੀਂ।

53. ਇਸ ਤੋਂ ਬਾਦ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਵਧ ਗਈ ਹੈ ਅਤੇ ਕ੍ਰਿਸ਼ਨਾਵਤਾਰ ਦਾ ਕਵੀ ਭਾਗਵਤ ਪੁਰਾਣ ਦੀ ਕਥਾ ਤੋਂ ਬਹੁਤ ਨਹੀਂ ਹਟਿਆ। ਇਹ ਵਖਰੀ ਗਲ ਹੈ ਕਿ ਕੁਝ ਕਾਰਣਾਂ ਕਰਕੇ ਭਾਗਵਤ ਵਿਚ ਵਿਸਥਾਰ ਅਧਿਕ ਹੈ ਅਤੇ ਕ੍ਰਿਸ਼ਨਾਵਤਾਰ ਵਿਚ ਘਟ, ਪਰ ਪ੍ਰਧਾਨ ਘਟਨਾਵਾਂ ਵਿਚ ਸਰਬਤ੍ਰ ਸਮਾਨਤਾ ਹੈ। ਇਸ ਲਈ ਅਗਲੀਆਂ ਘਟਨਾਵਾਂ ਦੀ ਕੇਵਲ ਤੁਲਨਾਤਮਕ ਤਾਲਿਕਾ ਦੇ ਕੇ ਅਸੀਂ ਇਸ ਅਧਿਐਨ ਨੂੰ ਸਮਾਪਤ ਕੀਤਾ ਹੈ—

| | ਕ੍ਰਿਸ਼ਨਾਵਤਾਰ | ਦਸਮ-ਸਕੰਧ |
|---|---|---|
| (1) | ਪ੍ਰਦੁਮਨ ਕਾ ਜਨਮ ਕਥਨੰ (2015–2029) | ਅ: 55/1-24,(ਇਥੇ ਮੈਨਾਵਤੀ ਦੇ ਨਾਂ ਦੀ ਥਾਂ ਤੇ ਮਾਯਾਵਤੀ ਨਾਂ ਹੈ ਅਤੇ ਮਾਯਾਵੀ ਸ਼ਕਤੀਆਂ ਦਾ ਯੁੱਧ ਵਿਚ ਅਧਿਕ ਯੋਗ ਰਿਹਾ ਹੈ।) |
| (2) | ਅਥ ਪਰਦੁਮਨ ਸੰਬਰ ਕੋ ਬਧ ਰੁਕਮਨ ਕੋ ਮਿਲੇ (2030-2035) | ਅ: 55/25-40, (ਇਥੇ ਇਲ ਦਾ ਜ਼ਿਕਰ ਨਹੀਂ ਹੈ। ਮਾਯਾਵਤੀ ਆਪ ਆਕਾਸ਼ ਵਿਖ ਉਡਣਾ ਜਾਣਦੀ ਸੀ ਅਤੇ ਆਪਣੇ ਉਸੇ ਬਲ ਦੇ ਆਧਾਰ ਤੇ ਉਹ ਪ੍ਰਦੁਮਨ ਨੂੰ ਉਡਾ ਕੇ ਲੈ ਗਈ।) |
| (3) | ਅਥ ਸਤ੍ਰਾਜਿਤ ਸੂਰਜ ਤੇ ਮਨ ਲਿਆਏ ਜਾਮਵੰਤ ਬਧ ਕਥਨੰ (2036-2061) | ਅ: 56/1-37, ਇਥੇ ਕਿਥੇ ਕਿਤੇ ਮਾਮੂਲੀ ਜਿਹਾ ਅੰਤਰ ਹੈ। |
| (4) | ਸਤ੍ਰਾਜਿਤ ਕੀ ਦੁਹਿਤਾ ਕੋ ਬਜਾਹ ਕਥਨੰ (2062–2065) | ਅ: 56/38-45 |
| (5) | ਲਛਿਆ ਗ੍ਰਿਹ ਪਰਸੰਗ (2066–2084) | ਅ: 57/1-42, ਕਿਤੇ ਕਿਤੇ ਥੋੜਾ ਜਿਹਾ ਅੰਤਰ ਹੈ। |
| (6) | ਕਾਨ੍ਹ ਜੂ ਕੋ ਦਿਲੀ ਮਹਿ ਆਵਨ ਕਥਨੰ (2085–2097) | ਅ: 58/1-29, ਅੰਤ ਵਿਚ ਥੋੜਾ ਜਿਹਾ ਅੰਤਰ ਹੈ। |
| (7) | ਉਜੈਨ ਰਾਜਾ ਕੀ ਦੁਹਿਤਾ ਕੋ ਬਜਾਹ ਕਥਨੰ (2098–2116) | ਅ: 58/30-58 ਅੰਤ ਵਿਚ ਮਾਮੂਲੀ ਜਿਹਾ ਅੰਤਰ ਹੈ। |
| (8) | ਅਥ ਇੰਦ੍ਰ ਭੂਮਾਸੁਰ ਕੇ ਦੁਖ ਤੇ ਆਵਤ ਭਏ ਕਥਨੰ (2117–2125) | ਅ: 59/1-10 |
| (9) | ਅਥ ਜੁੱਧ ਭੂਮਾਸੁਰ ਕਥਨੰ (2126–2138) | ਅ: 59/11-22 |
| (10) | ਅਥ ਉਸ ਕੇ ਪੁਤ੍ਰ ਕੋ ਰਾਜ ਦੇਤ ਭੇ ਸੋਲਾ ਸਹੰਸ੍ਰ ਰਾਜ ਸੁਤਾ ਬਿਆਹ ਕਥਨੰ (2139–2145) | ਅ: 59/23-37 ਅਤੇ 42-45 |

| | |
|---|---|
| (11) ਕਲਪ ਬ੍ਰਿਛ ਲਿਆਵਤ ਭਏ (2146–2151) | ਅ: 59/37-40 |
| (12) ਰੁਕਮਨ ਸਾਥ ਕਾਨ੍ਹ ਜੀ ਹਾਸੀ ਕਰਨ ਕਥਨੰ (2152-2160) | ਅ: 60/1-59 ਅਤੇ ਅ: 61/1-25, ਇਥੇ ਵਿਸਥਾਰ ਅਧਿਕ ਹੈ ਅਤੇ ਦਾਰਸ਼ਨਿਕਤਾ ਪ੍ਰਤਿ ਵੀ ਸਪੱਸ਼ਟ ਝੁਕਾ ਹੈ। |
| (13) ਅਨੁਰੁਧ ਜੀ ਕੋ ਬਜਾਹ ਕਥਨੰ (2161-2183) | ਅ: 61/25-40, ਇਥੇ ਜੂਏ ਦਾ ਅਧਿਕ ਵਰਣਨ ਹੈ, ਪਰ ਕ੍ਰਿਸ਼ਨਾਵਤਾਰ ਵਿਚ ਯੁੱਧ ਦਾ। |
| (14) ਅਥ ਊਖਾ ਕੋ ਬਿਆਹ ਕਥਨੰ (2184-2242) | ਅ: 62/1-35 ਅਤੇ ਅ: 63/1-52, ਕਿਤੇ ਕਿਤੇ ਮਾਮੂਲੀ ਜਿਹਾ ਅੰਤਰ ਹੈ। |
| (15) ਅਥ ਡਿਗ ਰਾਜਾ ਕੋ ਉਧਾਰ ਕਥਨੰ (2243-2251), ਇਥੇ 'ਨ੍ਰਿਗ' ਦੀ ਥਾਂ ਤੇ ਰਾਜੇ ਦਾ ਨਾਂ 'ਡਿਗ' ਦਿੱਤਾ ਹੈ। | ਅ: 64/1-30 |
| (16) ਅਥ ਗੋਕਲ ਬਿਖੇ ਬਲਭਦ੍ਰ ਜੂ ਆਏ (2252-2260) | ਅ: 65/1-32, ਇਥੇ ਕ੍ਰਿਸ਼ਨ ਵਲੋਂ ਬਲਰਾਮ ਦਾ ਸੁਆਗਤ ਕਰਨ ਅਤੇ ਦੋਹਾਂ ਦੇ ਸ਼ਰਾਬ ਪੀਣ ਦਾ ਜ਼ਿਕਰ ਨਹੀਂ ਹੈ। |
| (17) ਅਥ ਸਿਰਗਾਲ ਕੋ ਦੂਤ ਭੇਜਬੋ ਜੁ ਹਉ ਕ੍ਰਿਸਨ ਹੋ ਕਥਨੰ (2261-2272) | ਅ: 66/1-24, ਦੂਤ ਦੇ ਚਲੇ ਜਾਣ ਉਤੇ ਕ੍ਰਿਸ਼ਨ ਆਪ ਹੀ ਕਾਸ਼ੀ ਉਪਰ ਹਮਲਾ ਕਰ ਦਿੰਦੇ ਹਨ, ਜਿਥੇ ਪੌਂਡ੍ਰਕ ਰਾਜਾ ਆਪਣੇ ਮਿਤਰ ਪਾਸ ਠਹਿਰਿਆ ਹੋਇਆ ਸੀ। |
| (18) ਅਥ ਸੁਦਛ ਜੁਧੁ ਕਥਨੰ (2273-2284) | ਅ: 66/25-43 |

| | | |
|---|---|---|
| (19) | ਅਥ ਕਪ ਬਧ ਕਥਨੰ (2285-2288) | ਅ: 67/1-28, ਕੁਝ ਅਪ੍ਰਸੰਗਿਕ ਸਾਮਗ੍ਰੀ ਅਧਿਕ ਹੈ। |
| (20) | ਗਜਪੁਰ ਕੇ ਰਾਜਾ ਕੀ ਦੁਹਤਾ ਸਾਬਰ ਬਰੀ (2289-2301) | ਅ: 68/1-54, ਵਿਸਥਾਰ ਵਧੇਰੇ ਹੈ। |
| (21) | ਨਾਰਦ ਕੋ ਆਇਬੋ ਕਥਨੰ (2302-2304) | ਅ: 69/1-45, ਵਰਣਨ ਬਹੁਤ ਵਿਸਥਾਰ ਪੂਰਣ ਹੈ। |
| (22) | ਅਥ ਜਰਾਸਿੰਧ ਬਧ ਕਥਨੰ (2305-2308) | ਅ: 70/1-47, ਵਿਸਥਾਰ ਅਧਿਕ ਹੈ। |
| (23) | — ਉਹੀ — (2309-2327) | ਅ: 71/1-46 ਅਤੇ ਅ: 72/1-48, ਵਰਣਨ ਬਹੁਤ ਵਿਸਥਾਰ ਪੂਰਣ ਹੈ। |
| (24) | ਭੂਪਨ ਕੋ ਛੁਰਾਇ (2328-2330) | ਅ: 73/1-30 |
| (25) | ਅਥ ਰਾਜਸੂ ਜਗ ਸਿਸਪਾਲ ਬਧ ਕਥਨੰ (2331-2342) | ਅ: 73/31-35 ਅਤੇ ਅ: 74/1-47 |
| (26) | ਅਥ ਕਾਨ੍ਹ ਜੂ ਕੋਪ ਰਾਜਾ ਜੁਧਿਸਟਰ ਛਿਮਾਪਨ ਕਰਤ ਭਾਏ (2343-2350) | (ਭਾਗਵਤ ਪੁਰਾਣ ਵਿਚ ਇਸ ਦਾ ਕੋਈ ਵਿਸ਼ੇਸ਼ ਉਲੇਖ ਨਹੀਂ ਹੈ।) |
| (27) | ਅਥ ਰਾਜਾ ਜੁਧਿਸਟਰ ਰਾਜ ਸੂਅ ਜਗ ਕਰਤ ਭਏ (2351-2357) | ਅ: 75/1-30, ਵਿਸਥਾਰ ਅਧਿਕ ਹੈ। |
| (28) | ਜੁਧਿਸਟਰਿ ਕੋ ਸਭਾ ਬਨਾਇ ਕਥਨੰ (2358-2364) | ਅ: 75/31-40, 'ਅੰਨ੍ਹੇ ਦੀ ਸੰਤਾਨ ਅੰਨ੍ਹੀ ਹੀ ਹੁੰਦੀ ਹੈ' ਇਹ ਉਕਤੀ ਭੀਮ ਨੇ ਨਹੀਂ ਕਹੀ। |
| (29) | ਅਥ ਦੈਤ ਬਕਤ੍ਰ ਜੁਧ ਕਥਨੰ (2365-2372) | ਅ: 76-77, ਦਸਮ-ਸਕੰਧ ਵਿਚ ਦੰਤ-ਬਕਤ੍ਰ ਦੀ ਕਥਾ ਦਾ ਸਰੋਤ 78ਵਾਂ ਅਧਿਆਇ (ਛੰਦ 1-10) ਹੈ, ਪਰ ਕ੍ਰਿਸ਼ਨਾਵਤਾਰ ਦੇ ਕਵੀ ਨੇ 'ਸ਼ਾਲਵ' ਦਾ ਪ੍ਰਸੰਗ 'ਵਕਤ੍ਰ' ਨਾਲ ਜੋੜ ਦਿੱਤਾ ਹੈ। |

| | | |
|---|---|---|
| (30) | ਅਥ ਬੈਦੂਰਥ ਦੈਤ ਬਧ ਕਥਨੰ (2373-2381) | ਅ: 78/11-15, ਸੰਖੇਪਤਾ ਦੇ ਕਾਰਣ ਦੋਹਾਂ ਪ੍ਰਸੰਗਾਂ ਦੀ ਕਥਾਵਸਤੂ ਭਿੰਨ ਜਿਹੀ ਪ੍ਰਤੀਤ ਹੋਣ ਲਗ ਪਈ ਹੈ। |
| (31) | ਬਲਭਦ੍ਰ ਜੂ ਤੀਰਥ ਗਵਨ ਕਥਨੰ (2382-2401) | ਅ: 78/16-40 ਅਤੇ ਅ: 79/1-34, ਦੈਤ ਦਾ ਬਧ ਤੀਰਥ ਯਾਤਰਾ ਤੋਂ ਪਹਿਲਾਂ ਹੋਇਆ ਹੈ ਪਰ ਕ੍ਰਿਸ਼ਨਾਵਤਾਰ ਵਿਚ ਬਾਦ ਵਿਚ। |
| (32) | ਸੁਦਾਮਾ ਬਾਰਤਾ ਕਥਨੰ (2402-2414) | ਅ: 80/1-45 ਅਤੇ ਅ: 81/1-38 |
| (33) | ਗ੍ਰਹਨ ਸੂਰਜ ਕੇ ਦਿਨ ਕੁਰਖੇਤ ਆਵਨ ਕਥਨੰ (2415-2430) | ਅ: 82/1-49, ਕ੍ਰਿਸ਼ਨਾਵਤਾਰ ਦੇ ਕ੍ਰਿਸ਼ਨ ਇਸ ਪ੍ਰਸੰਗ ਤੋਂ ਬਾਦ ਵਾਪਸ ਦਵਾਰਕਾ ਮੁੜ ਆਉਂਦੇ ਹਨ ਪਰ ਭਾਗਵਤ ਦੇ ਅਜੇ ਉਥੇ ਹੋਰ ਲੀਲਾਵਾਂ ਵਿਖਾਂਦੇ ਹਨ, ਜਿਨ੍ਹਾਂ ਦਾ ਜ਼ਿਕਰ ਅਧਿਆਇ 83,84 ਅਤੇ 85 (ਸ਼ਲੋਕ 1-28) ਵਿਚ ਹੋਇਆ ਹੈ। ਕ੍ਰਿਸ਼ਨਾ-ਵਤਾਰ ਦੇ ਕਵੀ ਨੇ ਇਸ ਸੰਪੂਰਣ ਵਿਵਰਣ ਨੂੰ ਛੱਡ ਦਿੱਤਾ ਪ੍ਰਤੀਤ ਹੁੰਦਾ ਹੈ। |
| (34) | ਦੇਵਕੀ ਕੇ ਛਠਹੀ ਪੁਤਰ ਲਿਆਇ ਦੇਨ ਕਥਨੰ (2431-2432), ਬੜਾ ਸੰਖਿਪਤ ਵਰਣਨ ਹੋਇਆ ਹੈ। | ਅ: 85/29-59 |
| (35) | ਅਥ ਸੁਭਦ੍ਰਾ ਕੋ ਬਿਆਹ ਕਥਨੰ (2433-2440) | ਅ: 86/1-12, ਅਰਜਨ ਦਾ ਕ੍ਰਿਸ਼ਨ ਦੀ ਸ਼ਰਨ ਵਿਚ ਦੌੜ ਕੇ ਆਉਣਾ ਇਥੇ ਨਹੀਂ ਲਿਖਿਆ। |

| | | |
|---|---|---|
| (36) | ਅਥ ਮਿਥਲਾਪੁਰ ਰਾਜੇ ਅਰੁ ਬ੍ਰਹਮਨ ਕਾ ਪ੍ਰਸੰਗ ਅਰੁ ਭਸਮਾਗਦ ਦੈਤ ਕੋ ਛਲ ਕੇ ਮਾਰ ਰੁਦ੍ਰ ਕੌ ਛਡਾਵਤ ਭਏ (2441-2447), ਭਾਗਵਤ ਪੁਰਾਣ ਤੋਂ ਕੇਵਲ ਕਥਾ ਦੇ ਸੂਤਰ ਹੀ ਲਏ ਗਏ ਹਨ। | ਅ: 86/13-59 |
| (37) | ਵੇਦ ਪ੍ਰਸੰਗ (2448-2454), ਭਾਗਵਤ ਪੁਰਾਣ ਦੀ ਕਥਾ ਦਾ ਕੇਵਲ ਆਭਾਸ-ਮਾਤ੍ਰ ਹੈ। | ਅ: 87/1-50 |
| (38) | ਭਸਮਾਗਤ ਦੈਤ ਬਧਹ (2455-2458) | ਅ: 88/1-40, ਵਿਵਰਣ ਵਿਸਥਾਰ ਪੂਰਣ ਅਧਿਕ ਹੈ। |
| (39) | ਅਥ ਭ੍ਰਿਗਲਤਾ ਕੋ ਪ੍ਰਸੰਗ ਕਥਨੰ (2459-2464) | ਅ: 89/1-19, ਕਿਤੇ ਕਿਤੇ ਮਾੜਾ ਜਿਹਾ ਅੰਤਰ ਹੈ। |
| (40) | ਪਾਰਥ ਦਿਜ ਕੇ ਨਮਿਤ ਚਿਖਾ ਸਾਜ ਆਪ ਜਲਨ ਲਗਾ (2465-2471) | ਅ: 89/22-63 |
| (41) | ਅਥ ਕਾਨ੍ਹ ਜੂ ਜਲ ਬਿਹਾਰ ਤ੍ਰਿਆ ਸੰਗ (2472-2479) | ਇਸ ਕਥਾ ਪ੍ਰਸੰਗ ਦੇ ਮਾਮੂਲੀ ਜਿਹੇ ਸੂਤਰ ਦਸਮ-ਸਕੰਧ ਦੇ 90ਵੇਂ ਅਧਿਆਇ ਵਿਚੋਂ ਪ੍ਰਾਪਤ ਕੀਤੇ ਜਾ ਸਕਦੇ ਹਨ। ਅਭਿਵਿਅਕਤੀ ਦੇ ਪਖ ਤੋਂ ਦੋਵੇਂ ਪ੍ਰਸੰਗ ਲਗਭਗ ਸੁਤੰਤਰ ਹਨ। |
| (42) | ਅਥ ਪ੍ਰੇਮ ਕਥਾ ਕਥਨੰ (2480-2488) | |
| (43) | ਵਰ ਯਾਚਨਾ (2489,2491) | ——— |
| (44) | ਇਸ ਅਵਤਾਰ ਕਥਾ ਦੀ ਰਚਨਾ ਦਾ ਸਮਾਂ (2490) | ——— |
| (45) | ਪ੍ਰਾਰਥਨਾ (2492) | ——— |

54. ਇਸ ਸਾਰੇ ਅਧਿਐਨ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਵਿਚਾਰਾਧੀਨ ਅਵਤਾਰ-ਕਥਾ ਦਾ ਸਰੋਤ ਭਾਗਵਤ ਪੁਰਾਣ (ਦਸਮ ਸਕੰਧ) ਹੈ, ਪਰ ਕ੍ਰਿਸ਼ਨਾਵਤਾਰ ਦੇ ਕਵੀ ਨੇ ਭਾਗਵਤ ਦੀਆਂ ਕੇਵਲ ਪ੍ਰਧਾਨ ਘਟਨਾਵਾਂ ਨੂੰ ਗ੍ਰਹਿਣ ਕੀਤਾ ਹੈ ਅਤੇ ਕਿਤੇ ਕਿਤੇ ਤਾਂ ਆਧਾਰ-ਕਥਾ ਤੋਂ ਕੇਵਲ ਮਾਮੂਲੀ ਜਿਹੇ ਕਥਾ-ਸੂਤਰ ਹੀ ਲਏ ਹਨ। ਹਾਂ, ਜਰਾਸੰਧ ਦੀ ਹਾਰ ਤੋਂ ਬਾਦ ਕ੍ਰਿਸ਼ਨਾਵਤਾਰ ਦਾ ਕਵੀ ਆਧਾਰ-ਕਥਾ ਤੋਂ ਬਹੁਤ ਨਹੀਂ ਹਟਿਆ। ਭਾਗਵਤ ਦੇ ਦਾਰਸ਼ਨਿਕ ਪ੍ਰਸੰਗਾਂ ਨੂੰ ਕ੍ਰਿਸ਼ਨਾਵਤਾਰ ਵਿਚ ਗ੍ਰਹਿਣ ਨਹੀਂ ਕੀਤਾ ਗਿਆ। ਇਨ੍ਹਾਂ ਦੋਹਾਂ ਕਥਾਵਾਂ ਵਿਚ ਅਭਿਵਿਅਕਤੀ ਦੇ ਪਖ ਤੋਂ ਅੰਤਰ ਸਰਬਤ੍ਰ ਹੈ। ਇਸ ਤੋਂ ਛੁਟ ਕ੍ਰਿਸ਼ਨਾਵਤਾਰ ਦੇ ਚੀਰ-ਹਰਨ, ਰਾਸ-ਮੰਡਲ, ਬਿਰਹ-ਨਾਟਕ ਆਦਿ ਪ੍ਰਸੰਗਾਂ ਦੇ ਕਥਾ ਸੂਤਰ ਭਾਵੇਂ ਭਾਗਵਤ ਪੁਰਾਣ ਵਿਚੋਂ ਹੀ ਲਏ ਗਏ ਹਨ, ਪਰ ਇਹ ਆਪਣੇ ਆਪ ਵਿਚ ਸੁਤੰਤਰ ਅਤੇ ਕਾਵਿ ਗੁਣ ਸੰਪੰਨ ਰਚਨਾਵਾਂ ਹਨ। ਆਧਾਰ-ਕਥਾ ਤੋਂ ਕ੍ਰਿਸ਼ਨਾਵਤਾਰ ਦੀ ਸਭ ਤੋਂ ਵੱਡੀ ਭਿੰਨਤਾ ਯੁੱਧ-ਪ੍ਰਬੰਧ ਨੂੰ ਕ੍ਰਿਸ਼ਨ-ਚਰਿਤ੍ਰ ਵਿਚ ਸ਼ਾਮਲ ਕਰਨਾ ਹੈ। ਇਹ ਜਿਥੇ ਇਕ ਬਿਲਕੁਲ ਨਵੀਨ ਕਲਪਨਾ ਹੈ ਉਥੇ ਕ੍ਰਿਸ਼ਨ ਨੂੰ ਆਪਣੇ ਪਰੰਪਰਾਗਤ ਰੂਪ ਤੋਂ ਭਿੰਨ ਇਕ ਬਲਬੀਰ ਯੋਧਾ ਦੇ ਰੂਪ ਵਿਚ ਚਿਤਰਿਤ ਕਰਦੀ ਹੈ। ਕ੍ਰਿਸ਼ਨਾਵਤਾਰ ਦੀ ਦੇਵੀ-ਉਸਤਤ, ਵਰ-ਯਾਚਨਾ ਆਦਿ ਪ੍ਰਸੰਗ ਸੰਬੰਧਿਤ ਕਵੀ ਦੀ ਇਸ਼ਟ-ਬੁੱਧੀ ਦੇ ਸੂਚਕ ਹਨ।

## (ਅ) ਰਾਮਾਵਤਾਰ

55. 'ਰਾਮਾਵਤਾਰ' ਬਚਿਤ੍ਰਨਾਟਕ ਦੀ ਦੂਜੀ ਵਡ-ਆਕਾਰੀ ਪ੍ਰਕਥਨਾਤਮਕ ਰਚਨਾ ਹੈ। 864 ਛੰਦਾਂ ਦੀ ਇਸ ਕ੍ਰਿਤੀ ਵਿਚ ਸ੍ਰੀ ਰਾਮ ਚੰਦਰ ਜੀ ਦਾ ਚਰਿਤ੍ਰ ਵਰਣਿਤ ਹੈ। ਵਿਸ਼ਨੂੰ ਦੇ ਅਵਤਾਰਾਂ ਵਿਚੋਂ ਕ੍ਰਿਸ਼ਨ ਤੋਂ ਬਾਦ ਇਹ ਦੂਜਾ ਅਜਿਹਾ ਅਵਤਾਰ ਹੈ ਜਿਸ ਨੂੰ ਭਾਰਤੀ ਸੰਸਕ੍ਰਿਤੀ ਵਿਚ ਅਧਿਕ ਮਾਨਤਾ ਪ੍ਰਾਪਤ ਹੋਈ ਹੈ। ਤਦ ਹੀ 'ਚੌਬੀਸ ਅਵਤਾਰ' ਦੇ ਕਵੀ ਨੇ ਕ੍ਰਿਸ਼ਨ ਚਰਿਤ੍ਰ ਤੋਂ ਇਲਾਵਾ ਇਸੇ ਅਵਤਾਰ ਦਾ ਅਧਿਕ ਵਰਣਨ ਕੀਤਾ ਹੈ।

ਰਾਮਾਵਤਾਰ ਦੀ ਕਥਾ ਦਾ ਸਰੋਤ ਹੈ ਰਾਮਾਇਣ। ਇਸ ਦੀ ਪੁਸ਼ਪਿਕਾ (ਇਤਿ ਸ੍ਰੀ ਰਾਮਾਯਣ ਸਮਾਪਤ ਮਸਤੁ) ਤੋਂ ਹੀ ਇਹ ਸਪੱਸ਼ਟ ਹੋ ਜਾਂਦਾ ਹੈ। ਰਾਮ-ਕਥਾ ਦਾ ਮੂਲ ਰੂਪ ਬਾਲਮੀਕੀ ਰਾਮਾਇਣ ਹੈ ਜਿਸ ਵਿਚ ਰਾਮ ਨੂੰ ਉੱਤਮ ਨਰ ਦੇ ਰੂਪ ਵਿਚ ਚਿਤਰਿਆ ਗਿਆ ਹੈ। ਪਰਵਰਤੀ ਰਾਮ-ਕਥਾਵਾਂ ਅਤੇ ਚਰਿਤ੍ਰਾਂ ਦਾ ਪ੍ਰਮੁਖ ਆਧਾਰ-ਗ੍ਰੰਥ ਵੀ ਇਹੀ ਹੈ। ਪੁਰਾਣ ਸਾਹਿਤ ਵਿਚ ਅਧਿਆਤਮ ਰਾਮਾਇਣ ਤੋਂ ਛੁਟ ਹੋਰ ਕਿਤੇ ਵੀ ਰਾਮ-ਕਥਾ ਦਾ ਅਜਿਹਾ ਵਿਸਥਾਰ ਪੂਰਣ ਵਰਣਨ ਨਹੀਂ ਮਿਲਦਾ, ਜਿਸ ਨੂੰ ਇਸ ਅਵਤਾਰ-ਕਥਾ ਦਾ

ਸਰੋਤ ਮੰਨਿਆ ਜਾ ਸਕੇ[1]। ਤੁਲਨਾਤਮਕ ਅਧਿਐਨ ਕਰਨ ਤੇ 'ਅਧਿਆਤਮ ਰਾਮਾਇਣ' ਵੀ ਇਸ ਕਥਾ ਦਾ ਸਰੋਤ ਸਿੱਧ ਨਹੀਂ ਹੁੰਦਾ। ਫਲਸਰੂਪ, ਬਾਲਮੀਕੀ-ਰਾਮਾਇਣ ਨਾਲ ਹੀ ਇਸ ਅਵਤਾਰ-ਕਥਾ ਦਾ ਤੁਲਨਾਤਮਕ ਅਧਿਐਨ ਕਰਨਾ ਉਚਿਤ ਹੋਵੇਗਾ[2]। ਰਾਮ-ਕਥਾ ਸਰਬ ਪ੍ਰਸਿੱਧ ਹੈ, ਇਸ ਲਈ ਇਥੇ ਵਿਚਾਰਾਧੀਨ ਅਵਤਾਰ-ਕਥਾ ਦਾ ਸਾਰ ਦੇਣਾ ਅਨਾਵੱਸ਼ਕ ਪ੍ਰਤੀਤ ਹੁੰਦਾ ਹੈ। ਫਲਸਰੂਪ, ਹੇਠਾਂ ਕੇਵਲ 'ਰਾਮਾਵਤਾਰ' ਦੇ ਅਧਿਆਇ ਕ੍ਰਮ ਅਨੁਸਾਰ ਬਾਲਮੀਕੀ ਰਾਮਾਇਣ ਨਾਲ ਇਸਦਾ ਤੁਲਨਾਤਮਕ ਅਧਿਐਨ ਪੇਸ਼ ਕੀਤਾ ਹੈ।

56. ਪ੍ਰਸਤਾਵਨਾ (ਛੰਦ 1-6) : ਇਸ ਵਿਚ 'ਰਾਮਾਵਤਾਰ' ਦੇ ਕਵੀ ਨੇ ਵਿਸ਼ਨੂੰ ਦੇ ਅਵਤਰਣ ਦਾ ਕਾਰਣ (ਰਾਖਸ਼ੀ ਅੰਸ਼ ਦੇ ਪ੍ਰਧਾਨ ਹੋ ਜਾਣ ਉੱਤੇ ਦੇਵਤਿਆਂ ਦੇ ਪਰਿਤ੍ਰਾਣ ਲਈ ਵਿਸ਼ਨੂੰ ਦਾ ਅਵਤਾਰ ਧਾਰਨ ਕਰਨਾ) ਦਸਿਆ ਹੈ ਜੋ 'ਚੌਬੀਸ ਅਵਤਾਰ' ਦੀਆਂ ਕਥਾਵਾਂ ਦੇ ਕ੍ਰਮ ਅਨੁਸਾਰ ਹੈ। ਬਾਲਮੀਕੀ ਰਾਮਾਇਣ ਵਿਚ ਪ੍ਰਤਿਪਾਦਿਤ ਰਾਮ ਦੇ ਅਵਤਰਣ ਦੇ ਮੂਲ ਕਾਰਣ ਨੂੰ ਇਥੇ ਇੰਨ ਬਿੰਨ ਪੇਸ਼ ਨਹੀਂ ਕੀਤਾ ਗਿਆ। ਉਥੇ ਰਾਮ ਦੇ ਅਵਤਾਰ ਧਾਰਨ ਦੇ ਸੰਬੰਧ ਵਿਚ ਉਲੇਖ ਹੈ ਕਿ ਰਾਵਣ ਦੈਂਤ ਦੇ ਉਪਦਰ ਦੇ ਫਲ-ਸਰੂਪ ਦੇਵਤਾ ਦੁਖੀ ਸਨ। ਉਹ ਸਾਰੇ ਰਿਸ਼ੀ ਸ਼੍ਰਿੰਗ ਪਾਸੋਂ ਯਗ-ਭਾਗ ਲੈ ਕੇ ਬ੍ਰਹਮਾ ਪਾਸ ਗਏ। ਬ੍ਰਹਮਾ ਨੇ ਉਨ੍ਹਾਂ ਨੂੰ ਸਹਾਇਤਾ ਦਾ ਵਿਸ਼ਵਾਸ ਦਿਵਾਇਆ। ਤਤਕਾਲ ਵਿਸ਼ਨੂੰ ਉਥੇ ਮਨੁਖ

---

1. ਪੁਰਾਣਾਂ ਵਿਚ ਰਾਮ ਚਰਿਤ੍ਰ ਦਾ ਵਰਣਨ ਇਸ ਪ੍ਰਕਾਰ ਹੈ—ਬ੍ਰਹਮ ਪੁਰਾਣ (ਅ: 123, 154 176, 213), ਅਗਨੀ ਪੁਰਾਣ (ਅ:5-11), ਸ੍ਰੀਮਦ ਭਾਗਵਤ ਪੁਰਾਣ (ਸਕੰਧ 9/10-11) ਕੂਰਮ ਪੁਰਾਣ (ਪੂਰਬ ਭਾਗ/19-21, ਅਤੇ ਉਤਰ ਭਾਗ/34), ਗਰੁੜ ਪੁਰਾਣ (ਅ: 143), ਪਦਮ ਪੁਰਾਣ (ਉਤਰ ਖੰਡ/269-71 ਅਤੇ ਪਾਤਾਲ ਖੰਡ/60-65), ਦੇਵੀ ਭਾਗਵਤ ਪੁਰਾਣ (ਸਕੰਧ 3/28-30), ਵਿਸ਼ਨੂੰ ਪੁਰਾਣ (ਅੰਸ਼ 4/4/87-104) ਆਦਿ। ਇਸ ਤੋਂ ਛੁਟ, ਰਾਮ ਚਰਿਤ੍ਰ ਨਾਲ ਸੰਬੰਧਿਤ ਕੁਝ ਕੁ ਰਚਨਾਵਾਂ ਇਹ ਹਨ—(1) ਬੋਧ ਜਾਤਕਾਂ ਵਿਚ ਰਾਮ-ਕਥਾ, (2) ਜੈਨ ਗ੍ਰੰਥਾਂ ਵਿਚ ਰਾਮਕਥਾ, (3) ਆਦਿ ਰਾਮਾਇਣ, (4) ਯੋਗ ਵਾਸ਼ਿਸ਼ਠ, (5) ਆਨੰਦ ਰਾਮਾਇਣ, (6) ਅਦਭੁਤ ਰਾਮਾਇਣ, (7) ਕਾਲ ਨਿਰਣੈ ਰਾਮਾਇਣ, (8) ਗੌਣ ਰਾਮਾਇਣ (9) ਰਾਮ ਚਰਿਤਮਾਨਸ, (10) ਰਾਮ ਚੰਦ੍ਰਿਕਾ, (11) ਹਨੂਮਾਨ ਨਾਟਕ ਆਦਿ।

2. ਰਾਮਾਵਤਾਰ ਦੇ ਹੇਠ ਲਿਖੇ ਛੰਦ ਦੇ ਆਧਾਰ ਤੇ ਡਾ: ਧਰਮ ਪਾਲ ਆਸ਼ਟਾ ਨੇ ਇਸ ਕਥਾ ਦਾ ਸਰੋਤ ਭਾਗਵਤ ਪੁਰਾਣ ਮੰਨਿਆ ਹੈ—

   ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ ॥
   ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥ 861 ॥

   (ਦੀ ਪੋਇਟਰੀ ਆਫ ਦੀ ਦਸਮ ਗ੍ਰੰਥ, ਪੰ- 64)

   ਅਸਲ ਵਿਚ, ਇਸ ਪ੍ਰਸੰਗ ਵਿਚ "ਸ੍ਰੀ ਭਗਵਤ" ਦਾ ਅਰਥ ਭਾਗਵਤ ਪੁਰਾਣ ਨਹੀਂ ਹੈ, ਸਗੋਂ ਭਗਵਾਨ ਜਾਂ ਭਗਵਤੀ ਦੇਵੀ ਹੈ ਅਤੇ ਦੂਜੇ, ਭਾਗਵਤ ਪੁਰਾਣ (ਸਕੰਧ 9/10-11) ਦੀ ਰਾਮ-ਕਥਾ ਬਹੁਤ ਸੰਖਿਪਤ ਅਤੇ ਰਾਮਾਵਤਾਰ ਤੋਂ ਕੁਝ ਭਿੰਨ ਹੈ। ਇਸ ਲਈ ਡਾ: ਆਸ਼ਟਾ ਦਾ ਮਤ ਭ੍ਰਮ ਪੂਰਣ ਹੈ।

ਰੂਪ ਵਿਚ ਆਏ ਅਤੇ ਦੇਵਤਿਆਂ ਦੇ ਦੁਖਾਂ ਦੇ ਨਾਸ ਲਈ ਬਚਨ ਦਿੱਤਾ ਅਤੇ ਫਿਰ ਅੰਤਰ-ਧਿਆਨ ਹੋ ਗਏ (ਬਾਲ ਕਾਂਡ/ਅਧਿਆਇ 15/ਛੰਦ 5-33 ਅਤੇ ਬਾਲ ਕਾਂਡ/ਅ: 16/1-10)।

57. ਪਹਿਲਾ ਅਧਿਆਇ (ਛੰਦ 7-95) :

(1) ਰਾਮਾਇਣ ਵਿਚ ਤਿੰਨਾਂ ਰਾਣੀਆਂ ਦੇ ਵਿਆਹ ਦਾ ਵਰਣਨ ਰਾਮਾਵਤਾਰ ਵਾਂਗ ਨਹੀਂ ਹੋਇਆ।

(2) ਕੈਕਈ ਨੂੰ ਦਸ਼ਰਥ ਦੁਆਰਾ ਵਿਆਹ ਦੇ ਅਵਸਰ ਤੇ ਦੋ ਵਰ ਦੇਣ ਦੀ ਘਟਨਾ ਦਾ ਉਲੇਖ ਰਾਮਾਇਣ ਵਿਚ ਨਹੀਂ ਹੈ।

(3) ਰਾਮਾਇਣ ਵਿਚ ਦੇਵਾਸੁਰ ਸੰਗ੍ਰਾਮ ਦੇ ਅਵਸਰ ਉੱਤੇ ਦਿੱਤੇ ਗਏ ਦੋ ਵਰਾਂ ਦਾ ਜ਼ਿਕਰ ਪ੍ਰਸੰਗਵਸ ਹੋਇਆ ਹੈ। ਰਾਮ ਦੇ ਅਭਿਸ਼ੇਕ ਤੋਂ ਵਿਗੜੀ ਤੇ ਕੁਪਤ ਹੋਈ ਮੰਥਰਾ ਕੈਕਈ ਨੂੰ ਇਨ੍ਹਾਂ ਦੋ ਵਰਾਂ ਦੀ ਯਾਦ ਦਿਵਾਉਂਦੀ ਹੈ।

(4) ਰਾਮਾਇਣ (ਅਯੋਧਿਆ ਕਾਂਡ/9/11-16) ਵਿਚ ਕੈਕਈ ਨੂੰ ਇਹ ਦੋ ਵਰ ਸ਼ੰਬਰਾਸੁਰ ਦੁਆਰਾ ਨਿਰਜੀਵ ਅਤੇ ਅਚੇਤ ਕਰ ਦਿਤੇ ਗਏ ਦਸ਼ਰਥ ਨੂੰ ਯੁੱਧ-ਭੂਮੀ ਤੋਂ ਬਾਹਰ ਕਢ ਲਿਆਉਣ ਦੇ ਬਦਲੇ ਵਿਚ ਦਸ਼ਰਥ ਦੁਆਰਾ ਦਿਤੇ ਗਏ ਸਨ, ਨਾ ਕਿ ਰਥਵਾਨ ਦੇ ਮਾਰੇ ਜਾਣ ਤੋਂ ਬਾਦ ਰਥ ਚਲਾਣ ਲਈ।

(5) ਰਾਮਾਇਣ ਵਿਚ ਸਰਵਣ ਦੀ ਕਥਾ ਦਾ ਉਲੇਖ ਪ੍ਰਸੰਗਵਸ ਹੋਇਆ ਹੈ, ਰਾਮਾਵਤਾਰ ਵਾਂਗ ਇਤਿਹਾਸ ਲੇਖਨ ਸ਼ੈਲੀ ਵਿਚ ਨਹੀਂ। ਮਰਨ ਤੋਂ ਕੁਝ ਸਮਾਂ ਪਹਿਲਾਂ ਦਸ਼ਰਥ ਨੇ ਕੌਸ਼ਲਿਆ ਨੂੰ ਪੁਤਰ-ਵਿਯੋਗ ਦੀ ਪਿਛੋਕੜ ਦਸਦੇ ਹੋਇਆਂ ਸਰਵਣ ਕੁਮਾਰ ਦੇ ਮਾਰੇ ਜਾਣ ਦੀ ਘਟਨਾ ਦੇ ਸ੍ਰਾਪ ਦਾ ਵਿਵਰਣ ਦਿਤਾ ਸੀ (ਅਯੋਧਿਆ ਕਾਂਡ/63-64)। ਰਾਮਾਇਣ ਤੋਂ ਇਸ ਕਥਾ ਵਿਚ ਵਿਵਰਣ ਸੰਬੰਧੀ ਕੁਝ ਅੰਤਰ ਵੀ ਹਨ : ਰਾਮਾਇਣ (ਅਯੋਧਿਆ ਕਾਂਡ/63/22) ਵਿਚ ਦਸ਼ਰਥ ਨੂੰ ਹਿਰਨ ਦੀ ਨਹੀਂ ਸਗੋਂ ਹਾਥੀ ਦੀ ਧੁਨੀ ਸੁਣਾਈ ਪੈਂਦੀ ਹੈ। ਰਾਮਾਇਣ ਅਯੋਧਿਆ ਕਾਂਡ/63/51) ਦਾ ਸਰਵਣ ਬ੍ਰਾਹਮਣ ਨਹੀਂ ਰਿਸ਼ੀ ਜਾਂ ਮੁਨੀ ਹੈ। ਉਹ ਵੈਸ਼ ਪਿਤਾ ਦੁਆਰਾ ਸ਼ੂਦਰ ਮਾਂ ਦੇ ਪੇਟੋਂ ਉਤਪੰਨ ਹੋਇਆ ਸੀ। ਰਾਮਾਇਣ ਵਿਚ ਮਰਦੇ ਹੋਏ ਸਰਵਣ ਨੇ ਦਸ਼ਰਥ ਨਾਲ ਗੱਲਬਾਤ ਕੀਤੀ, ਨਾ ਕਿ ਉਸਦੀ ਆਤਮਾ ਨੇ ਅਤੇ ਸਰਵਣ ਨੇ ਰਾਜਾ ਨੂੰ ਇਸ ਘਟਨਾ ਦਾ ਉਸਦੇ ਮਾਤਾ ਪਿਤਾ ਨੂੰ ਦਸਣ ਅਤੇ ਉਨ੍ਹਾਂ ਤੋਂ ਖਿਮਾ ਮੰਗਣ ਲਈ ਕਿਹਾ ਸੀ। ਰਾਮਾਵਤਾਰ ਵਿਚ ਇਸ ਦੇ ਬਿਲਕੁਲ ਉਲਟ ਹੈ। ਰਾਮਾਇਣ ਵਿਚ ਦਸ਼ਰਥ ਨੇ ਯੋਗ ਜਾਂ ਸਨਿਆਸ ਧਾਰਨ ਕਰਨ ਦੀ ਕੋਈ ਭਾਵਨਾ ਪ੍ਰਗਟ ਨਹੀਂ ਕੀਤੀ।

(6) ਰਾਮਾਇਣ ਵਿਚ ਦਸ਼ਰਥ ਨੇ ਦੇਵਬਾਣੀ ਦੀ ਘਟਨਾ ਦਾ ਉਲੇਖ ਨਹੀਂ ਕੀਤਾ। ਸ਼ਾਇਦ ਇਹ ਰਾਮਾਵਤਾਰ ਦੇ ਕਵੀ ਦੀ ਕਲਪਨਾ ਹੋਵੇ, ਜਿਸ ਦੁਆਰਾ ਉਸਨੇ ਉਦਾਸ ਦਸ਼ਰਥ ਨੂੰ ਉਤਸਾਹਿਤ ਕੀਤਾ, ਕਥਾ ਦੇ ਸੂਤਰਾਂ ਨੂੰ ਇਕ ਦੂਜੇ ਨਾਲ ਮਿਲਾਇਆ ਅਤੇ ਰਾਮ ਦੇ ਅਵਤਰਣ ਵਲ ਸੰਕੇਤ ਕੀਤਾ।

(7) 'ਰਾਮਾਵਤਾਰ' ਵਿਚ ਵਰਣਿਤ ਪੁਤਰ ਪ੍ਰਾਪਤੀ ਦੀ ਕਥਾ ਰਾਮਾਇਣ ਨਾਲੋਂ ਭਿੰਨ ਹੈ। ਰਾਮਾਇਣ ਵਿਚ ਪੁਤਰ ਲਈ ਚਿੰਤਿਤ ਰਾਜਾ ਨੇ ਅਸ਼ਵਮੇਧ ਯਗ ਲਈ ਰਿਸ਼ੀਆਂ ਤੋਂ ਅਨੁਮਤੀ ਪ੍ਰਾਪਤੀ ਕੀਤੀ (ਬਾਲ ਕਾਂਡ/8) ਅਤੇ ਸੁਮੰਤ੍ਰ ਨੇ ਰਾਜਾ ਨੂੰ ਸਨਤਕੁਮਾਰ ਦਾ ਭਵਿਸ਼ ਕਥਨ ਦਸਿਆ ਕਿ ਉਨ੍ਹਾਂ ਨੂੰ ਰਿਸ਼ੀ ਸ਼੍ਰਿੰਗ ਦੁਆਰਾ ਪੁਤਰਾਂ ਦੀ ਪ੍ਰਾਪਤੀ ਹੋਵੇਗੀ (ਬਾਲ ਕਾਂਡ/9)। ਰਿਸ਼ੀ ਨੂੰ ਲਿਆਂਦਾ ਗਿਆ (ਬਾਲ ਕਾਂਡ/11) ਜਿਸ ਨੇ ਅਸ਼ਵਮੇਧ ਯਗ ਦੀ ਪੂਰਣਤਾ ਉਪਰੰਤ ਪੁਤਰੇਸ਼ਟੀ ਯਗ ਕੀਤਾ। ਉਸ ਯਗ ਦੇ ਹਵਨਕੁੰਡ ਵਿਚੋਂ ਮਹਾ ਤੇਜਸਵੀ ਪ੍ਰਾਣੀ ਪ੍ਰਗਟ ਹੋਇਆ। ਰਾਮਾਵਤਾਰ ਵਿਚ ਸਰਵਣ ਦੇ ਮਰਨ ਦੀ ਘਟਨਾ ਪਿਛੋਂ ਦਸ਼ਰਥ ਨੇ ਰਾਜ-ਸੂਯ ਯਗ ਕੀਤਾ ਅਤੇ ਉਸੇ ਦੇ ਹਵਨ-ਕੁੰਡ ਤੋਂ ਯੁਗ-ਪੁਰਸ਼ ਉਤਪੰਨ ਹੋਇਆ।

(8) ਰਾਣੀਆਂ ਵਿਚ ਖੀਰ (ਦੁੱਧ) ਦੇ ਵੰਡਾਰੇ ਸੰਬੰਧੀ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਨਹੀਂ ਹੈ।

(9) ਰਾਮਾਇਣ (ਬਾਲ ਕਾਂਡ/18/8-10) ਵਿਚ ਰਾਮ ਦਾ ਜਨਮ ਬਾਰਵੇਂ ਮਹੀਨੇ ਦਸਿਆ ਗਿਆ ਹੈ, ਨਾ ਕਿ ਤੇਰੁਵੇਂ ਮਹੀਨੇ। ਰਾਮਾਇਣ ਵਿਚ ਅੱਠ ਦਿਨਾਂ ਵਿਚ ਹੀ ਰਾਮ ਦੁਆਰਾ ਸ਼ਸਤ੍ਰ-ਸ਼ਾਸਤ੍ਰ ਵਿਦਿਆ ਸਿਖ ਲੈਣ ਦਾ ਪ੍ਰਸੰਗ ਨਹੀਂ ਦਿਤਾ ਹੋਇਆ ਪਰ ਉਸ ਵਿਚ ਰਾਮ ਘੁੰਮਦੇ ਫਿਰਦੇ ਅਤੇ ਸ਼ਿਕਾਰ ਖੇਡਦੇ ਜ਼ਰੂਰ ਵਿਖਾਏ ਗਏ ਹਨ (ਬਾਲ ਕਾਂਡ/18)।

(10) ਰਾਮਾਇਣ (ਬਾਲ ਕਾਂਡ/21) ਵਿਚ ਵਿਸ਼ਵਾਮਿਤ੍ਰ ਦਾ ਯਗ ਭੰਗ ਅਤੇ ਦਸ਼ਰਥ ਤੋਂ ਰਾਮ ਦੀ ਮੰਗ ਕਰਨ ਦਾ ਪ੍ਰਸੰਗ ਵਿਸਥਾਰ ਸਹਿਤ ਹੈ। ਵਿਸ਼ਵਾਮਿਤ੍ਰ ਦੁਆਰਾ ਰਾਮ ਨੂੰ ਮੰਗਣ ਤੇ ਦਸ਼ਰਥ ਬਹੁਤ ਦੁਖੀ ਹੋਇਆ ਅਤੇ ਵਿਰਲਾਪ ਕਰਨ ਲਗਾ। ਫਲਸਰੂਪ, ਮੁਨੀ ਨਾਰਾਜ਼ ਹੋਏ ਪਰ ਸ੍ਰਾਪ ਦਾ ਡਰ ਜਾਂ ਧਮਕੀ ਨਹੀਂ ਦਿਤੀ, ਸਗੋਂ ਵਸ਼ਿਸ਼ਠ ਦੇ ਸਮਝਾਉਣ ਤੇ ਰਾਜਾ ਦਸ਼ਰਥ ਰਾਮ ਨੂੰ ਦੇਣ ਲਈ ਮੰਨ ਗਿਆ। ਅਤੇ

(11) ਰਾਮਾਇਣ ਵਿਚ ਮੁਨੀ ਦੁਆਰਾ ਆਸ਼੍ਰਮ ਨੂੰ ਜਾਣ ਵਾਲੇ ਦੋ ਮਾਰਗਾਂ ਦਾ ਉਲੇਖ ਨਹੀਂ ਹੋਇਆ, ਸਗੋਂ ਗੰਗਾ ਨਦੀ ਪਾਰ ਕਰਦਿਆਂ ਹੀ ਉਨ੍ਹਾਂ 'ਤਾੜਕਾ' ਵਾਲੇ ਬਨ ਤੋਂ ਲੰਘਣਾ ਸੀ (ਬਾਲ ਕਾਂਡ/24)। ਵਿਸ਼ਵਾਮਿਤ੍ਰ

ਦੀ ਸਲਾਹ ਨਾਲ ਰਾਮ ਨੇ ਤਾੜਕਾ ਨੂੰ ਬਾਣ ਨਾਲ ਮਾਰ ਦਿਤਾ (ਬਾਲ ਕਾਂਡ/26)। ਇਸ ਤੋਂ ਛੁਟ, ਮਾਰੀਚ ਅਤੇ ਸੁਬਾਹੂ ਨਾਲ ਰਾਮ ਦਾ ਯੁੱਧ ਰਾਮਾਇਣ (ਬਾਲ ਕਾਂਡ /30/13-23) ਵਿਚ ਬੜੀ ਸੰਖੇਪਤਾ ਨਾਲ ਵਰਣਿਤ ਹੈ ਪਰ ਰਾਮਾਵਤਾਰ ਵਿਚ ਇਸ ਦਾ ਵਰਣਨ 67 ਤੋਂ 92 ਛੰਦ ਤਕ ਹੋਇਆ ਹੈ। ਰਾਮਾਵਤਾਰ ਦੇ ਇਸ ਪ੍ਰਸੰਗ ਦੀ ਵਿਸ਼ੇਸ਼ਤਾ ਇਹ ਹੈ ਕਿ ਰਾਮ ਮੁਨੀ ਤੋਂ ਪ੍ਰਾਪਤ ਅਸਤ੍ਰਾਂ ਨਾਲ ਰਾਖਸ਼ਾਂ ਨੂੰ ਨਹੀਂ ਮਾਰਦੇ, ਸਗੋਂ ਇਕ ਬਲਬੀਰ ਯੋਧਾ ਵਾਂਗ ਦੁਅੰਦ ਯੁੱਧ ਕਰ ਕੇ ਮਾਰਦੇ ਹਨ।

58. ਦੂਜਾ ਅਧਿਆਇ—ਅਥ ਸੀਤਾ ਸੁਯੰਬਰ ਕਥਨੰ (96-153) : ਰਾਮਾਇਣ ਵਿਚ ਇਸ ਪ੍ਰਸੰਗ ਦਾ ਵਿਸ਼ੇਸ਼ ਰੂਪ ਵਿਚ ਵਿਵਰਣ ਦਿਤਾ ਹੋਇਆ ਹੈ, ਪਰ ਰਾਮਾਵਤਾਰ ਵਿਚ ਰਾਮਾਇਣ ਤੋਂ ਕੁਝ ਅੰਤਰ ਵੀ ਹਨ, ਜਿਵੇਂ—

(1) ਰਾਮਾਇਣ ਵਿਚ ਜਦ ਸਤਾਨੰਦ ਰਾਜਾ ਜਨਕ ਦੀ ਧਨੁਖ ਪ੍ਰਾਪਤੀ ਦੀ ਕਥਾ ਸੁਣਾਂਦੇ ਹਨ, ਤਾਂ ਉਹ ਰਾਮ ਅਤੇ ਲਛਮਣ ਨੂੰ ਵਿਖਾਉਣ ਲਈ ਉਥੇ ਧਨੁਖ ਮੰਗਵਾਂਦੇ ਵੀ ਹਨ ਅਤੇ ਰਾਮ ਉਸ ਨੂੰ ਵੇਖਦਿਆਂ ਵੇਖਦਿਆਂ ਤੋੜ ਦਿੰਦੇ ਹਨ (ਬਾਲ ਕਾਂਡ/67)। ਜਨਕ ਆਪਣੀ ਪੁਤਰੀ ਦਾ ਦਾਨ ਕਰਨ ਲਈ ਰਾਜਾ ਦਸ਼ਰਥ ਨੂੰ ਬੁਲਵਾਂਦੇ ਹਨ (ਬਾਲ ਕਾਂਡ/68)। ਸੈਨਾ ਅਤੇ ਦਲਬਲ ਸਹਿਤ ਰਾਜਾ ਦਸ਼ਰਥ ਪਹੁੰਚ ਜਾਂਦਾ ਹੈ (ਬਾਲ ਕਾਂਡ/69)। ਅਜਿਹਾ ਪ੍ਰਸੰਗ ਰਾਮਾਵਤਾਰ ਵਿਚ ਨਹੀਂ ਹੈ।

(2) ਰਾਮਾਵਤਾਰ ਵਿਚ ਸੁਅੰਬਰ ਦੇ ਅਵਸਰ ਤੇ ਕੇਵਲ ਰਾਮ ਦਾ ਹੀ ਵਿਆਹ ਹੁੰਦਾ ਹੈ, ਜਦ ਕਿ ਰਾਮਾਇਣ ਵਿਚ ਰਾਮ ਅਤੇ ਲਛਮਣ ਦਾ ਵਿਆਹ ਜਨਕ ਦੀਆਂ ਪੁਤਰੀਆਂ ਸੀਤਾ ਅਤੇ ਉਰਮਿਲਾ ਨਾਲ ਹੁੰਦਾ ਹੈ ਅਤੇ ਭਰਤ ਤੇ ਸ਼ਤ੍ਰੂਘਨ ਦਾ ਜਨਕ ਦੇ ਭਰਾ ਕੁਸ਼ਧ੍ਵਜ ਦੀਆਂ ਪੁਤਰੀਆਂ ਨਾਲ (ਬਾਲ ਕਾਂਡ/72)। ਅਤੇ

(3) ਰਾਮਾਇਣ ਅਤੇ ਰਾਮਾਵਤਾਰ ਦੇ 'ਰਾਮ ਅਤੇ ਪਰਸ਼ੁਰਾਮ ਭੇਂਟ' ਦੇ ਪ੍ਰਸੰਗ ਵਿਚ ਮਾਮੂਲੀ ਜਿਹਾ ਅੰਤਰ ਹੈ, ਜਿਵੇਂ ਰਾਮਾਵਤਾਰ ਦਾ ਪਰਸ਼ੁਰਾਮ ਸੀਤਾ ਨੂੰ ਰਾਮ ਦੁਆਰਾ ਵਿਆਹ ਲਏ ਜਾਣ ਤੋਂ ਖਿਝ ਕੇ ਰਾਮ ਨਾਲ ਯੁੱਧ ਕਰਦਾ ਹੈ, ਪਰ ਰਾਮਾਇਣ ਵਿਚ ਸ਼ਿਵ ਧਨੁਖ ਵਾਂਗ ਵਿਸ਼ਨੂੰ ਧਨੁਖ ਤੋੜਨ ਲਈ ਪਰਸ਼ੁਰਾਮ ਰਾਮ ਨੂੰ ਕਹਿੰਦਾ ਹੈ ਅਤੇ ਤਦੁਪਰੰਤ ਦੋਹਾਂ ਦਾ ਯੁੱਧ ਹੁੰਦਾ ਹੈ (ਬਾਲ ਕਾਂਡ/75,76)। ਰਾਮਾਵਤਾਰ ਵਿਚ ਯੁੱਧ ਦਾ ਵਰਣਨ ਜ਼ਿਆਦਾ ਹੋਇਆ ਹੈ।

59. ਤੀਜਾ ਅਧਿਆਇ—ਅਥ ਅਉਧ ਪ੍ਰਵੇਸ਼ ਕਥਨੰ (154-262) :

(1) ਰਾਮਾਇਣ ਵਿਚ ਰਾਮ ਅਤੇ ਪਰਸ਼ੁਰਾਮ ਵਖ ਹੋਣ ਵੇਲੇ ਗਲਵਕੜੀ ਪਾ ਕੇ ਨਹੀਂ ਮਿਲਦੇ ਸਗੋਂ ਪਰਸ਼ੁਰਾਮ ਦੀ ਰਾਮ ਪੂਜਾ ਕਰਦੇ ਹਨ ਅਤੇ ਪਰਸ਼ੁਰਾਮ ਰਾਮ ਦੀ ਪਰਿਕ੍ਰਮਾ ਕਰਦੇ ਹਨ (ਬਾਲ ਕਾਂਡ-76/23-24)।

(2) ਰਾਮਾਇਣ ਵਿਚ ਦਸ਼ਰਥ ਬਾਕੀ ਤਿੰਨ ਪੁਤਰਾਂ ਦਾ ਵਿਆਹ ਰਾਮ ਦੇ ਵਿਆਹ ਤੋਂ ਬਾਦ ਅਯੋਧਿਆ ਨੂੰ ਮੁੜਨ ਉਪਰੰਤ ਨਹੀਂ ਕਰਦੇ, ਸਗੋਂ ਚੌਹਾਂ ਭਰਾਵਾਂ ਦੇ ਵਿਆਹ ਇਕੱਠੇ ਇਕੋ ਥਾਂ ਤੇ ਹੁੰਦੇ ਹਨ (ਬਾਲ ਕਾਂਡ/73)।

(3) ਰਾਮਾਇਣ ਵਿਚ ਵਿਆਹ ਮਗਰੋਂ ਘਰ ਮੁੜਨ ਤੇ ਕੋਈ ਅਪ-ਸ਼ਗਨ ਨਹੀਂ ਹੁੰਦਾ ਅਤੇ ਨਾ ਹੀ ਕੋਈ ਅਸ਼ਵਮੇਧ ਯਗ ਕੀਤਾ ਜਾਂਦਾ ਹੈ। ਹਾਂ, ਪਰਸ਼ੁਰਾਮ ਦੀ ਰਾਮ ਨਾਲ ਮਾਰਗ ਵਿਚ ਹੋਈ ਭੇਂਟ ਤੋਂ ਪਹਿਲਾਂ ਕੁਝ ਅਪ-ਸ਼ਗਨ ਜ਼ਰੂਰ ਮਿਲਦੇ ਹਨ।

(4) ਰਾਮਾਵਤਾਰ ਦੀ ਤਿੰਨ ਪੁਤਰਾਂ ਨੂੰ ਤਿੰਨ ਦਿਸ਼ਾਵਾਂ ਅਤੇ ਰਾਮ ਨੂੰ ਰਾਜਧਾਨੀ ਦਾ ਅਧਿਕਾਰ ਪ੍ਰਦਾਨ ਕਰਨ ਦੀ ਘਟਨਾ ਦਾ ਉਲੇਖ ਰਾਮਾਇਣ ਵਿਚ ਨਹੀਂ ਹੈ। ਉਥੇ ਤਾਂ ਰਾਮ ਨੂੰ ਕੇਵਲ ਯੁਵਰਾਜ ਬਣਾਏ ਜਾਣ ਦਾ ਜ਼ਿਕਰ ਹੈ ਅਤੇ ਉਸ ਵੇਲੇ ਕੇਵਲ ਲਛਮਣ ਹੀ ਰਾਜਧਾਨੀ ਵਿਚ ਉਪਸਥਿਤ ਸੀ, ਭਰਤ ਅਤੇ ਸ਼ਤ੍ਰੂਘਨ ਤਾਂ ਵਿਆਹ ਤੋਂ ਬਾਦ ਅਯੋਧਿਆ ਮੁੜੇ ਅਤੇ ਤੁਰੰਤ ਭਰਤ ਦੇ ਮਾਮੇ ਯੁਧਾਜਿਤ ਨਾਲ ਕੈਕੇਯ ਪ੍ਰਦੇਸ਼ ਨੂੰ ਚਲੇ ਗਏ।

(5) ਰਾਮ ਦੇ ਅਭਿਸ਼ੇਕ ਦਾ ਵਰਣਨ ਰਾਮਾਵਤਾਰ ਵਿਚ ਕੇਵਲ ਦੋ ਛੰਦਾਂ (197-198) ਵਿਚ ਹੋਇਆ ਹੈ, ਪਰ ਰਾਮਾਇਣ ਵਿਚ ਵਿਸਥਾਰ ਸਹਿਤ।

(6) ਰਾਮਾਇਣ ਵਿਚ ਮੰਥਰਾ ਦਾਸੀ ਨੂੰ ਬ੍ਰਹਮਾ ਨਹੀਂ ਭੇਜਦਾ, ਸਗੋਂ ਉਸ ਵੇਲੇ ਕੈਕਈ ਦੀ ਦਾਸੀ ਆਪਣੀ ਇੱਛਾ ਅਨੁਸਾਰ ਹੀ ਅਟਾਰੀ ਉਤੇ ਗਈ ਅਤੇ ਉਸ ਨੇ ਅਯੋਧਿਆ ਦੀ ਨਗਰੀ ਨੂੰ ਵੇਖਿਆ, ਜਿਸ ਦੀਆਂ ਸੜਕਾਂ ਉਪਰ ਕਮਲ ਦੇ ਫੁਲ ਵਿਛੇ ਸਨ ਅਤੇ ਜੋ ਜਲ ਨਾਲ ਅਭਿਸ਼ਿਕਤ ਸੀ (ਅਯੋਧਿਆ ਕਾਂਡ /7/1-2)। ਤਦੇ ਇਕ ਦਾਈ ਤੋਂ ਉਸ ਨੇ ਇਸ ਸਜ-ਧਜ ਦਾ ਕਾਰਣ ਪੁਛਿਆ; ਰਾਮ ਦੇ ਅਭਿਸ਼ੇਕ ਦੀ ਗੱਲ ਸੁਣ ਕੇ ਉਹ ਸੜਦੀ ਬਲਦੀ ਆਈ ਅਤੇ ਕੈਕਈ ਨੂੰ ਕੁਮਤ ਦਿਤੀ।

(7) ਰਾਮਾਵਤਾਰ ਦੀ ਕੈਕਈ ਮੰਥਰਾ ਦੀ ਗੱਲ ਤੁਰੰਤ ਮੰਨ ਗਈ, ਪਰ ਰਾਮਾਇਣ ਦੀ ਕੈਕਈ ਪਹਿਲਾਂ ਨਹੀਂ ਮੰਨਦੀ, ਸਗੋਂ ਮੰਥਰਾ ਦੁਆਰਾ ਦਿਤੀਆਂ ਅਨੇਕਾਂ ਉਕਤੀਆਂ ਯੁਕਤੀਆਂ ਨਾਲ ਮੰਨਦੀ ਹੈ।

(8) ਰਾਮਾਇਣ ਦੀ ਕੈਕਈ ਵਰ-ਯਾਚਨਾ ਲਈ ਕੋਪ ਭਵਨ ਵਿਚ ਜਾਂਦੀ ਹੈ, ਪਰ ਰਾਮਾਵਤਾਰ ਦੀ ਕੈਕਈ ਸਿਧੀ ਦਸ਼ਰਥ ਪਾਸ।

(9) ਵਰ-ਯਾਚਨਾ ਦੇ ਅਵਸਰ ਤੇ ਦੋਹਾਂ ਪ੍ਰਸੰਗਾਂ ਦਾ ਦਸ਼ਰਥ ਕੈਕਈ ਨੂੰ ਧਿਕਾਰਦਾ ਹੈ, ਪਰ ਰਾਮਾਇਣ ਦੀ ਕੈਕਈ ਵਧੇਰੇ ਉਗਰ ਅਤੇ ਪਤਨੀ-ਧਰਮ ਨੂੰ ਉਲੰਘਣ ਵਾਲੀ ਹੈ (ਅਯੋਧਿਆ ਕਾਂਡ/12/41-42,45) ਅਤੇ ਰਾਮਾਇਣ ਦੀ ਕੈਕਈ ਨਮਰਤਾ-ਵਾਨ ਪਰ ਜ਼ਿੱਦੀ ਹੈ। ਰਾਮਾਇਣ ਦੀ ਕੈਕਈ ਧਰਮ ਦੀ ਦੁਹਾਈ ਦਿੰਦੀ ਹੈ, ਪਰ ਰਾਮਾਵਤਾਰ ਵਿਚ ਅਜਿਹਾ ਜ਼ਿਕਰ ਨਹੀਂ ਹੈ। ਹਾਂ, ਧਰਮ ਨੂੰ ਨਾ ਤਿਆਗਣ ਕਰਕੇ ਹੀ ਰਾਜਾ ਵਰ ਦੇਣਾ ਮੰਨ ਜਾਂਦਾ ਹੈ।

(10) ਰਾਮਾਇਣ ਵਿਚ ਰਾਮ ਨੂੰ ਬਨ ਜਾਣ ਲਈ ਵਸ਼ਿਸ਼ਠ ਨਹੀਂ ਕਹਿੰਦਾ, ਸਗੋਂ ਸੁਮੰਤ੍ਰ ਦੁਆਰਾ ਬੁਲਵਾਏ ਰਾਮ ਨੂੰ ਕੈਕਈ ਆਪ ਹੀ ਬਨ ਜਾਣ ਲਈ ਕਹਿੰਦੀ ਹੈ।

(11) ਰਾਮਾਇਣ ਵਿਚ ਬਨਵਾਸ ਦੀ ਗੱਲ ਸੁਣ ਕੇ ਰਾਮ ਨਾ ਦਿਲਗੀਰ ਹੁੰਦੇ ਹਨ ਅਤੇ ਨਾ ਹੀ ਦਸ਼ਰਥ ਤੁਰੰਤ ਪ੍ਰਾਣ ਤਿਆਗਦਾ ਹੈ। ਹਾਂ, ਅਚੇਤ ਜ਼ਰੂਰ ਹੁੰਦਾ ਹੈ।

(12) ਬਨ ਨੂੰ ਜਾਣ ਦੀ ਆਗਿਆ ਸੁਣ ਕੇ ਰਾਮਾਇਣ ਦੇ ਰਾਮ ਪਹਿਲਾਂ ਮਾਤਾ ਕੌਸ਼ਲਿਆ ਪਾਸ ਜਾਂਦੇ ਹਨ, ਪਰ ਰਾਮਾਵਤਾਰ ਦੇ ਰਾਮ ਸੀਤਾ ਪਾਸ। ਉਸ ਅਵਸਰ ਉੱਤੇ ਲਛਮਣ ਦੁਆਰਾ ਕੀਤੀ ਦਸ਼ਰਥ-ਨਿੰਦਾ ਦਾ ਜ਼ਿਕਰ ਦੋਹਾਂ ਪ੍ਰਸੰਗਾਂ ਵਿਚ ਹੈ। ਤਦੁਪਰੰਤ ਰਾਮਾਵਤਾਰ ਦੇ ਰਾਮ ਰਾਜ-ਮਾਤਾਵਾਂ ਪਾਸ ਜਾਂਦੇ ਹਨ ਪਰ ਰਾਮਾਇਣ ਦੇ ਰਾਮ ਸੀਤਾ ਪਾਸ।

(13) ਰਾਮਾਇਣ ਦੀ ਸੀਤਾ ਅਧਿਕ ਉਗਰ ਹੈ। ਬਨ ਵਿਚ ਨਾਲ ਨਾ ਲੈ ਜਾਣ ਤੇ ਉਹ ਰਾਮ ਦੇ ਮਰਦਊਪਣੇ ਦਾ ਮਜ਼ਾਕ ਉਡਾਂਦੀ ਹੈ ਅਤੇ ਵਿਸ਼ ਖਾ ਲੈਣ ਦੀ ਵੀ ਧਮਕੀ ਦਿੰਦੀ ਹੈ (ਅਯੋਧਿਆ ਕਾਂਡ/30), ਪਰ ਰਾਮਾਵਤਾਰ ਦੀ ਸੀਤਾ ਦ੍ਰਿੜ੍ਹ ਅਤੇ ਨਮਰਤਾ-ਵਾਨ ਹੈ।

(14) ਰਾਮਾਵਤਾਰ ਵਿਚ ਰਾਮ ਸੀਤਾ ਅਤੇ ਲਛਮਣ ਨੂੰ ਆਪਣੇ ਨਾਲ ਚਲਣ ਦੀ ਆਗਿਆ ਕਿਤੇ ਵੀ ਨਹੀਂ ਦਿੰਦੇ, ਕੇਵਲ ਉਨ੍ਹਾਂ ਦੇ ਨਾਲ ਚਲਣ ਦੀ ਜ਼ਿੱਦ ਦਾ ਜ਼ਿਕਰ ਹੈ। ਪਰ ਰਾਮਾਇਣ ਵਿਚ ਦੋਹਾਂ (ਲਛਮਣ-ਅਯੋਧਿਆ ਕਾਂਡ/31 ਅਤੇ ਸੀਤਾ–ਅਯੋਧਿਆ ਕਾਂਡ/30) ਨੂੰ ਨਾਲ ਚਲਣ ਦੀ ਪ੍ਰਵਾਨਗੀ ਦਿਤੀ ਗਈ ਹੈ। ਅਤੇ

(15) ਬਨ ਜਾਣ ਤੋਂ ਪਹਿਲਾਂ ਰਾਮਾਇਣ ਦੇ ਰਾਮ ਫਿਰ ਪਿਤਾ ਤੋਂ ਆਖਰੀ ਆਗਿਆ ਪ੍ਰਾਪਤ ਕਰਨ ਅਤੇ ਮਿਲਣ ਲਈ ਜਾਂਦੇ ਹਨ, ਪਰ ਰਾਮਾਵਤਾਰ ਦੇ ਰਾਮ ਨਹੀਂ ਜਾਂਦੇ, ਕਿਉਂਕਿ ਇਸ ਪ੍ਰਸੰਗ ਵਿਚ ਤਾਂ ਪਹਿਲਾਂ ਹੀ ਦਸ਼ਰਥ ਦੀ ਮ੍ਰਿਤੂ ਦਸ ਦਿਤੀ ਗਈ ਹੈ ।

60. ਚੌਥਾ ਅਧਿਆਇ—ਅਥ ਬਨਬਾਸ ਕਥਨੰ (263-322) :

(1) ਰਾਮ ਦੇ ਬਨ ਜਾਣ ਤੋਂ ਪਿਛੋਂ ਕੌਸ਼ਲਿਆ ਦੀ ਉਦਾਸੀ ਦਾ ਜ਼ਿਕਰ ਦੋਹਾਂ ਪ੍ਰਸੰਗਾਂ ਵਿਚ ਹੋਇਆ ਹੈ, ਪਰ ਰਾਮਾਇਣ ਦੀ ਕੌਸ਼ਲਿਆ ਵਿਰਲਾਪ ਜ਼ਿਆਦਾ ਕਰਦੀ ਹੈ, ਕੈਕਈ ਤੇ ਗਿਲਾ ਵੀ ਕਰਦੀ ਹੈ ਅਤੇ ਪੁਤਰ ਦੇ ਵਿਯੋਗ ਨਾਲ ਬਹੁਤ ਦੁਖੀ ਹੈ (ਅਯੋਧਿਆ ਕਾਂਡ/43) ।

(2) ਰਾਮਾਇਣ ਵਿਚ ਭਰਤ ਨੂੰ ਮੰਗਵਾਉਣ ਲਈ ਘਲੇ ਗਏ ਦੂਤਾਂ ਨੂੰ ਦਸ਼ਰਥ ਦੀ ਮ੍ਰਿਤੂ ਦਾ ਸਮਾਚਾਰ ਨਾ ਦਸਣ ਲਈ ਖਾਸ ਤੌਰ ਤੇ ਚਿਤਾਵਨੀ ਕੀਤੀ ਜਾਂਦੀ ਹੈ, ਕਿਉਂਕਿ ਅਰਾਜਕਤਾ ਦਾ ਡਰ ਸੀ (ਅਯੋਧਿਆ ਕਾਂਡ/68/-7-8) । ਪਰ ਰਾਮਾਵਤਾਰ ਵਿਚ ਮ੍ਰਿਤੂ ਦੀ ਸੂਚਨਾ ਸਪੱਸ਼ਟ ਤੌਰ ਤੇ ਭਿਜਵਾਈ ਜਾਂਦੀ ਹੈ ।

(3) ਰਾਮਾਵਤਾਰ ਦੇ ਭਰਤ ਬਨ ਵਿਚ ਸਿਧੇ ਰਾਮ ਪਾਸ ਪਹੁੰਚ ਜਾਂਦੇ ਹਨ, ਉਨ੍ਹਾਂ ਦੀ ਮਾਰਗ-ਯਾਤਰਾ ਦਾ ਵਰਣਨ ਨਹੀਂ ਹੋਇਆ, ਪਰ ਰਾਮਾਇਣ ਵਿਚ ਇਸ ਦਾ ਵਿਸਥਾਰ ਸਹਿਤ ਵਰਣਨ ਹੈ । ਰਾਮਾਵਤਾਰ ਦੇ ਰਾਮ, ਲਛਮਣ ਅਤੇ ਸੀਤਾ ਵੀ ਸਿਧੇ ਬਨ ਵਿਚ ਪਹੁੰਚ ਗਏ ਲਿਖੇ ਹਨ, ਪਰ ਰਾਮਾਇਣ ਵਿਚ ਮਾਰਗ ਦੀਆਂ ਕਈ ਇਕ ਘਟਨਾਵਾਂ ਦਾ ਵਰਣਨ ਵਿਸਥਾਰ ਸਹਿਤ ਹੋਇਆ ਹੈ, ਜਿਵੇਂ ਪੁਰਵਾਸੀਆਂ ਦਾ ਰਾਮ ਨਾਲ ਬਨ ਜਾਣਾ, ਰਾਮ ਦਾ ਉਨ੍ਹਾਂ ਨੂੰ ਸੁਤੇ ਹੋਇਆਂ ਛੱਡ ਕੇ ਚਲਾ ਜਾਣਾ, ਨਿਸ਼ਾਦਰਾਜ ਨਾਲ ਰਾਮ ਦੀ ਭੇਟ, ਗੰਗਾ ਪਾਰ ਕਰਨਾ, ਭਰਦ੍ਵਾਜ ਦੇ ਆਸ਼੍ਰਮ ਵਿਚ ਪਹੁੰਚਣਾ, ਜਮਨਾ ਪਾਰ ਕਰਨਾ, ਚਿਤਰਕੂਟ ਤੇ ਨਿਵਾਸ ਕਰਨਾ ਆਦਿ ।

(4) ਰਾਮਾਇਣ ਵਿਚ ਭਰਤ ਅਤੇ ਉਨ੍ਹਾਂ ਦੀ ਸੈਨਾ ਨੂੰ ਵੇਖ ਕੇ ਰਾਮ ਧਨੁਖ ਲੈ ਕੇ ਕ੍ਰੋਧਿਤ ਨਹੀਂ ਹੁੰਦੇ, ਸਗੋਂ ਲਛਮਣ ਹੁੰਦੇ ਹਨ (ਅਯੋਧਿਆ ਕਾਂਡ/96), ਰਾਮ ਤਾਂ ਕ੍ਰੋਧਿਤ ਲਛਮਣ ਨੂੰ ਸ਼ਾਂਤ ਕਰਦੇ ਹਨ ।

(5) ਰਾਮਾਵਤਾਰ ਦੇ ਰਾਮ ਭਰਤ ਅਤੇ ਸ਼ਤ੍ਰੂਘਨ ਨੂੰ ਵੇਖ ਕੇ ਹੀ ਪਿਤਾ ਦੀ ਮ੍ਰਿਤੂ ਦਾ ਅਨੁਮਾਨ ਲਗਾ ਲੈਂਦੇ ਹਨ, ਪਰ ਰਾਮਾਇਣ ਵਿਚ ਉਨ੍ਹਾਂ ਨੂੰ ਦਸ਼ਰਥ ਦੀ ਮ੍ਰਿਤੂ ਦੀ ਸੂਚਨਾ ਦਿਤੀ ਜਾਂਦੀ ਹੈ (ਅਯੋਧਿਆ ਕਾਂਡ/101) । ਅਸਚਰਜ ਇਹ ਕਿ ਰਾਮਾਵਤਾਰ ਦੇ ਰਾਮ ਤਾਂ ਰਾਜਾ ਦੀ ਮ੍ਰਿਤੂ ਬਾਰੇ ਪਹਿਲਾਂ ਹੀ ਜਾਣਕਾਰ ਸਨ । ਪਤਾ ਨਹੀਂ ਕਵੀ ਨੇ ਇਹ ਪੁਨਰਾਵ੍ਰਿਤੀ ਕਿਉਂ ਕੀਤੀ ਹੈ ।

(6) ਰਾਮਾਇਣ ਵਿਚ ਇਸ ਪ੍ਰਸੰਗ ਦਾ ਮਾਤਾ-ਦਰਸ਼ਨ ਖਾਸ ਜ਼ਿਕਰ ਯੋਗ ਹੈ (ਅਯੋਧਿਆ ਕਾਂਡ/103), ਪਰ ਰਾਮਾਵਤਾਰ ਵਿਚ ਇਸ ਦਾ ਉਲੇਖ ਨਹੀਂ ਹੈ।

(7) ਰਾਮਾਇਣ ਦਾ ਭਰਤ ਅਯੋਧਿਆ ਨੂੰ ਛਡ ਕੇ ਨੰਦੀ ਪਿੰਡ ਵਿਚ ਰਹਿੰਦਾ ਹੈ ਅਤੇ ਉਥੇ ਹੀ ਰਾਜ ਦਾ ਕੰਮ-ਕਾਰ ਕਰਦਾ ਹੈ। ਰਾਮਾਵਤਾਰ ਵਿਚ ਇਸ ਘਟਨਾ ਦਾ ਵਰਣਨ ਨਹੀਂ ਹੋਇਆ।

(8) ਬਨ ਵਿਚ ਪਹੁੰਚਣ ਤੇ ਸੀਤਾ ਦੀ ਸੁੰਦਰਤਾ ਤੋਂ ਸਾਰਿਆਂ ਦੇ ਪ੍ਰਭਾਵਿਤ ਹੋਣ ਦਾ ਜ਼ਿਕਰ ਰਾਮਾਇਣ ਵਿਚ ਨਹੀਂ ਹੈ। ਅਤੇ

(9) ਵਿਰਾਧ ਦੈਂਤ ਦਾ ਬਧ-ਪ੍ਰਸੰਗ ਦੋਹਾਂ ਗ੍ਰੰਥਾਂ ਵਿਚ ਵਰਣਿਤ ਹੈ, ਪਰ ਯੁੱਧ ਦੇ ਵਰਣਨ ਵਿਚ ਅਸਮਾਨਤਾ ਹੈ। ਰਾਮਾਇਣ ਵਿਚ ਵਿਰਾਧ ਰਾਮ ਅਤੇ ਲਛਮਣ ਨੂੰ ਮੋਢਿਆਂ ਤੇ ਚੁਕ ਕੇ ਦੌੜ ਪੈਂਦਾ ਹੈ, ਸੀਤਾ ਦੀਆਂ ਚੀਖਾਂ ਸੁਣ ਕੇ ਰਾਮ ਅਤੇ ਲਛਮਣ ਉਸ ਦੀਆਂ ਭੁਜਾਵਾਂ ਨੂੰ ਕਟ ਕੇ ਸੁਟ ਦਿੰਦੇ ਹਨ, ਅਤੇ ਮਰੇ ਹੋਏ ਨੂੰ ਦਫਨਾ ਦਿੰਦੇ ਹਨ (ਅਰਣੈ ਕਾਂਡ/2-4)। 'ਰਾਮਾਵਤਾਰ' ਦੇ ਰਾਮ ਮਨੁਖੀ ਪੱਧਰ ਦਾ ਯੁੱਧ ਕਰਕੇ ਵਿਰਾਧ ਨੂੰ ਮਾਰਦੇ ਹਨ ਅਤੇ ਉਸ ਨੂੰ ਦਫਨਾਉਂਦੇ ਨਹੀਂ।

61. ਪੰਜਵਾਂ ਅੱਧਿਆਇ ਅਬ ਬਨ ਮੋ ਪ੍ਰਵੇਸ਼ ਕਥਨੰ (323-336):

(1) ਰਾਮਾਇਣ ਵਿਚ ਰਾਮ ਅਗਸਤਯ ਮੁਨੀ ਦੇ ਆਸ਼੍ਰਮ ਵਿਚ ਜਾਂਦੇ ਹਨ (ਅਰਣੈ ਕਾਂਡ/12,13) ਅਤੇ ਮੁਨੀ ਉਨ੍ਹਾਂ ਨੂੰ ਇਕ ਧਨੁਖ, ਦੋ ਭਥੇ, ਬਾਣ ਅਤੇ ਤਲਵਾਰ ਦਿੰਦਾ ਹੈ (ਅਰਣੈ/12/36)। ਰਾਮਾਵਤਾਰ ਵਿਚ ਕੇਵਲ ਬਾਣ ਦਿੱਤੇ ਗਏ ਹਨ। ਰਾਮਾਇਣ ਵਿਚ ਅਜਿਹੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਦਾ ਵਿਸਥਾਰ ਸਹਿਤ ਵਰਣਨ ਹੈ, ਪਰ ਰਾਮਾਵਤਾਰ ਦਾ ਕਵੀ ਪ੍ਰਮੁਖ ਘਟਨਾਵਾਂ ਨੂੰ ਹੀ ਲੈਂਦਾ ਹੈ।

(2) ਗੋਦਾਵਰੀ ਵਿਚ ਇਸ਼ਨਾਨ ਕਰਨ ਦੀ ਘਟਨਾ ਦੀ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਹੈ। ਪਰ ਰਾਮਾਇਣ ਵਿਚ ਬਨ ਦੇ ਰਖਵਾਲੇ ਰਾਮ ਦੇ ਆਉਣ ਦਾ ਸਮਾਚਾਰ ਸੂਰਪਨਖਾ ਨੂੰ ਨਹੀਂ ਦਿੰਦੇ, ਸਗੋਂ ਉਹ ਆਪਣੀ ਮਰਜ਼ੀ ਨਾਲ ਉਥੇ ਆ ਨਿਕਲਦੀ ਹੈ (ਅਰਣੈ ਕਾਂਡ/17)। ਅਤੇ

(3) ਰਾਮਾਇਣ (ਅਰਣੈ ਕਾਂਡ/18) ਦੇ ਲਛਮਣ ਨੇ ਰਾਮ ਦੇ ਕਹਿਣ ਤੇ ਸੂਰਪਨਖਾ ਦਾ ਨੱਕ ਅਤੇ ਕੰਨ ਕਟ ਕੇ ਉਸ ਨੂੰ ਕਰੂਪ ਕੀਤਾ ਸੀ। ਰਾਮਾਵਤਾਰ ਵਿਚ ਸੂਰਪਨਖਾ ਦੇ ਅਪਮਾਨਿਤ ਹੋਣ ਦਾ ਕੇਵਲ ਸੰਕੇਤਿਕ ਵਰਣਨ ਹੈ।

62 ਛੇਵਾਂ ਅਧਿਆਇ—ਅਥ ਖਰ ਦੂਖਨ ਦਈਤ ਜੁਧ ਕਥਨੰ (337-347) :

(1) ਰਾਮਾਇਣ ਵਿਚ ਸੂਰਪਨਖਾ ਨੇ ਆਪਣੀ ਪੁਕਾਰ ਰਾਵਣ ਪਾਸ ਸਿਧੀ ਨਹੀਂ ਕੀਤੀ, ਸਗੋਂ ਰਾਵਣ ਦੇ ਸੀਮਾ-ਰਖਵਾਲੇ ਅਤੇ ਆਪਣੇ ਭਰਾ ਖਰ ਪਾਸ ਗਈ। ਖਰ ਨੇ ਪਹਿਲਾਂ 14 ਯੋਧੇ ਘਲੇ ਅਤੇ ਉਨ੍ਹਾਂ ਦੇ ਮਾਰੇ ਜਾਣ ਤੇ ਦੂਸ਼ਣ ਨੂੰ ਨਾਲ ਲੈ ਕੇ ਆਪ ਰਾਮ ਨਾਲ ਯੁੱਧ ਕਰਨ ਲਈ ਆਇਆ। ਘੋਰ ਯੁੱਧ ਉਪਰੰਤ ਰਾਮ ਨੇ ਦੋਹਾਂ ਨੂੰ ਮਾਰ ਦਿਤਾ। ਇਹ ਵਰਣਨ ਰਾਮਾਇਣ (ਅਰਣੈ ਕਾਂਡ/19-30) ਵਿਚ ਵਿਸਥਾਰ ਸਹਿਤ ਹੈ।

(2) ਰਾਮਾਇਣ ਵਿਚ ਯੁੱਧ ਵੇਲੇ ਰਾਮ ਇਕਲੇ ਹੀ ਹਨ। ਸੀਤਾ ਅਤੇ ਲਛਮਣ ਨੂੰ ਪਹਿਲਾਂ ਹੀ ਉਨ੍ਹਾਂ ਨੇ ਕਿਸੇ ਸੁਰਖਿਅਤ ਥਾਂ ਤੇ ਜਾਣ ਲਈ ਕਹਿ ਦਿਤਾ ਸੀ। ਅਤੇ

(3) ਰਾਮਾਇਣ ਵਿਚ ਖਰ ਦੂਸ਼ਣ ਦੇ ਬਧ ਤੋਂ ਬਾਦ ਹੀ ਸੂਰਪਨਖਾ ਰਾਵਣ ਪਾਸ ਜਾਂਦੀ ਹੈ (ਅਰਣੈ ਕਾਂਡ/32) ਅਤੇ ਉਸਦੇ ਪਹੁੰਚਣ ਤੋਂ ਪਹਿਲਾਂ ਅਕੰਪਨ ਰਾਵਣ ਨੂੰ ਦੋਹਾਂ ਸੀਮਾਂ-ਰਖਵਾਲਿਆਂ ਦੇ ਬਧ ਦੀ ਸੂਚਨਾ ਦੇ ਦਿੰਦਾ ਹੈ (ਅਰਣੈ ਕਾਂਡ/31)।

63. ਸਤਵਾਂ ਅਧਿਆਇ—ਅਥ ਸੀਤਾ ਹਰਨ ਕਥਨੰ (348-355): ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਵਿਚ ਲਗਭਗ ਸਮਾਨਤਾ ਹੈ। ਕੁਝ ਕੁ ਗੌਣ ਅੰਤਰ ਇਹ ਹਨ—

(1) ਰਾਮਾਇਣ (ਅਰਣੈ ਕਾਂਡ/44, 45) ਦੀ ਸੀਤਾ ਲਛਮਣ ਨੂੰ ਰਾਮ ਦੀ ਸਹਾਇਤਾ ਵਾਸਤੇ ਭੇਜਣ ਲਈ ਬਹੁਤ ਅਢੁਕਵੇਂ ਅਤੇ ਚੁਭਵੇਂ ਸ਼ਬਦ ਕਹਿੰਦੀ ਹੈ, ਪਰ ਰਾਮਾਵਤਾਰ ਦੀ ਸੀਤਾ ਅਜਿਹੇ ਸ਼ਬਦ ਨਹੀਂ ਕਹਿੰਦੀ। ਅਤੇ

(2) ਰਾਮਾਇਣ (ਅਰਣੈ ਕਾਂਡ/46-49) ਵਿਚ ਲਛਮਣ ਕੁਟੀਆ ਦੇ ਦੁਆਲੇ ਨਾ ਤਾਂ ਧਨੁਖ ਨਾਲ ਕੋਈ ਰੇਖਾ ਖਿਚਦਾ ਹੈ ਅਤੇ ਨਾ ਹੀ ਸੀਤਾ ਉਸ ਨੂੰ ਮਿਟਾ ਕੇ ਰਾਵਣ ਨੂੰ ਭਿਖਿਆ ਦਿੰਦੀ ਹੈ। ਸਗੋਂ ਲਛਮਣ ਦੇ ਜਾਣ ਤੋਂ ਬਾਦ ਰਾਵਣ ਇਕ ਸਨਿਆਸੀ ਦੇ ਭੇਖ ਵਿਚ ਉਥੇ ਆਉਂਦਾ ਹੈ, ਸੀਤਾ ਉਸ ਨੂੰ ਸਤਿਕਾਰ ਪੂਰਵਕ ਆਸਨ ਦਿੰਦੀ ਹੈ, ਰਾਵਣ ਸੀਤਾ ਨੂੰ ਆਪਣੀ ਪਤਨੀ ਬਣਾਉਣ ਦੀ ਇੱਛਾ ਪ੍ਰਗਟ ਕਰਦਾ ਹੈ ਅਤੇ ਸੀਤਾ ਦੇ ਨਾ ਮੰਨਣ ਤੇ ਰਾਵਣ ਉਸ ਦਾ ਹਰਨ ਕਰ ਲੈਂਦਾ ਹੈ।

64. ਅਠਵਾਂ ਅਧਿਆਇ – ਅਥ ਸੀਤਾ ਖੋਜਬੋ ਕਥਨੰ (356-365) :

(1) ਰਾਮਾਇਣ (ਅਰਣੈ ਕਾਂਡ/57,58,60) ਵਿਚ ਰਾਮ ਦੁਆਰਾ ਸੀਤਾ ਦੀ ਖੋਜ ਦਾ ਵਰਣਨ ਵਿਸਥਾਰ ਪੂਰਵਕ ਹੋਇਆ ਹੈ। ਰਾਮ ਉਨਮਾਦੀ ਹੋ ਕੇ ਜੜ੍ਹ ਅਤੇ ਚੇਤਨ ਤੋਂ ਸੀਤਾ ਸੰਬੰਧੀ ਪੁਛਦੇ ਹਨ, ਪਰ ਬੇਹੋਸ਼ ਨਹੀਂ ਹੁੰਦੇ। ਹਾਂ, ਵਿਰਲਾਪ ਬਹੁਤ ਕਰਦੇ ਹਨ ਅਤੇ ਲਛਮਣ ਉਨ੍ਹਾਂ ਨੂੰ ਧੀਰਜ ਬਨ੍ਹਾਂਦਾ ਹੈ (ਅਰਣੈ ਕਾਂਡ/66)।

(2) ਜਟਾਯੂ-ਰਾਵਣ ਯੁੱਧ (ਅਰਣੈ ਕਾਂਡ/50-51) ਅਤੇ ਜਟਾਯੂ ਤੋਂ ਸੀਤਾ ਸੰਬੰਧੀ ਸੂਚਨਾ ਪ੍ਰਾਪਤ ਕਰਨਾ (ਅਰਣੈ ਕਾਂਡ/67)—ਇਨ੍ਹਾਂ ਪ੍ਰਧਾਨ ਘਟਾਨਵਾਂ ਦੀ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਹੈ। ਅਤੇ

(3) ਹਨੂਮਾਨ-ਰਾਮ ਮੇਲ ਦੀ ਘਟਨਾ ਦਾ ਵਿਵਰਣ ਰਾਮਾਇਣ ਵਿਚ ਬਹੁਤ ਵਿਸਥਾਰ ਸਹਿਤ ਦਿਤਾ ਹੈ। ਅਸਲ ਵਿਚ, ਰਾਮਾਇਣ ਦੇ ਕਿਸ਼ਕਿੰਧਾ ਕਾਂਡ ਵਿਚ ਵਰਣਿਤ ਘਟਨਾਵਾਂ ਨੂੰ ਰਾਮਾਵਤਾਰ ਦੇ ਕਵੀ ਨੇ ਕੇਵਲ ਨਾਂ-ਮਾਤ੍ਰ ਲਿਆ ਹੈ। ਰਾਮਾਇਣ ਵਿਚ ਜਟਾਯੂ ਦੀ ਭੇਂਟ ਤੋਂ ਬਾਦ ਕਬੰਧ ਰਾਖਸ਼ ਨੂੰ ਮਾਰਿਆ ਗਿਆ ਅਤੇ ਉਸ ਨੇ ਮਰਨ ਉਪਰੰਤ ਸਹਾਇਤਾ ਯੋਗ ਵਾਨਰ-ਪਤੀ ਸੁਗ੍ਰੀਵ ਦਾ ਨਾਂ ਤੇ ਥਾਂ ਦਸੀ। ਰਾਮ, ਲਛਮਣ ਆਦਿ ਨੂੰ ਆਇਆ ਵੇਖ ਕੇ ਡਰੇ ਹੋਏ ਸੁਗ੍ਰੀਵ ਨੇ ਪੜਤਾਲ ਲਈ ਹਨੂਮਾਨ ਨੂੰ ਭੇਜਿਆ। ਤਦੋ ਹਨੂਮਾਨ ਦੀ ਭੇਂਟ ਰਾਮ ਨਾਲ ਹੋਈ (ਕਿਸ਼ਕਿੰਧਾ ਕਾਂਡ/2)। ਤਦੁਪਰੰਤ ਹਨੂਮਾਨ ਨੇ ਸੁਗ੍ਰੀਵ ਨਾਲ ਰਾਮ ਦੀ ਮੁਲਾਕਾਤ ਕਰਵਾਈ ਅਤੇ ਰਾਮ ਨੇ ਉਸ ਨੂੰ ਆਪਣਾ ਮਿਤਰ ਬਣਾਇਆ ਅਤੇ ਸਹਾਇਤਾ ਕੀਤੀ।

65. ਨਾਵਾਂ ਅਧਿਆਇ – ਅਥ ਹਨੂਮਾਨ ਸੋਧ ਕੋ ਪਠੈਬੋ (366-393) :

(1) ਇਸ ਅਧਿਆਇ ਵਿਚ ਵਰਣਿਤ ਘਟਨਾਵਾਂ ਜ਼ਿਆਦਾ ਤਰ ਰਾਮਾਇਣ ਦੇ ਯੁੱਧ-ਕਾਂਡ ਨਾਲ ਸੰਬੰਧਿਤ ਹਨ ਅਤੇ ਸੁੰਦਰ-ਕਾਂਡ ਵਾਲੇ ਪ੍ਰਸੰਗ ਦੀਆਂ ਘਟਨਾਵਾਂ ਦਾ ਇਥੇ ਕੇਵਲ ਸੰਕੇਤ ਰੂਪ ਵਿਚ ਉਲੇਖ ਹੈ।

(2) ਸੁਗ੍ਰੀਵ ਦੁਆਰਾ ਬਾਂਦਰਾਂ ਨੂੰ ਚੌਹਾਂ ਪਾਸਿਆਂ ਵਲ ਅਤੇ ਹਨੂਮਾਨ ਨੂੰ ਲੰਕਾ ਵਲ ਭੇਜਣ ਦਾ ਉਲੇਖ ਰਾਮਾਇਣ ਦੇ ਕਿਸ਼ਕਿੰਧਾ ਕਾਂਡ ਵਿਚ ਪਹਿਲਾਂ ਹੀ ਹੋ ਚੁਕਾ ਹੈ।

(3) ਹਨੂਮਾਨ ਦਾ ਸੀਤਾ ਨੂੰ ਅੰਗੂਠੀ ਦੇਣਾ (ਸੁੰਦਰ ਕਾਂਡ/36), ਲੰਕਾ ਸਾੜਨੀ (ਸੁੰਦਰ ਕਾਂਡ/54), ਅਕਸ਼ੈਕੁਮਾਰ ਨੂੰ ਮਾਰਨਾ (ਸੁੰਦਰ ਕਾਂਡ/47), ਅਸ਼ੋਕ ਵਾਟਿਕਾ ਨੂੰ ਉਜਾੜਨਾ (ਸੁੰਦਰ ਕਾਂਡ/41) ਅਤੇ ਮੁੜ ਕੇ ਰਾਮ ਨੂੰ ਸਾਰਾ ਬ੍ਰਿਤਾਂਤ ਸੁਣਾਣਾ (ਸੁੰਦਰ ਕਾਂਡ/58)—ਇਨ੍ਹਾਂ ਘਟਨਾਵਾਂ ਦਾ ਰਾਮਾਇਣ ਵਿਚ ਵਰਣਨ ਹੈ, ਪਰ ਕੁਝ ਜ਼ਿਆਦਾ ਵਿਸਥਾਰ ਸਹਿਤ।

(4) ਰਾਮਾਵਤਾਰ ਵਿਚ ਰਾਮ ਦੇ ਆਕ੍ਰਮਣ ਦੀ ਘਟਨਾ ਤੋਂ ਬਾਦ ਘਟਨਾ-ਕ੍ਰਮ ਕੁਝ ਅਗੇ ਪਿਛੇ ਹੋ ਗਿਆ ਹੈ। ਇਸ ਕਵੀ ਨੇ ਰਾਮਾਇਣ ਦੇ ਯੁੱਧ-ਵਿਧਾਨ ਦਾ ਅਨੁਕਰਣ ਨਹੀਂ ਕੀਤਾ, ਸਗੋਂ ਸਾਮਿਅਕ ਪ੍ਰਨਾਲੀ ਨੂੰ ਅਪਨਾਇਆ ਹੈ। ਫਲਸਰੂਪ, ਘਟਨਾਵਾਂ ਅਗੇ ਪਿਛੇ ਹੋ ਗਈਆਂ ਹਨ ਅਤੇ ਕਿਤੇ ਕਿਤੇ ਦੁਅੰਦ ਯੁੱਧ ਵਿਚ ਵੀ ਪਾਤਰ ਸੰਬੰਧੀ ਉਲਟ-ਫੇਰ ਵੀ ਹੋ ਗਿਆ ਹੈ।

(5) ਰਾਮਾਵਤਾਰ ਵਿਚ ਗੁਪਤ ਸੂਹੇ ਦੁਆਰਾ ਰਾਮ ਦੇ ਹਮਲੇ ਦੀ ਸੂਚਨਾ ਮਿਲਣ ਤੇ ਰਾਵਣ ਨੇ ਧੂਮ੍ਰਾਕਸ਼ ਅਤੇ ਜੰਬੂਮਾਲੀ ਨੂੰ ਯੁੱਧ ਵਿਚ ਘਲਿਆ, ਪਰ ਰਾਮਾਇਣ ਵਿਚ ਮੇਘਨਾਦ ਦੁਆਰਾ ਪਾਏ ਨਾਗ-ਪਾਸ਼ ਤੋਂ ਜਦ ਰਾਮ ਅਤੇ ਲਛਮਣ ਮੁਕਤ ਹੋ ਗਏ ਤਾਂ ਰਾਵਣ ਨੇ ਧੂਮ੍ਰਾਕਸ਼ ਨੂੰ ਯੁੱਧ ਲਈ ਭੇਜਿਆ (ਯੁੱਧ ਕਾਂਡ/51)। ਹਨੂਮਾਨ ਨੇ ਉਸ ਨੂੰ ਪਰਬਤ ਸ਼ਿਖਰ ਮਾਰ ਕੇ ਮਾਰ ਦਿਤਾ (ਯੁੱਧ ਕਾਂਡ/52)। ਜੰਬੂਮਾਲੀ ਤਾਂ ਰਾਵਣ ਦੁਆਰਾ ਹਨੂਮਾਨ ਨਾਲ ਯੁੱਧ ਕਰਨ ਲਈ ਪਹਿਲਾਂ ਹੀ ਭੇਜਿਆ ਜਾ ਚੁਕਾ ਸੀ, ਜਦੋਂ ਸੀਤਾ ਦੀ ਖੋਜ ਲਈ ਆਏ ਹਨੂਮਾਨ ਨੇ ਲੰਕਾ ਨੂੰ ਉਜਾੜਨਾ ਸ਼ੁਰੂ ਕੀਤਾ। ਜੰਬੂਮਾਲੀ ਨੂੰ ਹਨਮਾਨ ਨੇ ਦੁਅੰਦ-ਯੁੱਧ ਦੇ ਬਾਦ ਪਰਿਘ ਨਾਲ ਮਾਰ ਦਿਤਾ (ਸੁੰਦਰ ਕਾਂਡ/44)। ਇਹ ਘਟਨਾ ਮੰਤਰੀ ਪੁਤਰਾਂ ਅਤੇ ਅਕਸ਼ੈ ਕੁਮਾਰ ਦੇ ਬਧ ਤੋਂ ਪਹਿਲਾਂ ਦੀ ਹੈ।

(6) ਤਦਪਰੰਤ ਰਾਮਾਵਤਾਰ ਵਿਚ ਰਾਵਣ ਅਕੰਪਨ ਨੂੰ ਯੁੱਧ ਲਈ ਭੇਜਦਾ ਹੈ, ਪਰ ਰਾਮਾਇਣ ਵਿਚ ਵਜ੍ਰਦੰਸ਼ਟ੍ਰ ਰਾਖਸ਼ ਦੇ ਬਧ ਤੋਂ ਬਾਦ ਅਕੰਪਨ ਨੂੰ ਭੇਜਿਆ ਜਾਂਦਾ ਹੈ (ਯੁੱਧ ਕਾਂਡ/55)। ਅਕੰਪਨ ਦਾ ਦੁਅੰਦ-ਯੁੱਧ ਅੰਗਦ ਨਾਲ ਨਹੀਂ, ਹਨੂਮਾਨ ਨਾਲ ਹੋਇਆ ਹੈ (ਯੁੱਧ ਕਾਂਡ/56)।

(7) ਰਾਮਾਇਣ ਵਿਚ ਕਿਤੇ ਵੀ ਇੰਦਰ ਨੇ ਰਾਵਣ ਨੂੰ ਸੀਤਾ ਮੋੜਨ ਦੀ ਰਾਏ ਨਹੀਂ ਦਿਤੀ, ਪ੍ਰਹਸਤ ਸੀਤਾ ਮੋੜਨ ਦੇ ਪਖ ਵਿਚ ਹੈ (ਯੁੱਧ ਕਾਂਡ/57/14-15)।

(8) ਦੋਹਾਂ ਪ੍ਰਸੰਗਾਂ ਵਿਚ ਅੰਗਦ ਰਾਮ ਦਾ ਦੂਤ ਬਣ ਕੇ ਰਾਵਣ ਦੀ ਸਭਾ ਵਿਚ ਜਾਂਦਾ ਹੈ, ਪਰ ਰਾਮਾਇਣ ਵਿਚ ਉਸਦਾ ਕੰਮ ਰਾਮਾਵਤਾਰ ਤੋਂ ਕੁਝ ਭਿੰਨ ਹੈ। ਰਾਮਾਵਤਾਰ ਦਾ ਅੰਗਦ ਰਾਵਣ ਦੀ ਸਭਾ ਵਿਚ ਆਪਣਾ ਪੈਰ ਗਡਦਾ ਹੈ, ਪਰ ਰਾਮਾਇਣ ਵਿਚ ਜਦ ਅੰਗਦ ਸਭਾ ਵਿਚ ਪਹੁੰਚਦਾ ਹੈ ਤਾਂ ਰਾਵਣ ਆਪਣੇ ਚਾਰ ਰਾਖ਼ਸ਼ਾਂ ਨੂੰ ਅੰਗਦ ਦੇ ਪਕੜਨ ਲਈ ਕਹਿੰਦਾ ਹੈ। ਅੰਗਦ ਆਪਣੇ ਆਪ ਨੂੰ ਪਕੜਵਾ ਕੇ ਫਿਰ ਉਨ੍ਹਾਂ ਨੂੰ ਪਰੇ ਸੁਟ ਕੇ ਅਤੇ ਇਕ ਅਟਾਰੀ ਨੂੰ ਨਾਸ ਕਰਕੇ ਮੁੜਦਾ ਹੈ। ਰਾਮਾਵਤਾਰ ਦੇ ਕਵੀ ਦੁਆਰਾ ਪੈਰ ਗਡਣ ਦਾ ਜ਼ਿਕਰ ਰਾਮ ਚਰਿਤਮਾਨਸ, ਹਨੂਮਾਨ ਨਾਟਕ (ਅ: 8/100) ਆਦਿ ਗ੍ਰੰਥਾਂ ਦੇ ਪ੍ਰਭਾਵ ਦਾ ਫਲ ਹੈ।

(9) ਰਾਮਾਇਣ (ਯੁੱਧ ਕਾਂਡ /17) ਵਿਚ ਵਿਭੀਸ਼ਣ ਨੂੰ ਅੰਗਦ ਆਪਣੇ ਨਾਲ ਨਹੀਂ ਲਿਆਉਂਦਾ, ਸਗੋਂ ਉਸਦੇ ਦੂਤ ਬਣ ਕੇ ਜਾਣ ਤੋਂ ਪਹਿਲਾਂ ਹੀ ਆਪਣੇ ਭਰਾ ਰਾਵਣ ਤੋਂ ਅਪਮਾਨਿਤ ਹੋ ਕੇ ਆਪਣੀ ਇੱਛਾ ਨਾਲ ਵਿਭੀਸ਼ਣ ਰਾਮ ਦੇ ਪਾਸ ਆ ਜਾਂਦਾ ਹੈ।

(10) ਰਾਮਾਇਣ ਵਿਚ ਮੰਦੋਦਰੀ ਨੂੰ ਨਾ ਤਾਂ ਵਿਭੀਸ਼ਣ ਦੇ ਰਾਮ ਦੁਆਰਾ ਹੋਏ ਅਭਿਸ਼ੇਕ ਦੀ ਸੂਚਨਾ ਮਿਲਦੀ ਹੈ ਅਤੇ ਨਾ ਹੀ ਉਹ ਮੂਰਛਿਤ ਹੁੰਦੀ ਹੈ।

(11) ਰਾਮਾਵਤਾਰ ਦੇ ਕਵੀ ਨੇ ਸੀਤਾ ਨੂੰ ਮੋੜਨ ਲਈ ਮੰਦੋਦਰੀ ਤੋਂ ਰਾਵਣ ਪਾਸ ਜੋ ਅਨੁਰੋਧ ਕਰਵਾਇਆ ਹੈ, ਇਸ ਦਾ ਰਾਮਾਇਣ ਵਿਚ ਵਰਣਨ ਨਹੀਂ ਹੋਇਆ। ਹਾਂ ਇਕ ਥਾਂ ਤੇ ਜਦ ਰਾਵਣ ਸੀਤਾ ਨੂੰ ਆਪਣੀ ਗਲ ਮੰਨਵਾਉਣ ਲਈ ਅਸ਼ੋਕ ਵਾਟਿਕਾ ਨੂੰ ਜਾਂਦਾ ਹੈ, ਤਦ ਅਵੱਸ਼ ਹੀ ਮੰਦੋਦਰੀ ਸੀਤਾ ਨੂੰ ਮੋੜਨ ਲਈ ਰਾਵਣ ਨੂੰ ਕਹਿੰਦੀ ਹੈ (ਸੁੰਦਰ ਕਾਂਡ/58/76-79)।

(12) ਰਾਮਾਵਤਾਰ ਵਿਚ ਸੀਤਾ ਨੂੰ ਮੋੜਨ ਦੀ ਗਲ ਰਾਵਣ ਦੁਆਰਾ ਨਾ ਮੰਨੇ ਜਾਣ ਤੇ ਮੰਦੋਦਰੀ ਆਪਣੇ ਪੁਤਰ ਨਰਾਂਤਕ ਅਤੇ ਦੇਵਾਂਤਕ ਨੂੰ ਯੁੱਧ-ਭੂਮੀ ਵਿਚ ਭੇਜਦੀ ਹੈ, ਪਰ ਰਾਮਾਇਣ ਵਿਚ ਅਜਿਹਾ ਉਲੇਖ ਨਹੀਂ ਹੈ। ਉਥੇ ਤਾਂ ਕੁੰਭਕਰਣ ਦੇ ਮਾਰੇ ਜਾਣ ਤੋਂ ਬਾਦ ਰਾਵਣ ਨੂੰ ਬਹੁਤ ਵਿਆਕੁਲ ਵੇਖ ਕੇ ਤ੍ਰਿਸ਼ਿਰਾ ਆਦਿ ਨੇ ਧੀਰਜ ਬੰਨ੍ਹਾਇਆ ਅਤੇ ਯੁੱਧ ਲਈ ਆਗਿਆ ਮੰਗੀ (ਯੁੱਧ ਕਾਂਡ/69)। ਤਦ ਰਾਵਣ ਨੇ ਤ੍ਰਿਸ਼ਿਰਾ, ਅਤਿਕਾਯ, ਦੇਵਾਂਤਕ, ਨਰਾਂਤਕ, ਮਹੋਦਰ, ਅਤੇ ਮਹਾਪਾਰਸ਼ਵ ਨੂੰ ਯੁੱਧ ਵਿਚ ਭੇਜਿਆ। ਅਤੇ

(13) ਰਾਮਾਵਤਾਰ ਵਿਚ ਨਰਾਂਤਕ ਅਤੇ ਦੇਵਾਂਤਕ ਦੇ ਮਾਰੇ ਜਾਣ ਦਾ ਸੰਕੇਤ-ਮਾਤ੍ਰ ਉਲੇਖ ਹੈ, ਪਰ ਰਾਮਾਇਣ ਵਿਚ ਨਰਾਂਤਕ ਨੇ ਘੋਰ ਯੁਧ ਕੀਤਾ ਅਤੇ ਅੰਗਦ ਨੇ ਉਸਨੂੰ ਮੁੱਕਾ ਮਾਰ ਕੇ ਖ਼ਤਮ ਕਰ ਦਿੱਤਾ (ਯੁੱਧ ਕਾਂਡ/69)। ਆਪਣੇ ਭਰਾ ਦੀ ਮ੍ਰਿਤੂ ਵੇਖ ਕੇ ਦੇਵਾਂਤਕ ਅੰਗਦ ਉਪਰ ਝਪਟਿਆ, ਤਦੇ ਹਨੂਮਾਨ ਨੇ ਆ ਕੇ ਮੁੱਕੇ ਨਾਲ ਉਸ ਨੂੰ ਮਾਰ ਦਿਤਾ (ਯੁੱਧ ਕਾਂਡ/70)।

66. ਦਸਵਾਂ ਅਧਿਆਇ—ਅਥ ਪ੍ਰਹਸਤ ਜੁਧ ਕਥਨੰ (394-440) : ਇਸ ਅਧਿਆਇ ਦੀਆਂ ਪ੍ਰਧਾਨ ਘਟਨਾਵਾਂ ਦੀ ਰਾਮਾਇਣ (ਯੁੱਧ ਕਾਂਡ/57-67) ਨਾਲ ਸਮਾਨਤਾ ਹੈ। ਹਾਂ, ਕੁੰਭਕਰਣ ਨੂੰ ਜਗਾਉਣ ਲਈ ਦੇਵਤਿਆਂ ਦੀਆਂ ਪੁਤਰੀਆਂ ਦੁਆਰਾ ਗਾਣੇ ਗਾਣ ਦਾ ਉਲੇਖ ਰਾਮਾਇਣ ਵਿਚ ਨਹੀਂ ਹੈ ਅਤੇ ਨਾ ਹੀ ਯੁੱਧ-ਭੂਮੀ ਵਿਚ ਇਸ ਦਾ ਸੁਗ੍ਰੀਵ ਦੁਆਰਾ ਘਾਇਲ ਹੋਣਾ ਲਿਖਿਆ ਹੈ।

67. ਯਾਰ੍ਹਵਾਂ ਅਧਿਆਇ—ਅਥ ਤ੍ਰਿਮੁੰਡ ਜੁੱਧ ਕਥਨੰ (441-443) : ਰਾਮਾਇਣ ਵਿਚ ਤ੍ਰਿਮੁੰਡ ਦਾ ਨਾਂ ਤ੍ਰਿਸ਼ਿਰਾ ਦਿੱਤਾ ਹੈ। ਉਥੇ ਇਸ ਨੂੰ ਕੁੰਭਕਰਣ ਦੇ ਮਾਰੇ ਜਾਣ ਤੋਂ

ਬਾਦ ਕਈ ਹੋਰਨਾ ਸੈਨਾ-ਨਾਇਕਾਂ ਸਹਿਤ ਭੇਜਿਆ ਜਾਂਦਾ ਹੈ। ਨਰਾਂਤਕ, ਦੇਵਾਂਤਕ ਅਤੇ ਮਹੋਦਰ ਦੇ ਬਧ ਉਪਰੰਤ ਇਹ ਅਤਿ ਕ੍ਰੋਧਿਤ ਹੋ ਕੇ ਹਨੂਮਾਨ ਨਾਲ ਯੁੱਧ ਕਰਦਾ ਹੈ ਅਤੇ ਹਨੂਮਾਨ ਖੜਗ ਨਾਲ ਇਸਦਾ ਸਿਰ ਕਟ ਦਿੰਦਾ ਹੈ (ਯੁੱਧ ਕਾਂਡ/70/33-38)।

68 ਬਾਰ੍ਹਵਾਂ ਅਧਿਆਇ—ਅਥ ਮਹੋਦਰ ਮੰਤਰੀ ਜੁੱਧ ਕਥਨੰ (444-466) : ਰਾਮਾਇਣ ਵਿਚ ਮਹੋਦਰ ਇਕੱਲਾ ਨਹੀਂ ਸਗੋਂ ਤ੍ਰਿਸ਼ਿਰਾ, ਨਰਾਂਤਕ, ਦੇਵਾਂਤਕ, ਅਤਿਕਾਯ ਨਾਲ ਜਾਂਦਾ ਹੈ (ਯੁੱਧ ਕਾਂਡ/69) ਅਤੇ ਇਸ ਦਾ ਬਧ ਤ੍ਰਿਸ਼ਿਰਾ ਤੋਂ ਪਹਿਲਾਂ ਹੀ ਹੋ ਜਾਂਦਾ ਹੈ। ਦੇਵਾਂਤਕ ਦੇ ਬਧ ਤੋਂ ਬਾਦ ਜਦ ਤ੍ਰਿਸ਼ਿਰਾ ਨੇ ਨੀਲ ਉਤੇ ਬਾਣਾਂ ਦੀ ਝੜੀ ਲਾ ਦਿਤੀ, ਤਾਂ ਮਹੋਦਰ ਵੀ ਨੀਲ ਉਤੇ ਬਾਣਾਂ ਦੀ ਬਰਖਾ ਕਰਨ ਲਗ ਪਿਆ। ਨੀਲ ਨੇ ਇਕ ਪੱਥਰ ਚੁੱਕ ਕੇ ਉਸਦੇ ਸਿਰ ਉਪਰ ਮਾਰਿਆ ਜਿਸ ਕਰ ਕੇ ਮਹੋਦਰ ਘਾਇਲ ਹੋ ਕੇ ਡਿਗ ਪਿਆ ਅਤੇ ਮਰ ਗਿਆ (ਯੁੱਧ ਕਾਂਡ/70/27-32)।

69. ਤੇਰ੍ਹਵਾਂ ਅਧਿਆਇ—ਅਥ ਇੰਦ੍ਰਜੀਤ ਜੁੱਧ ਕਥਨੰ (467-482) :

(1) ਰਾਮਾਇਣ ਵਿਚ ਮੇਘਨਾਦ ਦੇ ਯੁੱਧ ਦਾ ਤਿੰਨਾਂ ਥਾਂਵਾਂ ਤੇ ਵਰਣਨ ਹੋਇਆ ਹੈ ਉਸ ਨੇ ਪਹਿਲਾ ਯੁੱਧ ਰਾਤ ਵੇਲੇ ਕੀਤਾ (ਯੁੱਧ ਕਾਂਡ/44), ਜਦੋਂ ਨਾਗਪਾਸ਼ ਨਾਲ ਉਸ ਨੇ ਰਾਮ ਅਤੇ ਲਛਮਣ ਨੂੰ ਬੰਨ੍ਹ ਦਿੱਤਾ ਅਤੇ ਆਪ ਮੁੜ ਕੇ ਰਾਵਣ ਨੂੰ ਦੋਹਾਂ ਭਰਾਵਾਂ ਦੇ ਮਾਰੇ ਜਾਣ ਦੀ ਖਬਰ ਦਿੱਤੀ (ਯੁੱਧ ਕਾਂਡ/46/46,47)। ਰਾਵਣ ਦੀ ਆਗਿਆ ਨਾਲ ਤ੍ਰਿਜਟਾ ਰਾਖ਼ਸ਼ੀ ਨੇ ਸੀਤਾ ਨੂੰ ਪੁਸ਼ਪਕ ਵਿਮਾਨ ਵਿਚ ਬਿਠਾ ਕੇ ਰਣਭੂਮੀ ਵਿਚ ਮਰੇ ਪਏ ਰਾਮ ਅਤੇ ਲਛਮਣ ਵਿਖਾਏ। ਉਸ ਦ੍ਰਿਸ਼ ਨੂੰ ਵੇਖ ਕੇ ਸੀਤਾ ਬਹੁਤ ਦੁਖੀ ਹੋਈ (ਯੁੱਧ ਕਾਂਡ/47)। ਤ੍ਰਿਜਟਾ ਉਨ੍ਹਾਂ ਦਾ ਕੇਵਲ ਨਾਗ ਪਾਸ ਵਿਚ ਬੰਨ੍ਹਿਆ ਹੋਇਆ ਦਸ ਕੇ ਸੀਤਾ ਨੂੰ ਲੰਕਾ ਮੋੜ ਲਿਆਈ (ਯੁੱਧ ਕਾਂਡ/48)। ਤਦ ਉਥੇ ਗਰੁੜ ਆ ਗਏ, ਜਿਨ੍ਹਾਂ ਦੇ ਡਰ ਨਾਲ ਨਾਗ ਦੌੜ ਗਏ ਅਤੇ ਗਰੁੜ ਦੀ ਛੋਹ ਨਾਲ ਦੋਵੇਂ ਭਰਾ ਉਠ ਬੈਠੇ (ਯੁੱਧ ਕਾਂਡ/50)। ਰਾਮਾਵਤਾਰ ਵਿਚ ਸੀਤਾ ਨੇ ਆਪਣੇ ਮੰਤਰਾਂ ਦੇ ਬੱਲ ਨਾਲ ਰਾਮ ਅਤੇ ਲਛਮਣ ਨੂੰ ਮੁਕਤ ਕੀਤਾ; ਗਰੁੜ ਦਾ ਇਥੇ ਜ਼ਿਕਰ ਨਹੀਂ ਹੈ। ਇਹ ਰਾਮਾਵਤਾਰ ਦੇ ਕਵੀ ਦੀ ਨਵੀਂ ਕਲਪਨਾ ਪ੍ਰਤੀਤ ਹੁੰਦੀ ਹੈ।

(2) ਮੇਘਨਾਦ ਦਾ ਦੂਜਾ ਯੁੱਧ ਅਤਿਕਾਯ ਦੀ ਮ੍ਰਿਤੂ ਤੋਂ ਬਾਦ ਹੁੰਦਾ ਹੈ ਜਦੋਂ ਕਿ ਮੇਘਨਾਦ ਬ੍ਰਹਮਾਸਤ੍ਰ ਦੁਆਰਾ ਰਾਮ, ਲਛਮਣ ਅਤੇ ਬਾਨਰ ਸੈਨਾ ਨੂੰ ਮੂਰਛਿਤ ਕਰ ਕੇ ਲੰਕਾ ਮੁੜਦਾ ਹੈ (ਯੁੱਧ ਕਾਂਡ/73) ਅਤੇ ਹਨੂਮਾਨ ਦੁਆਰਾ ਔਸ਼ਧੀ-ਪਰਬਤ ਤੋਂ ਔਸ਼ਧੀਆਂ ਲਿਆਉਣ ਤੇ ਹੀ ਸਾਰੇ ਸਚੇਤ ਹੁੰਦੇ ਹਨ (ਯੁੱਧ ਕਾਂਡ/74)।

(3) ਮੇਘ ਨਾਦ ਦਾ ਤੀਜਾ ਯੁੱਧ ਮਕਰਾਕਸ਼ ਦੇ ਮਾਰੇ ਜਾਣ ਤੋਂ ਪਿਛੋਂ ਹੁੰਦਾ ਹੈ। ਰਾਵਣ ਦੀ ਆਗਿਆ ਨਾਲ ਮੇਘਨਾਤ ਨੇ ਮਾਯਾ-ਮਈ ਰੂਪ ਧਾਰਨ ਕਰ ਕੇ ਘੋਰ ਯੁੱਧ ਕੀਤਾ (ਯੁੱਧ ਕਾਂਡ/80) ਅਤੇ ਮਾਯਾਵੀ ਸੀਤਾ ਦਾ ਬਧ ਵੀ ਕੀਤਾ (ਯੁੱਧ ਕਾਂਡ/81)। ਉਸ ਤੋਂ ਬਾਦ ਉਹ "ਨਿਕੁੰਮਲਾ" ਦੇਵੀ ਦੇ ਸਥਾਨ ਤੇ ਯਗ ਕਰਨ ਗਿਆ (ਯੁੱਧ ਕਾਂਡ/82/24-28)। ਵਿਭੀਸ਼ਣ ਨੇ ਯੱਗ ਕਰਦੇ ਇੰਦਰਜੀਤ ਨੂੰ ਮਾਰਨ ਦੀ ਲਛਮਣ ਨੂੰ ਸਲਾਹ ਦਿਤੀ (ਯੁੱਧ ਕਾਂਡ/84)। ਦੁਅੰਤ-ਯੁੱਧ ਤੋਂ ਬਾਦ ਲਛਮਣ ਨੇ ਮੇਘਨਾਦ ਨੂੰ ਮਾਰ ਦਿੱਤਾ (ਯੁੱਧ ਕਾਂਡ/85-91)। ਇਨ੍ਹਾਂ ਤਿੰਨਾਂ ਘਟਨਾਵਾਂ ਨੂੰ ਰਾਮਾਵਤਾਰ ਦੇ ਕਵੀ ਨੇ ਆਪਸ ਵਿਚ ਮਿਲਾ ਦਿੱਤਾ ਹੈ।

70. ਚੌਦਵਾਂ ਅਧਿਆਇ—ਅਥ ਅਤਕਾਇ ਦਈਤ ਯੁਧ ਕਥਨੰ (483-517): ਰਾਮਾਇਣ ਵਿਚ ਅਤਿਕਾਯ ਇੰਦਰਜੀਤ ਦੇ ਬਧ ਤੋਂ ਬਾਦ ਯੁੱਧ-ਭੂਮੀ ਵਿਚ ਨਹੀਂ ਜਾਂਦਾ। ਉਹ ਤਾਂ ਪਹਿਲਾਂ ਹੀ ਲਛਮਣ ਦੁਆਰਾ ਛੱਡੇ ਬ੍ਰਹਮਾਸਤ੍ਰ ਨਾਲ ਮਾਰਿਆ ਜਾ ਚੁੱਕਾ ਹੈ (ਯੁੱਧ ਕਾਂਡ/71) ਅਤੇ ਉਸਦੀ ਮ੍ਰਿਤੂ ਤੋਂ ਹੀ ਕ੍ਰੋਧਿਤ ਹੋ ਕੇ ਇੰਦਰਜੀਤ ਆਪਣਾ ਦੂਜਾ ਯੁੱਧ ਕਰਦਾ ਹੈ।

71. ਪੰਦ੍ਰਹਵਾਂ ਅਧਿਆਇ—ਅਥ ਮਕਰਾਛ ਜੁੱਧ ਕਥਨੰ (51੮-526) ਰਾਮਾਇਣ ਵਿਚ ਇੰਦ੍ਰਜੀਤ ਦੇ ਦੂਜੇ ਯੁੱਧ ਤੋਂ ਬਾਦ ਰਾਮ-ਸੈਨਾ ਦੁਆਰਾ ਲੰਕਾ ਉਪਰ ਹਮਲਾ ਹੋ ਜਾਣ ਦੇ ਸਮੇਂ ਕੁੰਭ ਦਾ ਯੁੱਧ ਹੁੰਦਾ ਹੈ (ਯੁੱਧ ਕਾਂਡ/76/35/--94)। ਸੁਗ੍ਰੀਵ ਦੁਆਰਾ ਕੁੰਭ ਦੇ ਮਾਰੇ ਜਾਣ ਤੇ ਨਿਕੁੰਭ ਦਾ ਯੁੱਧ ਸ਼ੁਰੂ ਹੁੰਦਾ ਹੈ। ਉਹ ਵੀ ਹਨੂਮਾਨ ਦੇ ਹੱਥੋਂ ਮਾਰਿਆ ਜਾਂਦਾ ਹੈ (ਯੁੱਧ ਕਾਂਡ/77)। ਤਦੁਪਰੰਤ ਰਾਵਣ ਮਕਰਾਕਸ਼ ਨੂੰ ਯੁੱਧ ਲਈ ਭੇਜਦਾ ਹੈ (ਯੁੱਧ ਕਾਂਡ/78) ਜਿਸ ਦੀ ਮ੍ਰਿਤੂ ਰਾਮ ਦੁਆਰਾ ਛੱਡੇ ਅਗਨੀ-ਅਸਤ੍ਰ ਨਾਲ ਹੁੰਦੀ ਹੈ (ਯੁੱਧ– ਕਾਂਡ/79)। ਰਾਮਾਵਤਾਰ ਵਿਚ ਇਹ ਪ੍ਰਸੰਗ ਉਪਰ–ਥੱਲੇ ਕਰ ਦਿੱਤਾ ਗਿਆ ਹੈ।

72. ਸੋਲ੍ਹਵਾਂ ਅਧਿਆਇ—ਅਥ ਰਾਵਣ ਜੁੱਧ ਕਥਨੰ (527-563):

(1) ਰਾਮਾਇਣ ਵਿਚ ਸਾਰਿਆਂ ਦਾ ਨਾਸ਼ ਹੋ ਚੁੱਕਣ ਤੋਂ ਬਾਦ ਹੀ ਰਾਵਣ ਯੁੱਧ ਲਈ ਨਿਕਲਦਾ ਹੈ (ਯੁੱਧ ਕਾਂਡ/96)। ਯੁੱਧ ਸ਼ੁਰੂ ਹੁੰਦਿਆਂ ਹੀ ਵਿਰੂਪਾਕਸ਼ (ਯੁੱਧ ਕਾਂਡ/97), ਮਹੋਦਰ (ਯੁੱਧ ਕਾਂਡ/98), ਮਹਾਪਾਰਸ਼ਵ (ਯੁੱਧ ਕਾਂਡ/99) ਆਦਿ ਮਾਰੇ ਜਾਂਦੇ ਹਨ। ਯਾਦ ਰਹੇ ਕਿ ਰਾਮਾਇਣ ਵਿਚ ਮਹੋਦਰ (ਯੁੱਧ ਕਾਂਡ/70) ਅਤੇ ਮਹਾਪਾਰਸ਼ਵ (ਯੁੱਧ ਕਾਂਡ/70) ਦੀ ਮ੍ਰਿਤੂ ਕ੍ਰਮਵਾਰ ਨੀਲ ਅਤੇ ਰਿਸ਼ਭ ਦੁਆਰਾ ਪਹਿਲਾਂ ਵੀ ਦਸ ਦਿੱਤੀ ਗਈ ਹੈ।

(2) ਰਾਮਾਇਣ ਵਿਚ ਇਸ ਤੋਂ ਬਾਦ ਰਾਵਣ ਦਾ ਤੁਮੁਲ ਯੁੱਧ ਸ਼ੁਰੂ ਹੁੰਦਾ ਹੈ (ਯੁੱਧ ਕਾਂਡ/100)। ਰਾਵਣ ਵਿਭੀਸ਼ਣ ਨੂੰ ਮਹਾਸ਼ਕਤੀ ਨਾਲ ਮਾਰਨਾ ਚਾਹੁੰਦਾ

ਹੈ, ਪਰ ਲਛਮਣ ਉਸਨੂੰ ਬਚਾ ਕੇ ਵਾਰ ਆਪਣੇ ਉਪਰ ਲੈ ਲੈਂਦਾ ਹੈ (ਯੁੱਧ ਕਾਂਡ/101) ਅਤੇ ਫਲਸਰੂਪ, ਮੂਰਛਿਤ ਹੁੰਦਾ ਹੈ। ਰਾਮਾਵਤਾਰ ਵਿਚ ਰਾਵਣ ਦੁਆਰਾ ਵਿਭੀਸ਼ਣ ਉਪਰ ਸ਼ਕਤੀ ਚਲਾਉਣ ਦਾ ਜ਼ਿਕਰ ਨਹੀਂ ਹੈ। ਅਤੇ

(3) ਰਾਮਾਵਤਾਰ ਵਿਚ ਵਰਣਿਤ ਰਾਵਣ ਦੀਆਂ ਪਤਨੀਆਂ ਦਾ ਡਰ ਕੇ ਦੌੜਨਾ ਅਤੇ ਮੰਦੋਦਰੀ ਦਾ ਬਾਂਦਰਾਂ ਦੁਆਰਾ ਪਕੜਿਆ ਜਾਣਾ—ਇਨ੍ਹਾਂ ਘਟਨਾਵਾਂ ਦਾ ਜ਼ਿਕਰ ਰਾਮਾਇਣ ਵਿਚ ਨਹੀਂ ਹੈ। ਹਾਂ, ਉਹ ਆਪਣੇ ਪੱਖ ਦੀ ਹਾਰ ਵੇਖ ਕੇ ਵਿਰਲਾਪ ਅਵੱਸ਼ ਕਰਦੀਆਂ ਹਨ (ਯੁੱਧ ਕਾਂਡ/95)।

73. ਸਤਾਰ੍ਹਵਾਂ ਅਧਿਆਈ—ਦਸ ਸਿਰ ਬਧਹ (564-622) :

(1) ਹਨੂਮਾਨ ਦਾ ਜੜੀ ਬੂਟੀ ਲਿਆਉਣ ਲਈ ਜਾਣਾ—ਇਸ ਘਟਨਾ ਦੀ ਦੋਹਾਂ ਪ੍ਰਸੰਗਾਂ ਵਿਚ ਸਮਾਨਤਾ ਹੈ, ਪਰ ਇਨ੍ਹਾਂ ਔਸ਼ਧੀਆਂ ਦੇ ਨਾਂ ਰਾਮਾਇਣ ਵਿਚ ਵਿਸ਼ਲਯ ਕਰਣੀ, ਸਾਵਰਣਯ ਕਰਣੀ, ਸੰਜੀਵ ਕਰਣੀ ਅਤੇ ਮਾਗਧਾਨੀ ਦਿਤੇ ਹਨ (ਯੁੱਧ ਕਾਂਡ/102) ਅਤੇ ਰਾਮਾਵਤਾਰ ਵਿਚ ਕੇਵਲ 'ਵਿਸਲਯਾ'। ਅਤੇ

(2) ਰਾਮਾਇਣ ਵਿਚ ਰਾਮ ਅਤੇ ਰਾਵਣ ਦੇ ਯੁੱਧ ਦਾ ਵਿਸਥਾਰ ਪੂਰਵਕ ਵਰਣਨ ਹੋਇਆ ਹੈ (ਯੁੱਧ ਕਾਂਡ/96-110)।

74. ਅਠਾਰ੍ਹਵਾਂ ਅਧਿਆਇ—ਅਥ ਮਦੋਦਰੀ ਸਮੋਧ ਬਭੀਛਨ ਕੋ ਲੰਕ ਰਾਜ ਦੀਬੋ, ਸੀਤਾ ਮਿਲਬੋ ਕਥਨੰ (623-652) :

(1) ਰਾਵਣ ਦੇ ਮਰਨ ਤੋਂ ਬਾਦ ਉਸ ਦੀਆਂ ਨਾਰੀਆਂ ਦੀ ਹਾਲਤ ਦੋਹਾਂ ਪ੍ਰਸੰਗਾਂ ਵਿਚ ਬਹੁਤ ਕਰੁਣਾ—ਜਨਕ ਹੈ, ਪਰ ਰਾਮਾਇਣ ਵਿਚ ਰਾਮ ਪ੍ਰਤਿ ਧੰਨਵਾਦ ਅਤੇ ਸ਼ਰਧਾ ਦੀ ਭਾਵਨਾ ਨਹੀਂ ਵਿਖਾਈ ਜਾਂਦੀ (ਯੁੱਧਕਾਂਡ/114) ਅਤੇ ਨਾ ਹੀ ਰਾਮ ਮਦੋਦਰੀ ਦੇ ਸਾਹਮਣੇ ਆਪਣੀ ਨਿਰਦੋਸ਼ਤਾ ਨੂੰ ਪ੍ਰਮਾਣਿਤ ਕਰਦੇ ਹਨ। ਰਾਮਾਇਣ ਵਿਚ ਰਾਵਣ ਦੇ ਬਧ ਤੋਂ ਬਾਦ ਹਾਰ ਖਾ ਕੇ ਭਜਦੀਆਂ ਸੈਨਾਵਾਂ ਦਾ ਵੀ ਬਹੁਤਾ ਵਰਣਨ ਨਹੀਂ ਹੈ (ਯੁੱਧ ਕਾਂਡ/111)।

(2) ਰਾਮਾਇਣ ਵਿਚ ਹਨੂਮਾਨ ਸੀਤਾ ਨੂੰ ਕੇਵਲ ਜਿਤ ਦੀ ਸੂਚਨਾ ਦਿੰਦੇ ਹਨ (ਯੁੱਧ ਕਾਂਡ/116), ਉਸ ਨੂੰ ਰਾਮ ਦੇ ਪਾਸ ਨਹੀਂ ਲਿਆਉਂਦੇ। ਰਾਮ ਕੋਲ ਸੀਤਾ ਨੂੰ ਵਿਭੀਸ਼ਣ ਲਿਆਉਂਦਾ ਹੈ (ਯੁੱਧ ਕਾਂਡ/117)। ਅਤੇ

(3) 'ਰਾਮਾਵਤਾਰ' ਵਿਚ ਰਾਮ ਸੀਤਾ ਦੀ ਅਗਨੀ ਪਰੀਖਿਆ ਲੈਂਦੇ ਹਨ, ਪਰ ਰਾਮਾਇਣ ਵਿਚ ਰਾਮ ਸੀਤਾ ਨੂੰ ਅਗਨੀ ਪਰੀਖਿਆ ਲਈ ਨਹੀਂ

ਕਹਿੰਦੇ, ਸਗੋਂ ਰਾਮ ਤੋਂ ਆਪਣੇ ਤਿਆਗੇ ਜਾਣ ਦੀ ਗਲ ਸੁਣ ਕੇ (ਯੁੱਧ ਕਾਂਡ/118) ਸੀਤਾ ਅ ਪਣੇ ਦੁਖ ਦਾ ਅੰਤ ਅਗਨੀ-ਚਿਤਾ ਵਿਚ ਲਭਣ ਲਈ ਤਿਆਰ ਹੁੰਦੀ ਹੈ ਅਤੇ ਲਛਮਣ ਨੂੰ ਚਿਤਾ ਬਣਾਉਣ ਲਈ ਕਹਿੰਦੀ ਹੈ (ਯੁੱਧ ਕਾਂਡ/119)। ਅਗਨੀ ਦੇਵ ਸੀਤਾ ਨੂੰ ਗੋਦ ਵਿਚ ਲੈ ਕੇ ਰਾਮ ਨੂੰ ਪੇਸ਼ ਕਰਦੇ ਹਨ ਅਤੇ ਰਾਮ ਉਸਨੂੰ ਸਵੀਕਾਰ ਕਰ ਲੈਂਦੇ ਹਨ (ਯੁੱਧ ਕਾਂਡ/121)।

75. ਉੱਨ੍ਹੀਵਾਂ ਅਧਿਆਇ—ਅਜੁਧਿਆ ਆਗਮਨ (653-668) : ਰਾਮਾਇਣ ਵਿਚ ਰਾਮ ਪੁਸ਼ਪਕ ਵਿਮਾਨ ਦੁਆਰਾ ਅਯੋਧਿਆ ਆਏ (ਯੁੱਧ ਕਾਂਡ/126) ਅਤੇ ਭਰਦ੍ਵਾਜ ਮੁਨੀ ਦੇ ਆਸ਼੍ਰਮ,ਵਿਚ ਉਤਰੇ (ਯੁਧ ਕਾਂਡ/127), ਫਿਰ ਅਯੋਧਿਆ ਗਏ (ਯੁੱਧ ਕਾਂਡ/130)। ਜਨਤਾ ਜਾਂ ਪੁਰਵਾਸੀਆਂ ਦੁਆਰਾ ਰਾਮ ਦੇ ਸੁਆਗਤ ਦਾ ਵਿਸ਼ੇਸ਼ ਜ਼ਿਕਰ ਰਾਮਾਇਣ ਵਿਚ ਨਹੀਂ ਹੈ। ਇਹ 'ਰਾਮਾਵਤਾਰ' ਦੇ ਕਵੀ ਦੀ ਨਵੀਨ ਕਲਪਨਾ ਹੈ।

76. ਵੀਹਵਾਂ ਅਧਿਆਇ—ਅਥ ਮਾਤਾ ਮਿਲਨੰ (669-716) :

(1) ਮਾਤਾ ਮਿਲਨ ਦੀ ਘਟਨਾ ਦਾ ਜ਼ਿਕਰ ਦੋਹਾਂ ਪ੍ਰਸੰਗਾਂ ਵਿਚ ਹੋਇਆ ਹੈ, ਪਰ ਸਮਾਨਤਾ ਘਟ ਹੈ।

(2) ਰਾਮ ਦੇ ਰਾਜ ਤਿਲਕ ਦਾ ਰਾਮਾਇਣ ਵਿਚ ਵਿਸਥਾਰ ਪੂਰਵਕ ਵਰਣਨ ਹੈ ਅਤੇ ਜ਼ਿਆਦਾ ਜ਼ੋਰ ਰੀਤੀਆਂ ਅਤੇ ਸੰਸਕਾਰਾਂ ਦੀ ਮਰਯਾਦਾ ਅਨੁਸਾਰ ਪਾਲਨਾ ਤੇ ਹੈ (ਯੁੱਧ ਕਾਂਡ/131)। 'ਰਾਮਾਵਤਾਰ' ਵਿਚ ਇਸ ਘਟਨਾ ਦਾ ਜ਼ਿਕਰ ਸੰਕੇਤ-ਮਾਤ੍ਰ ਹੈ। 'ਰਾਮਾਵਤਾਰ' ਦੇ ਰਾਜ ਤਿਲਕ ਦੀ ਵਿਸ਼ੇਸ਼ਤਾ ਇਹ ਹੈ ਕਿ ਰਾਮ ਨੂੰ ਇਸ ਅਵਸਰ ਤੇ ਉਨ੍ਹਾਂ ਦੇ ਅਧੀਨ ਜਾਂ ਮਿਤ੍ਰ ਰਾਜੇ ਭੇਟਾਂ ਦਿੰਦੇ ਹਨ। ਰਮਇਣ ਵਿਚ ਭੇਟਾਂ ਦਾ ਜ਼ਿਕਰ ਨਹੀਂ ਹੈ। ਉਥੇ ਰਾਮ ਦਾਨ ਬਹੁਤ ਦਿੰਦੇ ਹਨ, ਪਰ 'ਰਾਮਾਵਤਾਰ' ਵਿਚ ਦਾਨ ਦਾ ਕੋਈ ਜ਼ਿਕਰ ਨਹੀਂ ਹੈ।

(3) ਬ੍ਰਾਹਮਣ ਦਾ ਰਾਮ ਪਾਸ ਆ ਕੇ ਆਪਣੇ ਪੁਤੱਰ ਦੀ ਮ੍ਰਿਤੂ ਦੀ ਗੱਲ ਦਾ ਕਹਿਣਾ, ਇਸ ਘਟਨਾ ਦਾ ਉਲੇਖ ਰਾਮਾਇਣ ਵਿਚ ਸਤ੍ਰੂਘਨ ਦੁਆਰਾ ਲਵਣਾਸੁਰ ਦੇ ਮਾਰੇ ਜਾਣ ਤੋਂ ਬਾਦ ਹੈ (ਉੱਤਰ ਕਾਂਡ/73-74) ਪਰ ਰਾਮਾਵਤਾਰ ਵਿਚ ਇਸ ਤੋਂ ਪਹਿਲਾਂ।

(4) ਰਾਮਾਇਣ ਵਿਚ ਰਾਮ ਪੁਸ਼ਪਕ ਵਿਮਾਨ ਵਿਚ ਬੈਠ ਕੇ ਤਪੱਸਵੀ ਦੀ ਖੋਜ ਕਰਦੇ ਹਨ ਅਤੇ ਉਸਨੂੰ ਦੱਖਣ ਦਿਸ਼ਾ ਵਿਚ ਸਰੋਵਰ ਕੋਲ ਹੇਠਾਂ ਨੂੰ ਮੂੰਹ ਕੀਤਿਆਂ ਤਪੱਸਿਆ ਕਰਦਾ ਵੇਖਦੇ ਹਨ (ਉੱਤਰ ਕਾਂਡ/75), ਨਾ ਕਿ ਉੱਤਰ ਦਿਸ਼ਾ ਵਿਚ ਖੂਹ ਅੰਦਰ ਉਲਟਾ ਲਟਕਦੇ ਹੋਇਆਂ। ਬਾਕੀ ਘਟਨਾ ਸਮਾਨ ਹੈ।

(5) ਭਰਤ ਨੂੰ ਮੰਤਰੀ ਪਦ ਅਤੇ ਲਛਮਣ ਨੂੰ ਸੈਨਾਨਾਇਕ ਪਦ ਦਿਤੇ ਜਾਣ ਦਾ ਜ਼ਿਕਰ ਰਾਮਾਇਣ ਵਿਚ ਨਹੀਂ ਹੈ, ਉਥੇ ਤਾਂ ਲਛਮਣ ਦੇ ਇਨਕਾਰ ਕਰ ਦੇਣ ਤੇ ਹੀ ਰਾਮ ਨੇ ਭਰਤ ਨੂੰ ਯੁਵਰਾਜ ਪਦ ਉਤੇ ਆਸੀਨ ਕੀਤਾ ਸੀ (ਯੁੱਧ ਕਾਂਡ/131/93)।

(6) ਸ਼ਤ੍ਰੂਘਨ ਹਥੀਂ ਲਵਣਾਸੁਰ ਦੇ ਮਾਰੇ ਜਾਣ ਦਾ ਪ੍ਰਸੰਗ ਰਾਮਾਇਣ ਵਿਚ ਸੀਤਾ ਨੂੰ ਲਛਮਣ ਦੁਆਰਾ ਬਾਲਮੀਕਿ ਆਸ਼੍ਰਮ ਦੇ ਨੇੜੇ ਛੱਡ ਆਉਣ ਤੋਂ ਬਾਦ ਆਉਂਦਾ ਹੈ, ਪਰ 'ਰਾਮਾਵਤਾਰ' ਵਿਚ ਪਹਿਲਾਂ। ਅਤੇ

(7) ਰਾਮਾਇਣ ਵਿਚ ਲਵਣਾਸੁਰ ਨੂੰ ਸ਼ੂਲ ਸ਼ਿਵ ਕੋਲੋਂ ਪ੍ਰਾਪਤ ਨਹੀਂ ਹੋਇਆ, ਸਗੋਂ ਉਸ ਦੇ ਪਿਤਾ ਮਧੂ ਨੂੰ ਪ੍ਰਾਪਤ ਹੋਇਆ ਸੀ (ਉੱਤਰ ਕਾਂਡ/61)। ਬਾਕੀ ਘਟਨਾ ਸਮਾਨ ਹੈ।

77. ਇੱਕੀਸਵਾਂ ਅਧਿਆਇ—ਅਥ ਸੀਤਾ ਕੋ ਬਨਵਾਸ ਦੀਬੋ (717-728):

(1) ਰਾਮਾਇਣ ਵਿਚ ਸੀਤਾ ਦੇ ਕਹਿਣੇ ਤੇ ਬਾਗ਼ ਨਹੀਂ ਸੀ ਬਣਵਾਇਆ ਗਿਆ, ਸਗੋਂ ਪਹਿਲਾਂ ਤੋਂ ਹੀ ਅਸ਼ੋਕ ਵਾਟਿਕਾ ਮੌਜੂਦ ਸੀ, ਜਿਥੇ ਰਾਮ ਅਤੇ ਸੀਤਾ ਨੇ ਵਿਹਾਰ ਕੀਤਾ (ਉੱਤਰ ਕਾਂਡ/42)।

(2) ਰਾਮਾਇਣ ਵਿਚ ਸੀਤਾ ਨੂੰ ਗਰਭਵਤੀ ਵੇਖ ਕੇ ਰਾਮ ਨੇ ਉਸਦੀ ਇੱਛਾ ਪੁਛੀ (ਉੱਤਰ ਕਾਂਡ/42/29-31) ਤਾਂ ਸੀਤਾ ਨੇ ਬਨ ਜਾਣ ਦੀ ਗੱਲ ਕਹੀ (ਉੱਤਰ ਕਾਂਡ/42/32)। ਰਾਮ ਨੇ ਲਛਮਣ ਨੂੰ ਸੀਤਾ ਨੂੰ ਬਨ ਵਿਚ ਛਡ ਆਉਣ ਲਈ ਕਿਹਾ (ਉੱਤਰ ਕਾਂਡ/45)। ਰਾਮਾਇਣ ਵਿਚ ਭੱਦ੍ਰ ਨਾਂ ਦੇ ਵਿਦੂਸ਼ਕ ਤੋਂ ਆਪਣੇ ਬਾਰੇ ਜਨਤਾ ਦੀ ਰਾਇ ਸੁਣ ਕੇ ਹੀ ਰਾਮ ਨੇ ਸੀਤਾ ਨੂੰ ਤਿਆਗਣ ਦਾ ਫੈਸਲਾ ਕੀਤਾ (ਉੱਤਰ ਕਾਂਡ/43) ਅਤੇ ਇਸ ਕੰਮ ਲਈ ਲਛਮਣ ਨੂੰ ਨਿਯੁਕਤ ਕੀਤਾ। ਰਾਮਾਵਤਾਰ ਦੇ ਕਵੀ ਨੇ ਇਸ ਘਟਨਾ ਦਾ ਸੰਕੇਤ ਨਹੀਂ ਕੀਤਾ।

(3) ਰਾਮਾਇਣ ਵਿਚ ਸੀਤਾ ਨੂੰ ਆਪਣੇ ਬਨਵਾਸ ਦਾ ਅਨੁਮਾਨ ਨਹੀਂ ਹੁੰਦਾ, ਸਗੋਂ ਲਛਮਣ ਦਸਦਾ ਹੈ (ਉੱਤਰ ਕਾਂਡ/47)। ਸੀਤਾ ਉੱਚੀ ਉੱਚੀ ਰੋਂਦੀ ਜ਼ਰੂਰ ਹੈ, ਪਰੰਤੂ ਮੂਰਛਿਤ ਨਹੀਂ ਹੁੰਦੀ (ਉੱਤਰ ਕਾਂਡ/48)। ਅਤੇ

(4) ਰਾਮਾਇਣ ਅਨੁਸਾਰ ਸੀਤਾ ਦੋ ਬਾਲਕਾਂ ਨੂੰ ਇਕ ਹੀ ਸਮੇਂ ਆਪ ਜਨਮ ਦਿੰਦੀ ਹੈ (ਉੱਤਰ ਕਾਂਡ/66), ਪਰ ਰਾਮਾਵਤਾਰ ਵਿਚ ਇਕ ਬਾਲਕ ਬਾਲਮੀਕਿ ਦੁਆਰਾ ਕੁਸ਼ਾ ਦਾ ਬਣਾਇਆ ਗਿਆ ਹੈ।

78. ਬਾਈਵਾਂ ਅਧਿਆਇ ਲਵ ਕੁਸ਼ ਦਾ ਯੱਗ-ਅਸ਼ਵ ਪਕੜਨਾ (729-770): ਰਾਮਾਇਣ ਵਿਚ ਰਾਮ ਦੇ ਅਸ਼ਵਮੇਧ ਯੱਗ ਦਾ ਜ਼ਿਕਰ ਹੈ, ਪਰ ਘੋੜੇ ਦੀ ਰਖਿਆ ਸ਼ਤ੍ਰੂਘਨ ਨਹੀਂ ਲਛਮਣ ਕਰਦਾ ਹੈ (ਉੱਤਰ ਕਾਂਡ/92)। ਘੋੜਾ ਬਾਲਮੀਕਿ ਦੇ ਆਸ਼੍ਰਮ ਵਿਚ ਨਹੀਂ ਜਾਂਦਾ ਅਤੇ ਨਾ ਹੀ ਲਛਮਣ ਆਦਿ ਨਾਲ ਲਵ ਅਤੇ ਕੁਸ਼ ਦਾ ਯੁੱਧ ਹੁੰਦਾ ਹੈ। ਰਾਮਾਇਣ ਵਿਚ ਲਵ-ਕੁਸ਼ ਦਾ ਰਾਮ ਨਾਲ ਮਿਲਾਪ ਅਸ਼ਵਮੇਧ ਯੱਗ ਦੇ ਮੌਕੇ ਤੇ ਹੁੰਦਾ ਹੈ, ਜਦੋਂ ਰਿਸ਼ੀ ਦੀ ਪ੍ਰੇਰਨਾ ਨਾਲ ਦੋਵੇਂ ਬਾਲਕ 'ਰਾਮਾਇਣ' ਸੁਣਾਉਂਦੇ ਹਨ (ਉੱਤਰ ਕਾਂਡ/93-94)। 'ਰਾਮਾਵਤਾਰ' ਵਿਚ ਲਵ-ਕੁਸ਼ ਦੇ ਯੁੱਧ ਦਾ ਵਿਸਥਾਰ ਪੂਰਵਕ ਵਰਣਨ ਹੈ। ਸੰਭਵ ਹੈ ਕਿ ਇਹ ਪ੍ਰਸੰਗ ਪਦਮ ਪੁਰਾਣ (ਪਾਤਾਲ ਖੰਡ/60-64) ਤੋਂ ਲਿਆ ਗਿਆ ਹੋਵੇ ਜਾਂ ਭਵਭੂਤੀ ਕ੍ਰਿਤ 'ਉਤਰ ਰਾਮ-ਚਰਿਤ' ਦਾ ਪ੍ਰਭਾਵ ਗ੍ਰਹਿਣ ਕੀਤਾ ਗਿਆ ਹੋਵੇ। ਪਰੰਤੂ ਇਨ੍ਹਾਂ ਦੋਹਾਂ ਪ੍ਰਸੰਗਾਂ ਤੋਂ ਵੀ ਇਹ ਪ੍ਰਸੰਗ ਭਿੰਨ ਹੈ।

79. ਤੇਈਵਾਂ ਅਧਿਆਇ—ਰਾਮ-ਲਵਕੁਸ਼ ਯੁੱਧ (771-819): ਇਸ ਅਧਿਆਇ ਦੀਆਂ ਪ੍ਰਮੁਖ ਘਟਨਾਵਾਂ ਇਹ ਹਨ—

(1) ਰਾਮ ਦਾ ਭਰਤ ਆਦਿ ਨੂੰ ਯੁੱਧ ਲਈ ਭੇਜਣਾ ਅਤੇ ਉਨ੍ਹਾਂ ਸਾਰਿਆਂ ਦਾ ਬਾਲਕਾਂ ਹਥੋਂ ਮਾਰਿਆ ਜਾਣਾ।

(2) ਰਾਮ ਦਾ ਯੁੱਧ ਲਈ ਆਉਣਾ ਅਤੇ ਉਸਦਾ ਬਾਲਕਾਂ ਹਥੋਂ ਮਾਰਿਆ ਜਾਣਾ। ਅਤੇ

(3) ਬਾਲਕਾਂ ਦਾ ਆਪਣੀ ਮਾਤਾ ਨੂੰ ਜਿੱਤ ਦੀ ਸੂਚਨਾ ਦੇਣਾ ਅਤੇ ਸੀਤਾ ਦਾ ਆਪਣੇ ਸੰਬੰਧੀਆਂ ਦੀਆਂ ਲਾਸ਼ਾਂ ਨੂੰ ਵੇਖ ਕੇ ਦੁਖੀ ਹੋਣਾ।

ਇਨ੍ਹਾਂ ਘਟਨਾਵਾਂ ਦਾ ਉਲੇਖ ਰਾਮਾਇਣ ਵਿਚ ਨਹੀਂ ਹੈ। ਪ੍ਰਕਾਰਾਂਤਰ ਨਾਲ ਇਹ ਪ੍ਰਸੰਗ ਪਦਮ ਪੁਰਾਣ ਜਾਂ 'ਉੱਤਰ ਰਾਮ ਚਰਿਤ' ਤੋਂ ਲਿਆ ਗਿਆ ਪ੍ਰਤੀਤ ਹੁੰਦਾ ਹੈ। ਪਰ ਇਨ੍ਹਾਂ ਦੋਹਾਂ ਪ੍ਰਸੰਗਾਂ ਵਿੱਚ ਰਾਮ ਦੇ ਯੁੱਧ ਦਾ ਵਰਣਨ ਨਹੀਂ ਹੈ। ਲਵ-ਕੁਸ਼ ਦਾ ਯੁੱਧ ਪ੍ਰਮੁਖ ਰੂਪ ਵਿਚ ਹਨੂਮਾਨ, ਸੁਗ੍ਰੀਵ, ਕਾਲਜਿਤ ਆਦਿ ਨਾਲ ਹੁੰਦਾ ਹੈ।

80. ਚੌਬੀਸਵਾਂ ਅਧਿਆਇ—ਸੀਤਾ ਨੇ ਸਭ ਜੀਵਾਏ ਕਥਨੰ (820-828): ਸਤੀ ਹੋਣ ਲਈ ਸੀਤਾ ਦਾ ਨਿਰਣਾ ਅਤੇ ਆਕਾਸ਼ਬਾਣੀ ਸੁਣ ਕੇ ਨਿਰਣਾ ਬਦਲਣਾ, ਸੀਤਾ ਦੁਆਰਾ ਪਾਣੀ ਦੇ ਛਿੱਟੇ ਮਾਰਨ ਨਾਲ ਸਾਰਿਆਂ ਦਾ ਜੀਵਿਤ ਹੋਣਾ, ਪੁਤਰਾਂ ਸਮੇਤ ਸੀਤਾ ਨੂੰ ਰਾਮ ਦਾ ਅਯੋਧਿਆ ਲੈ ਜਾਣਾ ਇਨ੍ਹਾਂ ਘਟਨਾਵਾਂ ਦਾ ਜ਼ਿਕਰ ਰਾਮਾਇਣ ਵਿਚ ਨਹੀਂ ਹੈ।

81. ਪੰਜੀਵਾਂ ਅਧਿਆਇ—ਸੀਤਾ ਦੁਹੂਨ ਪੁੱਤਰਨ ਸਹਤ ਪੁਰੀ ਅਵਧ ਪ੍ਰਵੇਸ਼ ਕਥਨੰ (829-850): ਇਸ ਅਧਿਆਇ ਦੀਆਂ ਪ੍ਰਮੁਖ ਘਟਨਾਵਾਂ ਇਸ ਪ੍ਰਕਾਰ ਹਨ—

(1) ਸੀਤਾ ਦਾ ਪੁਤਰਾਂ ਸਮੇਤ ਸਭ ਨੂੰ ਮਿਲਣਾ ਅਤੇ ਰਾਮ ਨੇ ਕਈ ਪ੍ਰਕਾਰ ਦੇ ਯਗ ਕਰਨੇ।

(2) ਤਿੰਨਾਂ ਮਾਤਾਵਾਂ ਦੀ ਮ੍ਰਿਤੂ ।

(3) ਸਖੀਆਂ ਦੇ ਕਹਿਣ ਤੇ ਸੀਤਾ ਨੇ ਕੰਧ ਉਤੇ ਰਾਵਣ ਦਾ ਚਿਤਰ ਬਨਾਉਣਾ ਅਤੇ ਉਪਰੋਂ ਰਾਮ ਦਾ ਆ ਜਾਣਾ ।

(4) ਰਾਮ ਦਾ ਸੀਤਾ ਉਤੇ ਸੰਦੇਹ, ਸੀਤਾ ਦਾ ਆਪਣੇ ਉਪਰ ਕੀਤੇ ਗਏ ਸੰਦੇਹ ਨੂੰ ਦੂਰ ਕਰਨ ਲਈ ਭੂਮੀ ਨੂੰ ਫਟ ਜਾਣ ਵਾਸਤੇ ਕਹਿਣਾ ਅਤੇ ਭੂਮੀ ਦੇ ਫਟ ਜਾਣ ਤੇ ਉਸ ਵਿਚ ਸਮਾ ਜਾਣਾ । ਅਤੇ

(5) ਰਾਮ ਦਾ ਰਾਜ ਦੀ ਇੱਛਾ ਛੱਡਣਾ ਅਤੇ ਪਰਲੋਕ ਗਮਨ ।

ਰਾਮਾਇਣ ਨਾਲ ਇਹ ਘਟਨਾਵਾਂ ਮੇਲ ਨਹੀਂ ਖਾਂਦੀਆਂ । ਕਦਾਚਿਤ ਪਰਵਰਤੀ ਕਵੀਆਂ ਜਾਂ ਦੰਦ-ਕਥਾਵਾਂ ਦਾ ਇਹ ਫਲ ਹੋਵੇ । ਉਂਜ ਰਾਜ-ਮਾਤਾਵਾਂ ਦੀ ਮ੍ਰਿਤੂ ਦਾ ਵਰਣਨ ਰਾਮਾਇਣ (ਉੱਤਰ ਕਾਂਡ/99) ਵਿਚ ਹੋਇਆ ਹੈ । ਸੀਤਾ ਦੇ ਪਾਤਾਲ ਗਮਨ ਦੀ ਘਟਨਾ ਵਿਚ ਵੀ ਦੋਹਾਂ ਪ੍ਰਸੰਗਾਂ ਵਿਚ ਕਾਫੀ ਫ਼ਰਕ ਹੈ । ਰਾਮਾਇਣ ਵਿਚ ਇਹ ਘਟਨਾ ਅਸ਼ਵਮੇਧ ਯਗ ਦੇ ਮੌਕੇ ਤੇ ਬਾਲਕਾਂ ਦੁਆਰਾ ਰਾਮਾਇਣ ਸੁਣਾਉਣ ਤੋਂ ਬਾਦ ਦੀ ਹੈ (ਉੱਤਰ ਕਾਂਡ/95-97) ।

82. ਛੱਬੀਵਾਂ ਅਧਿਆਇ—ਅਥ ਤੀਨ ਭ੍ਰਾਤਾ ਤ੍ਰੀਅਨ ਸਹਿਤ ਮਰਬੋ ਕਥਨੰ (851-858) : ਇਸ ਅਧਿਆਇ ਦੀਆਂ ਪ੍ਰਮੁਖ ਘਟਨਾਵਾਂ ਇਸ ਪ੍ਰਕਾਰ ਹਨ—

(1) ਰਾਮ ਤੋਂ ਬਾਦ ਤਿੰਨਾਂ ਭਰਾਵਾਂ ਦੀ ਮ੍ਰਿਤੂ ।

(2) ਲਵ ਰਾਜਾ ਬਣਿਆ ਅਤੇ ਕੁਸ਼ ਨੂੰ ਉੱਤਰ ਦੇਸ਼, ਭਰਤ ਦੇ ਪੁਤਰਾਂ ਨੂੰ ਪੂਰਵ ਦੇਸ਼, ਲਛਮਣ ਦੇ ਪੁਤਰਾਂ ਨੂੰ ਦੱਖਣ ਦੇਸ਼ ਅਤੇ ਸ਼ਤ੍ਰੂਘਨ ਦੇ ਪੁਤਰਾਂ ਨੂੰ ਪੱਛਮ ਦੇਸ਼ ਦਾ ਰਾਜ ਮਿਲਿਅ । ਅਤੇ

(3) ਰਾਮ ਪੂਰੀ ਅਯੋਧਿਆ ਨਗਰੀ ਸਹਿਤ ਸਵਰਗ ਨੂੰ ਚਲੇ ਗਏ ।

ਇਨ੍ਹਾਂ ਘਟਨਾਵਾਂ ਦਾ ਰਾਮਾਇਣ ਨਾਲ ਮੇਲ ਨਹੀਂ ਹੈ । ਉਥੇ ਤਾਂ ਧਰਮ ਰਖਿਆ ਨਿਮਿਤ ਲਛਮਣ ਨੂੰ ਪਹਿਲਾਂ ਹੀ ਚਲੇ ਜਾਣ ਦਾ ਆਦੇਸ਼ ਮਿਲ ਚੁਕਾ ਹੈ (ਉੱਤਰ ਕਾਂਡ-106) । ਬਾਕੀ ਸਾਰੇ ਸੰਬੰਧੀ ਅਤੇ ਅਯੋਧਿਆ-ਵਾਸੀ ਰਾਮ ਦੇ ਨਾਲ ਸਵਰਗਪੁਰੀ ਨੂੰ ਜਾਂਦੇ ਹਨ (ਉੱਤਰ ਕਾਂਡ/110) । ਰਾਮ ਨੇ ਆਪਣੇ ਜੀਵਨ ਕਾਲ ਵਿਚ ਹੀ ਕੁਸ਼ ਨੂੰ ਦਖਣ-ਕੋਸ਼ਲ ਅਤੇ ਲਵ ਨੂੰ ਉੱਤਰ ਕੋਸ਼ਲ ਦਾ ਰਾਜਤਿਲਕ ਦੇ ਦਿੱਤਾ ਸੀ (ਉੱਤਰ ਕਾਂਡ/107) । ਸ਼ਤ੍ਰੂਘਨ ਨੇ ਸਵਰਗ ਗਮਨ ਤੋਂ ਪਹਿਲਾਂ ਆਪਣੇ ਪੁੱਤਰ ਸੁਬਾਹੂ ਨੂੰ ਮਥੁਰਾ ਨਗਰੀ ਦਾ ਅਤੇ ਸ਼ਤ੍ਰੂਘਾਤੀ ਨੂੰ ਵਿਦਿਸ਼ਾ ਨਗਰੀ ਦਾ ਰਾਜਤਿਲਕ ਦੇ

ਦਿੱਤਾ ਸੀ (ਉੱਤਰਕਾਂਡ/108)। ਲਛਮਣ ਦੇ ਪੁੱਤਰ ਅੰਗ ਨੂੰ ਅੰਗਦੀਪ ਅਤੇ ਚੰਦਰਕੇਤੂ ਨੂੰ ਚੰਦਰਕਾਂਤਾ ਨਾਂ ਦੇ ਰਾਜਾਂ ਦੀ ਸੌਂਪਣਾ ਰਾਮ ਆਪ ਹੀ ਕਰ ਗਏ ਸਨ (ਉੱਤਰ ਕਾਂਡ/102)। ਭਰਤ ਨੇ ਵੀ ਰਾਮ ਦੀ ਆਗਿਆ ਨਾਲ ਆਪਣੇ ਪੁੱਤਰ ਤਕਸ਼ ਨੂੰ ਤਕਸ਼ਿਲਾ ਨਗਰੀ ਅਤੇ ਪੁਸ਼ਕਲ ਨੂੰ ਪੁਸ਼ਕਲਾਵਤ ਨਗਰੀ ਦੀ ਰਾਜ-ਗੱਦੀ ਉੱਪਰ ਬਿਠਾ ਦਿੱਤਾ ਸੀ (ਉੱਤਰ ਕਾਂਡ/101)।

83. ਉਪਸੰਘਾਰ (859-864): ਇਸ ਵਿਚ 'ਰਾਮਾਵਤਾਰ' ਦਾ ਕਥਾ ਮਾਹਾਤਮ, ਰਚਨਾ-ਕਾਲ ਅਤੇ ਵਰ-ਯਾਚਨਾ ਦਾ ਜ਼ਿਕਰ ਹੈ। ਇਸ ਲਈ ਰਾਮਾਇਣ ਨਾਲ ਇਸ ਦੇ ਮੇਲ ਦਾ ਪ੍ਰਸ਼ਨ ਹੀ ਨਹੀਂ ਉਠਦਾ।

84. ਉਪਰੋਕਤ ਤੁਲਨਾਤਮਕ ਅਧਿਐਨ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਇਸ ਅਵਤਾਰ-ਕਥਾ ਦਾ ਸਰੋਤ ਬਾਲਮੀਕੀ ਰਾਮਾਇਣ ਹੈ ਅਤੇ ਉਸ ਦੇ ਮੁਕਾਬਲੇ ਤੇ 'ਰਾਮਾਵਤਾਰ' ਵਿਚ ਕਥਾ ਸੰਖੇਪਤਾ ਨਾਲ ਕਹੀ ਗਈ ਹੈ। 'ਕਿਸ਼ਕਿੰਧਾ' ਅਤੇ 'ਸੁੰਦਰ' ਨਾਮਕ ਕਾਂਡਾਂ ਦਾ ਪ੍ਰਸੰਗ ਨਾਂ-ਮਾਤ੍ਰ ਲਿਆ ਗਿਆ ਹੈ ਅਤੇ ਰਾਮਾਇਣ ਦੇ ਅਪ੍ਰਸੰਗਿਕ ਉਪਾਖਿਆਨਾਂ ਨੂੰ ਵੀ ਕੋਈ ਥਾਂ ਨਹੀਂ ਦਿੱਤੀ ਗਈ। ਪ੍ਰਸਤੁਤ ਅਵਤਾਰ ਕਥਾ ਦੇ ਕਵੀ ਨੇ ਕਈ ਦਿਲ ਟੁੰਬਣ ਵਾਲੀਆਂ ਘਟਨਾਵਾਂ ਨੂੰ ਬਿਲਕੁਲ ਛੱਡ ਦਿੱਤਾ ਹੈ, ਜਿਵੇਂ ਚਿਤ੍ਰਕੂਟ ਪ੍ਰਸੰਗ, ਮਾਤਾ ਮਿਲਨ, ਮਾਰਗ ਦੀਆਂ ਯਾਤ੍ਰਾਵਾਂ ਦਾ ਵਰਣਨ ਆਦਿ। ਉਂਜ ਦੋਹਾਂ ਪ੍ਰਸੰਗਾਂ ਵਿਚ ਲੰਕਾ ਉਤੇ ਹਮਲਾ ਹੋਣ ਤੋਂ ਪਹਿਲਾਂ ਦੀਆਂ ਘਟਨਾਵਾਂ ਵਿਚ ਸਮਾਨਤਾ ਹੈ, ਪਰ ਅਭਿਵਿਕਤੀ ਸੰਬੰਧੀ ਅੰਤਰ ਸਰਬਤ੍ਰ ਹੈ। 'ਰਾਮਾਵਤਾਰ' ਵਿਚ ਰਾਮ ਅਤੇ ਰਾਵਣ ਦੇ ਯੁੱਧ ਪ੍ਰਸੰਗ ਵਿਚ ਮੂਲਾਧਾਰ ਗ੍ਰੰਥ ਤੋਂ ਘਟਨਾਵਾਂ ਦਾ ਕ੍ਰਮ ਅਗੇ ਪਿਛੇ ਹੋ ਗਿਆ ਹੈ ਅਤੇ ਅਯੋਧਿਆ ਮੁੜਨ ਤੋਂ ਬਾਦ ਦੋਹਾਂ ਪ੍ਰਸੰਗਾਂ ਦੀਆਂ ਘਟਨਾਵਾਂ ਵਿਚ ਸਮਾਨਤਾ ਬਿਲਕੁਲ ਨਹੀਂ ਹੈ। 'ਰਾਮਾਵਤਾਰ' ਵਿਚ ਲਵ-ਕੁਸ਼ ਦੇ ਯੁੱਧ ਦਾ ਵਰਣਨ ਬੜੀ ਤੱਲੀਨਤਾ ਨਾਲ ਕੀਤਾ ਗਿਆ ਹੈ, ਪਰ ਰਾਮਾਇਣ ਅੰਦਰ ਇਸ ਦਾ ਜ਼ਿਕਰ ਤਕ ਨਹੀਂ ਹੈ।

### (2) ਨਿੱਕੀਆਂ ਪ੍ਰਬਨਾਤਮਕ ਕ੍ਰਿਤੀਆਂ

#### (ੳ) ਚੰਡੀ ਚਰਿਤ੍ਰ (ਉਕਤਿ ਬਿਲਾਸ)

85. ਇਸ ਕਥਾ ਦਾ ਸਰੋਤ ਨਿਸਚਿਤ ਕਰਨ ਲਈ ਕਵੀ ਵਲੋਂ ਦਿਤੇ ਦੋ ਸੰਕੇਤ ਬਹੁਤ ਸਹਾਇਕ ਸਿੱਧ ਹੋਏ ਹਨ। ਇਨ੍ਹਾਂ ਵਿਚੋਂ ਪਹਿਲਾਂ ਤਾਂ ਅਧਿਆਇ-ਅੰਤ ਤੇ ਦਿੱਤੀਆਂ ਪੁਸ਼ਪਿਕਾਵਾਂ ਹਨ, ਜਿਵੇਂ—

"ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤਿ ਬਿਲਾਸ ਮਧ ਕੈਟਭ-ਬਧਹਿ ਪ੍ਰਥਮ ਧਯਾਇ ॥੧॥"

ਇਸ ਉਕਤੀ ਤੋਂ ਨਿਰਸੰਦੇਹ ਪ੍ਰਮਾਣਿਤ ਹੈ ਕਿ ਪ੍ਰਸਤੁਤ ਚੰਡੀ ਚਰਿਤ੍ਰ ਮਾਰਕੰਡੇ ਪੁਰਾਣ ਵਾਲੇ ਚੰਡੀ ਪ੍ਰਸੰਗ ਨਾਲ ਆਪਣਾ ਸੰਬੰਧ ਰਖਦਾ ਹੈ।

ਦੂਜਾ ਸੰਕੇਤ ਇਸ ਚਰਿਤ੍ਰ ਦੇ ਕੁਝ ਕੁ ਅੰਤਿਮ ਛੰਦਾਂ ਤੋਂ ਮਿਲਦਾ ਹੈ—

(ੳ) ਕਉਤਕ ਹੇਤ ਕਰੀ ਕਵਿ ਨੇ **ਸਤਿ**
**ਸਯ** ਕੀ ਕਥਾ ਇਹ ਪੂਰੀ ਭਈ ਹੈ ॥232॥

(ਅ) ਗ੍ਰੰਥ **ਸਤਿ ਸਇਆ** ਕੋ ਕਰਿਓ ਜਾ
ਸਮ ਅਵਰੁ ਨ ਕੋਇ ॥233॥

ਫਲਸਰੂਪ, ਪ੍ਰਸਤੁਤ ਚੰਡੀ ਚਰਿਤ੍ਰ ਦੀ ਕਥਾ ਦਾ ਆਧਾਰ ਮਾਰਕੰਡੇ ਪੁਰਾਣ ਵਿਚ ਵਰਣਿਤ "ਦੁਰਗਾ ਸਪਤਸ਼ਤੀ" ਹੈ, ਜਿਸ ਨਾਲ ਇਸ ਦਾ ਅਧਿਆਇ-ਕ੍ਰਮ ਅਨੁਸਾਰ ਤੁਲਨਾਤਮਕ ਅਧਿਐਨ ਇੰਜ ਹੈ[1]—

86. ਪਹਿਲਾ ਅਧਿਆਇ (ਛੰਦ 1-12) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 81ਵਾਂ ਅਧਿਆਇ ਹੈ। ਉਥੇ 77 ਸ਼ਲੋਕਾਂ ਵਿਚ ਵਰਣਿਤ ਕਥਾ-ਪ੍ਰਸੰਗ ਨੂੰ ਇਥੇ ਕੇਵਲ ਛੇ ਛੰਦਾਂ ਵਿਚ ਕਿਹਾ ਗਿਆ ਹੈ। ਮੂਲ-ਕਥਾ ਵਿਚ ਰਾਜਾ ਸੁਰਥ ਅਤੇ ਸਮਾਧੀ ਵੈਸ਼ ਦਾ ਬਨ ਵਿਚ ਜਾ ਕੇ ਮੁਨੀ ਕੋਲੋਂ ਮੋਹ ਦਾ ਕਾਰਣ ਪੁਛਣਾ ਅਤੇ ਮਹਾਮਾਯਾ ਹੀ ਮੋਹ ਦਾ ਕਾਰਣ ਹੈ—ਮੁਨੀ ਦੇ ਇਸ ਉੱਤਰ ਤੇ ਮਹਾਮਾਯਾ ਸੰਬੰਧੀ ਹੋਰ ਜਾਨਕਾਰੀ ਪ੍ਰਾਪਤ ਕਰਨ ਦੀ ਜਿਗਿਆਸਾ, ਭੈਭੀਤ ਬ੍ਰਹਮਾ ਦੁਆਰਾ ਮਾਯਾ ਦੀ ਉਸਤਤ ਆਦਿ ਪ੍ਰਸੰਗ ਵਿਸਥਾਰ ਪੂਰਵਕ ਦਿਤੇ ਗਏ ਹਨ। ਉਂਜ ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ, ਪਰ ਵਿਸ਼ਨੂੰ ਦਾ ਦੋਹਾਂ ਦੈਂਤਾਂ ਦੀ ਸ਼ਕਤੀ ਨੂੰ ਆਪਣੇ ਵਿਚ ਮਿਲਾਉਣਾ ਅਤੇ ਦੇਵਤਿਆਂ ਨੂੰ ਰਾਜ ਦੇ ਕੇ ਬੈਕੁੰਠ ਨੂੰ ਜਾਣਾ—ਇਨ੍ਹਾਂ ਘਟਨਾਵਾਂ ਦਾ ਜ਼ਿਕਰ ਮੂਲ ਕਥਾ ਵਿਚ ਨਹੀਂ ਹੈ।

87. ਦੂਜਾ ਅਧਿਆਇ (ਛੰਦ 13-52 ਤਕ) : ਇਸ ਅਧਿਆਇ ਦੀਆਂ ਘਟਨਾਵਾਂ ਦਾ ਸੰਬੰਧ ਮੂਲਕਥਾ ਦੇ ਅਧਿਆਇ 82 ਅਤੇ 83 ਨਾਲ ਹੈ। ਮੂਲ-ਕਥਾ ਵਿਚ ਹਾਰੇ ਹੋਏ ਦੇਵਤਾ ਦੇਵੀ ਪਾਸ ਨਹੀਂ ਜਾਂਦੇ, ਸਗੋਂ ਪਹਿਲਾਂ ਬ੍ਰਹਮਾ ਪਾਸ ਜਾਂਦੇ ਹਨ, ਫਿਰ ਉਸਨੂੰ ਆਪਣਾ ਨੇਤਾ ਬਣਾ ਕੇ ਵਿਸ਼ਨੂੰ ਕੋਲ ਜਾਂਦੇ ਹਨ ਅਤੇ ਆਪਣੀ ਦਯਾ ਯੋਗ ਸਥਿਤੀ ਦਸਦੇ ਹਨ। ਇਹ ਸੁਣ ਕੇ ਕ੍ਰੋਧਿਤ ਵਿਸ਼ਨੂੰ ਦੇ ਮੂੰਹ ਵਿਚੋਂ ਇਕ ਮਹਾਤੇਜ ਨਿਕਲਦਾ ਹੈ, ਫਿਰ ਮਹਾਦੇਵ ਅਤੇ ਬ੍ਰਹਮਾ ਦੇ ਮੂੰਹਾਂ ਵਿਚੋਂ ਅਤੇ ਹੋਰਨਾਂ ਉਪਸਥਿਤ ਦੇਵਤਿਆਂ ਦੇ ਸ਼ਰੀਰ

---

1. ਡਾ: ਤ੍ਰਿਲੋਚਨ ਸਿੰਘ ਨੇ ਇਸ ਚੰਡੀ ਚਰਿਤ੍ਰ ਦਾ ਸਰੋਤ ਪਦਮ ਪੁਰਾਣ ਮੰਨਿਆ ਹੈ (ਸਿਖ ਰਿਵੀਊ ਮਈ, 1955, ਪੰ: 36-37)। ਇਹ ਕਥਨ ਗ਼ਲਤ ਹੈ, ਕਿਉਂਕਿ ਇਕ ਤਾਂ ਪਦਮ-ਪੁਰਾਣ ਵਿਚ "ਦੁਰਗਾ ਸਪਤਸ਼ਤੀ" ਸੰਕਲਿਤ ਨਹੀਂ ਹੈ, ਦੂਜੇ ਕਵੀ ਦੀਆਂ ਆਪਣੀਆਂ ਉਕਤੀਆਂ ਇਸ ਦਾ ਸੰਬੰਧ ਮਾਰਕੰਡੇ ਪੁਰਾਣ ਨਾਲ ਜੋੜਦੀਆਂ ਹਨ ਅਤੇ ਤੀਜੇ, "ਦੁਰਗਾ ਸਪਤਸ਼ਤੀ" ਨਾਲ ਇਸ ਦੀ ਅਤਿਅੰਤ ਸਮੀਪਤਾ ਹੈ।

ਵਿਚੋਂ ਵੀ ਤੇਜ ਨਿਕਲਦਾ ਹੈ। ਉਹੀ ਤੇਜ ਸਾਰਿਆਂ ਦੀਆਂ ਸ਼ਕਤੀਆਂ ਨਾਲ ਯੁਕਤ ਅੰਤ ਨੂੰ ਦੇਵੀ ਰੂਪ ਵਿਚ ਵਟ ਜਾਂਦਾ ਹੈ (ਅਧਿਆਇ 82/ਸ਼ਲੋਕ 3-12)।

ਦੈਂਤਾਂ ਦੀ ਰਣ-ਸੱਜਾ ਅਤੇ ਸੈਨਾ ਦੀ ਵੰਡ ਦਾ ਵਰਣਨ ਮੂਲ-ਕਥਾ ਵਿਚ ਨਹੀਂ ਹੈ। ਹਾਂ, ਸੈਨਾਪਤੀਆਂ ਦੀਆਂ ਸੈਨਿਕ ਟੁਕੜੀਆਂ ਦਾ ਵਰਣਨ (ਅ: 82/40-45) ਅਤੇ ਦੇਵੀ ਦੁਆਰਾ ਛੱਡੇ ਸੁਆਸਾਂ ਤੋਂ ਲੱਖਾਂ ਗਣਾਂ ਦੇ ਉਤਪੰਨ ਹੋ ਜਾਣ ਦੇ ਪ੍ਰਸੰਗ ਦਾ ਜ਼ਿਕਰ ਮੂਲ-ਕਥਾ (ਅ: 82/51-52) ਵਿਚ ਹੈ, ਪਰ ਵਿਚਾਰਾਧੀਨ ਚਰਿਤ੍ਰ ਵਿਚ ਇਸ ਦੀ ਅਣਹੋਂਦ ਹੈ। ਇਸ ਤੋਂ ਛੁਟ, ਮੂਲਕਥਾ ਦੇ 83ਵੇਂ ਅਧਿਆਇ ਵਿਚ ਦੇਵੀ ਨਾਲ ਦੈਂਤ ਪੱਖ ਦੇ ਪ੍ਰਮੁਖ ਨਾਇਕ ਇਕ ਇਕ ਕਰਕੇ ਯੁੱਧ ਕਰਨ ਲਈ ਆਉਂਦੇ ਹਨ ਅਤੇ ਅੰਤ ਵਿਚ ਦੇਵੀ-ਮਹਿਖਾਸੁਰ ਦੇ ਦੁਅੰਦ ਯੁੱਧ ਦਾ ਵਰਣਨ ਹੈ, ਜਿਸ ਵਿਚ ਦੈਂਤ-ਨਾਇਕ ਕਈ ਰੂਪਾਂ — ਸ਼ੇਰ ਹਾਥੀ, ਪੁਰਸ਼ ਆਦਿ—ਵਿਚ ਬਦਲ ਕੇ ਯੁੱਧ ਕਰਦਾ ਹੈ। ਯੁੱਧ ਦੀ ਅਜਿਹੀ ਵਿਧੀ ਦਾ ਵਰਣਨ ਪ੍ਰਸਤੁਤ ਚਰਿਤ੍ਰ ਵਿਚ ਨਹੀਂ ਹੋਇਆ। ਦੋਹਾਂ ਪ੍ਰਸੰਗਾਂ ਦੀਆਂ ਯੁੱਧ ਪ੍ਰਨਾਲੀਆਂ ਵੀ ਭਿੰਨ ਹਨ। ਚੰਡੀ ਚਰਿਤ੍ਰ ਦਾ ਕਵੀ ਅਮਾਨਵੀ ਸ਼ਕਤੀਆਂ ਉਪਰ ਇਤਨਾ ਨਿਰਭਰ ਨਹੀਂ ਜਿਤਨਾ ਵੀਰਾਂ ਦੀ ਨਿੱਜੀ ਸ਼ਕਤੀ ਉਪਰ। ਮੂਲ-ਕਥਾ ਵਿਚ ਦੇਵੀ ਨੂੰ ਮਹਿਖਾਸੁਰ ਨਾਲ ਯੁੱਧ ਕਰਦੇ ਸਮੇਂ ਸ਼ਰਾਬ (ਅ: 83/33,36) ਪਿਲਾਈ ਗਈ ਹੈ, ਪਰੰਤੂ ਇਸ ਦਾ ਜ਼ਿਕਰ ਪ੍ਰਸਤੁਤ ਪ੍ਰਸੰਗ ਵਿਚ ਨਹੀਂ ਹੈ।

88. ਤੀਜਾ ਅਧਿਆਇ (ਛੰਦ 53-100) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 84ਵਾਂ, 85ਵਾਂ ਅਤੇ 86 ਵਾਂ (1-15) ਅਧਿਆਇ ਹੈ। ਮਹਿਖਾਸੁਰ ਦੇ ਮਰਨ ਪਿਛੋਂ ਮੂਲ-ਕਥਾ (ਅ: 84/1-34) ਵਿਚ ਦੇਵਤਿਆਂ ਨੇ ਦੇਵੀ ਦੀ ਵਿਸਥਾਰ ਭਰਪੂਰ ਉਸਤਤ ਅਤੇ ਸ਼ੋਭਾ ਗਾਈ ਹੈ, ਪਰ ਪ੍ਰਸਤੁਤ ਚੰਡੀ-ਚਰਿਤ੍ਰ ਦੇ ਕਰਤਾ ਨੇ ਇਸ ਨੂੰ ਕੇਵਲ ਪੰਜ ਛੰਦਾਂ (53-57) ਵਿਚ ਸਮਾਪਤ ਕੀਤਾ ਹੈ। ਮੂਲ-ਕਥਾ ਵਿਚ ਦੇਵੀ ਪਾਸ ਜਾਣ ਤੋਂ ਪਹਿਲਾਂ ਇੰਦਰ ਆਦਿ ਦੇਵਤਿਆਂ ਦਾ ਸ਼ੁੰਭ-ਨਿਸ਼ੁੰਭ ਨਾਲ ਹੋਇਆ ਯੁੱਧ ਵਰਣਿਤ ਨਹੀਂ ਹੈ। ਇਸ ਤੋਂ ਛੁਟ, ਮੂਲ-ਕਥਾ ਅੰਦਰ ਦੇਵੀ ਨੂੰ ਪਹਿਲਾਂ ਦੇਖਣ ਵਾਲੇ ਦੋ ਦੈਤ ਚੰਡ ਅਤੇ ਮੁੰਡ ਹਨ, ਪਰੰਤੂ ਉਹ ਦੇਵੀ ਨੂੰ ਕੋਈ ਸੁਝਾਵ ਦਿਤੇ ਬਿਨਾ ਸਿਧੇ ਸ਼ੁੰਭ ਨੂੰ ਸੂਚਿਤ ਕਰਦੇ ਹਨ। ਸਮਾਚਾਰ ਮਿਲਣ ਤੇ ਸ਼ੁੰਭ ਸੁਗ੍ਰੀਵ ਨਾਂ ਦੇ ਮਹਾਦੈਂਤ ਨੂੰ ਦੇਵੀ ਕੋਲ ਦੂਤ ਰੂਪ ਵਿਚ ਭੇਜਦਾ ਹੈ (ਅ: 85/54) ਜਿਸਨੂੰ ਦੇਵੀ ਆਪਣੀ ਪ੍ਰਤਿਗਿਆ ਦਸਦੀ ਹੈ (ਅ: 85/68–70)। ਦੂਤ ਦੇ ਮੁੜਨ ਤੇ ਕ੍ਰੋਧਿਤ ਸ਼ੁੰਭ ਆਪਣੇ ਸੈਨਾਪਤੀ ਧੂਮ੍ਰਲੋਚਨ ਨੂੰ ਦੇਵੀ ਨੂੰ ਪਕੜਨ ਲਈ ਭੇਜਦਾ ਹੈ (ਅ:86/1–4), ਜਿਸ ਨੂੰ ਦੇਵੀ ਆਪਣੀ ਹੁੰਕਾਰ ਨਾਲ ਹੀ ਭਸਮ ਕਰ ਦਿੰਦੀ ਹੈ (ਅ:/86/9) ਅਤੇ ਉਸ ਤੋਂ ਬਾਦ ਦੇਵੀ ਦਾ ਵਾਹਨ ਸ਼ੇਰ ਦੈਂਤਾਂ ਦੀ ਸੈਨਾ ਦਾ ਸੰਘਾਰ ਕਰਦਾ ਹੈ (ਅ: 86/11–15)।

89. ਚੌਥਾ ਅਧਿਆਇ (ਛੰਦ 101–116) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 86ਵਾਂ (16–20) ਅਤੇ 87ਵਾਂ ਅਧਿਆਇ ਹੈ। ਮੂਲ-ਕਥਾ ਵਿਚ ਸੁੰਭ ਨੂੰ ਧੂਮ੍ਰਲੋਚਨ ਦੇ ਮਾਰੇ ਜਾਣ ਸੰਬੰਧੀ ਸਮਾਚਾਰ ਮਿਲਣ ਦਾ ਸਪੱਸ਼ਟ ਉਲੇਖ ਨਹੀਂ ਹੈ। ਉਥੇ ਚੰਡ ਅਤੇ ਮੁੰਡ ਦਾ ਯੁੱਧ ਦੇਵੀ ਭਗਵਤੀ ਨਾਲ ਨਹੀਂ ਹੁੰਦਾ, ਸਗੋਂ ਉਸ ਦੇ ਮੱਥੇ ਵਿਚੋਂ ਪ੍ਰਗਟ ਹੋਈ ਭਿਆਨਕ ਮੁਖ ਵਾਲੀ ਕਾਲੀ ਨਾਲ ਹੁੰਦਾ ਹੈ (ਅ: 87/5) ਅਤੇ ਕਾਲੀ ਚੰਡ ਅਤੇ ਮੁੰਡ ਨੂੰ ਮਾਰਕੇ ਉਨ੍ਹਾਂ ਦਾ ਸਿਰ ਭਗਵਤੀ ਦੇ ਸਾਹਮਣੇ ਸੁੱਟਦੀ ਹੈ। ਨਾਲ ਹੀ ਉਹ ਇਹ ਵੀ ਵਰ ਦਿੰਦੀ ਹੈ ਕਿ ਹੁਣ ਸੁੰਭ-ਨਿਸੁੰਭ ਦਾ ਬਧ ਦੁਰਗਾ ਆਪਣੇ ਹੱਥ ਨਾਲ ਕਰੇਗੀ (ਅ: 87/23)।

90. ਪੰਜਵਾਂ ਅਧਿਆਇ (ਛੰਦ 117-172) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 88ਵਾਂ ਅਧਿਆਇ ਹੈ। ਮੂਲ-ਕਥਾ ਵਿਚ ਚੰਡ ਅਤੇ ਮੁੰਡ ਦੇ ਮਾਰੇ ਜਾਣ ਤੋਂ ਬਾਦ ਰਕਤਬੀਜ ਨੂੰ ਤੁਰੰਤ ਯੁੱਧ ਲਈ ਨਹੀਂ ਭੇਜਿਆ ਜਾਂਦਾ, ਸਗੋਂ ਸੁੰਭ-ਨਿਸੁੰਭ ਆਪਣੇ ਨਾਲ ਉਦਾਯੁੱਧ, ਕੰਬੂ, ਕੋਟੀਵੀਰਯ, ਧੂਮ੍ਰ, ਕਾਲਕ, ਮੌਰਯ, ਦੁਰਹ੍ਰਿਦ ਆਦਿ ਦੈਂਤਾਂ ਨੂੰ ਨਾਲ ਲੈ ਕੇ ਆਪ ਯੁੱਧ ਭੂਮੀ ਵਿਚ ਜਾਂਦੇ ਹਨ (ਅ: 88/3-5)। ਦੁਰਗਾ ਦੇ ਨਾਲ ਬ੍ਰਹਮਾ, ਮਹਾਦੇਵ, ਵਿਸ਼ਨੂੰ, ਨਰਸਿੰਘ, ਇੰਦਰ ਆਦਿ ਦੀਆਂ ਸ਼ਕਤੀਆਂ ਸ਼ਾਮਲ ਹੋ ਜਾਂਦੀਆਂ ਹਨ (ਅ: 88/12)। ਦੁਰਗਾ ਨੇ ਸ਼ਿਵਜੀ ਨੂੰ ਸੁੰਭ ਪਾਸ ਦੂਤ ਬਣਾ ਕੇ ਭੇਜਿਆ ਕਿ ਉਹ ਯੁੱਧ ਛੱਡ ਕੇ ਪਾਤਾਲ ਵਿਚ ਚਲਾ ਜਾਵੇ, ਪਰ ਸੁੰਭ ਨਾ ਮੰਨਿਆ। ਤਦੁਪਰੰਤ ਘੋਰ ਯੁੱਧ ਹੋਇਆ ਜਿਸ ਵਿਚ ਸਾਰੇ ਦੇਵਤਿਆਂ ਦੀਆਂ ਸ਼ਕਤੀਆਂ ਨੇ ਭਾਗ ਲਿਆ। ਦੈਂਤਾਂ ਦੀ ਹਾਲਤ ਨੂੰ ਚਿੰਤਾਜਨਕ ਵੇਖ ਕੇ ਰਕਤਬੀਜ ਯੁੱਧ ਭੂਮੀ ਵਿਚ ਕੁਦ ਪਿਆ (ਅ: 88/39)। ਪ੍ਰਸਤੁਤ ਚੰਡੀ ਚਰਿਤ੍ਰ ਵਿਚ ਯੁੱਧ ਦਾ ਅਧਿਕ ਵਰਣਨ ਹੋਇਆ ਹੈ ਅਤੇ ਅਮਾਨਵੀ ਸ਼ਕਤੀਆਂ ਦੀ ਅਣਹੋਂਦ ਦੇ ਕਾਰਣ ਇਹ ਯੁੱਧ ਸੁਭਾਵਿਕ ਵੀ ਅਧਿਕ ਹੈ।

91. ਛੇਵਾਂ ਅਧਿਆਇ (ਛੰਦ 173-202) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 89ਵਾਂ ਅਧਿਆਇ ਹੈ। ਮੂਲ-ਕਥਾ ਵਿਚ ਸੁੰਭ ਨਿਸੁੰਭ ਨੂੰ ਦੇਵੀ ਨਾਲ ਯੁੱਧ ਕਰਨ ਲਈ ਨਹੀਂ ਭੇਜਦਾ, ਸਗੋਂ ਦੋਵੇਂ ਮਿਲ ਕੇ ਯੁੱਧ ਕਰਦੇ ਹਨ। ਉਸੇ ਯੁੱਧ ਵਿਚ ਚੰਡੀ ਦੇ ਸੁੱਟੇ ਸ਼ੂਲ ਨਾਲ ਨਿਸੁੰਭ ਦੀ ਛਾਤੀ ਵਿਚੋਂ ਇਕ ਹੋਰ ਵੀਰ ਦੈਂਤ ਉਤਪੰਨ ਹੋ ਜਾਂਦਾ ਹੈ (ਅ: 89/33)। ਅੰਤ ਵਿਚ ਨਿਸੁੰਭ ਦੇਵੀ ਦੁਆਰਾ ਮਾਰਿਆ ਜਾਂਦਾ ਹੈ। ਮੂਲ-ਕਥਾ ਵਿਚ ਦੇਵੀ ਨੂੰ ਘੇਰਨ ਦਾ ਪ੍ਰਸੰਗ ਤਾਂ ਨਹੀਂ ਹੈ ਪਰ ਯੁੱਧ ਭੂਮੀ ਵਿਚ ਦੇਵੀ ਨੂੰ ਦੇਵ-ਸ਼ਕਤੀਆਂ ਦਾ ਸਹਿਯੋਗ ਅਵੱਸ਼ ਪ੍ਰਾਪਤ ਹੈ। ਪ੍ਰਸਤੁਤ ਚੰਡੀ ਚਰਿਤ੍ਰ ਦਾ ਯੁੱਧ ਵਰਣਨ ਮੂਲ-ਕਥਾ ਦੀ ਤੁਲਨਾ ਵਿਚ ਅਧਿਕ ਸੁੰਦਰ ਅਤੇ ਸਜੀਵ ਹੈ।

92. ਸਤਵਾਂ ਅਧਿਆਇ (ਛੰਦ 203-224) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 90ਵਾਂ ਅਧਿਆਇ ਹੈ । ਮੂਲ-ਕਥਾ ਵਿਚ ਸ਼ੁੰਭ ਪਹਿਲਾਂ ਤੋਂ ਹੀ ਯੁੱਧ ਭੂਮੀ ਵਿਚ ਮੌਜੂਦ ਸੀ । ਇਨ੍ਹਾਂ ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਵਿਚ ਸਮਾਨਤਾ ਹੈ । ਪਰ ਵਿਵਰਣ ਵਿਚ ਕਿਤੇ ਕਿਤੇ ਥੋੜਾ ਅੰਤਰ ਹੈ ।

93. ਅਠਵਾਂ ਅਧਿਆਇ (ਛੰਦ 225-233) : ਦੈਤਾਂ ਦੀ ਹਾਰ ਉਤੇ ਦੇਵਤਿਆਂ ਦਾ ਦੇਵੀ ਦੀ ਉਸਤਤ ਕਰਨਾ,ਉਸ ਨੂੰ ਵਿਜਯ-ਤਿਲਕ ਦੇਣਾ, ਕਵੀ ਦਾ ਦੇਵੀ ਕੋਲੋਂ ਵਰ ਮੰਗਣਾ ਅਤੇ ਕਥਾ ਦੇ ਮਹੱਤਵ ਦਾ ਵਰਣਨ ਕਰਨਾ—ਇਨ੍ਹਾਂ ਘਟਨਾਵਾਂ ਦਾ ਇੰਨ ਬਿਨ ਉਲੇਖ ਮੂਲ-ਕਥਾ ਵਿਚ ਕਿਤੇ ਵੀ ਨਹੀਂ, ਪਰੰਤੂ ਇਨ੍ਹਾਂ ਦੀ ਧੁਨੀ ਮਾਰਕੰਡੇ ਪੁਰਾਣ ਦੇ 91ਵੇਂ ਅਤੇ 92ਵੇਂ ਅਧਿਆਇਆਂ ਵਿਚ ਅਵੱਸ਼ ਸੁਣਾਈ ਪੈਂਦੀ ਹੈ ।

94. ਉਕਤ ਵਿਵੇਚਨ ਤੋਂ ਇਹ ਸਪੱਸ਼ਟ ਹੈ ਕਿ ਇਸ ਚਰਿਤ੍ਰ ਕਥਾ ਦਾ ਸਰੋਤ ਮਾਰਕੰਡੇ ਪੁਰਾਣ ਦੀ ਦੁਰਗਾ-ਸਪਤਸ਼ਤੀ ਹੈ । ਦੋਹਾਂ ਪ੍ਰਸੰਗਾਂ ਦੀਆਂ ਪ੍ਰਧਾਨ ਘਟਨਾਵਾਂ ਤਾਂ ਸਮਾਨ ਹਨ, ਪਰ ਅਭਿਵਿਅਕਤੀ ਸੰਬੰਧੀ ਅੰਤਰ ਸਭ ਥਾਂ ਹੈ । ਇਸ ਤੋਂ ਛੁਟ, ਦੇਵੀ ਦੀ ਉਤਪੱਤੀ ਦਾ ਜੋ ਵਰਣਨ ਮੂਲ-ਕਥਾ ਵਿਚ ਵਿਸਥਾਰ ਸਹਿਤ ਹੋਇਆ ਹੈ, ਪ੍ਰਸਤੁਤ ਕਥਾ ਵਿਚ ਉਸ ਦੀ ਅਣਹੋਂਦ ਹੈ । ਦੋਹਾਂ ਪ੍ਰਸੰਗਾਂ ਦੀਆਂ ਯੁੱਧ ਪ੍ਰਨਾਲੀਆਂ ਬਿਲਕੁਲ ਭਿੰਨ ਹਨ । ਚੰਡੀ ਚਰਿਤ੍ਰ ਦੀ ਯੁੱਧ ਪ੍ਰਨਾਲੀ ਅਧਿਕ ਸਜੀਵ ਅਤੇ ਸਾਮਿਅਕ ਪ੍ਰਭਾਵਾਂ ਨਾਲ ਯੁਕਤ ਹੈ ।

(ਅ) ਚੰਡੀ ਚਰਿਤ੍ਰ (੨)

95. ਇਸ ਕਥਾ ਦੇ ਸਰੋਤ ਬਾਰੇ ਕਵੀ ਨੇ ਕੋਈ ਸੰਕੇਤ ਨਹੀਂ ਕੀਤਾ। ਇਹੀ ਕਾਰਣ ਹੈ ਕਿ ਭਿੰਨ ਭਿੰਨ ਸਰੋਤਾਂ ਦੀ ਕਲਪਨਾ ਕੀਤੀ ਜਾਂਦੀ ਰਹੀ ਹੈ ।* ਅਸਲ ਵਿਚ, ਇਹ ਚਰਿਤ੍ਰ ਦੇਵੀ ਭਾਗਵਤ ਪੁਰਾਣ (ਸਕੰਧ 5/ਅਧਿਆਇ 2-35) ਵਿਚ ਵਰਣਿਤ ਦੇਵੀ ਪ੍ਰਸੰਗ ਦੇ ਮੁਕਾਬਲੇ ਤੇ ਮਾਰਕੰਡੇ ਪੁਰਾਣ ਦੀ ਦੁਰਗਾ ਸਪਤਸ਼ਤੀ ਦੇ ਜ਼ਿਆਦਾ ਨੇੜੇ ਹੈ । ਇਸ ਵਾਸਤੇ ਇਸ ਚੰਡੀ ਚਰਿਤ੍ਰ ਦਾ ਸਰੋਤ ਵੀ ਮਾਰਕੰਡੇ ਪੁਰਾਣ ਹੀ ਸਿੱਧ ਹੁੰਦਾ ਹੈ । ਇਥੇ ਇਹ ਖ਼ਾਸ ਜ਼ਿਕਰ ਯੋਗ ਹੈ ਕਿ ਇਸ ਚਰਿਤ੍ਰ ਵਿਚ ਯੁੱਧ ਦਾ ਹੀ ਵਿਸਥਾਰ ਪੂਰਵਕ

* (1) ਦੇਵੀ ਭਾਗਵਤ (ਸਕੰਧ 21, ਅਧਿਆਇ 35), ਦਸ਼ਮ ਗ੍ਰੰਥ ਸਟੀਕ (ਨਰੈਣ ਸਿੰਘ) ਪੰ-367

(2) ਦੁਰਗਾ ਸਪਤਸ਼ਤੀ (ਅਧਿਆਇ 81-94); ਦੀ ਪੋਇਟਰੀ ਆਫ ਦੀ ਦਸਮ ਗ੍ਰੰਥ (ਆਸ਼ਟਾ), ਪੰ:-50

(3) ਮਾਰਕੰਡੇ ਪੁਰਾਣ; ਸਿਖ ਰਿਵੀਊ (ਤ੍ਰਿਲੋਚਨ ਸਿੰਘ) ਮਈ 1955, ਪੰ:-36-37.

(4) ਦੇਵੀ ਭਾਗਵਤ (12ਵਾਂ ਸਕੰਧ) ਕੋਸ਼ ਸ਼੍ਰੀ ਦਸਮ ਗ੍ਰੰਥ ਸਾਹਿਬ (ਲਾਲ ਸਿੰਘ), ਪੰ:-147

ਵਰਣਨ ਹੋਇਆ ਹੈ, ਕਥਾ ਦੇ ਸੂਖਮ ਜੇਹੇ ਧਾਗੇ ਤਾਂ ਕੇਵਲ ਯੁਧ ਦੇ ਪ੍ਰਸੰਗਾਂ ਨੂੰ ਹੀ ਆਪਸ ਵਿਚ ਜੋੜਦੇ ਹਨ।

96. ਪਹਿਲਾ ਅਧਿਆਇ (ਛੰਦ 1-38) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 82 ਵਾਂ ਅਤੇ 83 ਵਾਂ ਅਧਿਆਇ ਹੈ। ਮੂਲ-ਕਥਾ ਵਿਚ ਹਾਰੇ ਹੋਏ ਦੇਵਤਾ ਪਹਿਲਾਂ ਬ੍ਰਹਮਾ ਕੋਲ ਅਤੇ ਫਿਰ ਉਸ ਨੂੰ ਨੇਤਾ ਬਣਾਕੇ ਵਿਸ਼ਨੂੰ ਪਾਸ ਗਏ । ਉਨ੍ਹਾਂ ਨੂੰ ਆਪਣਾ ਬ੍ਰਿਤਾਂਤ ਸੁਣਾ ਕੇ ਮਹਿਖਾਸੁਰ ਨੂੰ ਮਾਰਨ ਲਈ ਪ੍ਰਾਰਥਨਾ ਕੀਤੀ । ਇਹ ਸੁਣਦਿਆਂ ਹੀ ਕ੍ਰੋਧਿਤ ਵਿਸ਼ਨੂੰ ਅਤੇ ਬ੍ਰਹਮਾ ਤੇ ਮਹਾਂਦੇਵ ਦੇ ਮੂੰਹਾਂ ਤੋਂ ਤੇਜ ਨਿਕਲਿਆ ਅਤੇ ਹੋਰ ਦੇਵਤਿਆਂ ਦੇ ਸ਼ਰੀਰਾਂ ਤੋਂ ਵੀ ਅਜਿਹਾ ਹੀ ਤੇਜ ਨਿਕਲਿਆ, ਜਿਸ ਨੇ ਆਖਰ ਨੂੰ ਤ੍ਰਿਗੁਣਾ-ਦੇਵੀ ਦਾ ਰੂਪ ਧਾਰਨ ਕੀਤਾ (ਅਧਿਆਇ 82/3-12), ਇਹ ਵਰਣਨ ਪ੍ਰਸਤੁਤ ਪ੍ਰਸੰਗ ਅੰਦਰ ਨਹੀਂ ਹੈ। ਮੂਲ-ਕਥਾ ਵਿਚ ਦੈਤ-ਦਲ ਦੇ ਸੈਨਾਪਤੀਆਂ—ਚਿਕਸੁਰ (ਅਧਿਆਇ 83/1-9), ਚਾਮਰ (ਅਧਿਆਇ 831/10-15), ਬਿੜਲਾਛ (ਅ: 83 /19) ਨਾਲ ਯੁੱਧ ਦਾ ਵਰਣਨ ਵਿਸਥਾਰ ਪੂਰਬਕ ਹੈ ਅਤੇ ਦੇਵੀ ਦੇ ਸੁਆਸਾਂ ਤੋਂ ਗਣਾਂ ਦੀ ਉਤਪੱਤੀ ਅਤੇ ਉਨ੍ਹਾਂ ਦਾ ਯੁੱਧ ਵੀ ਵਿਖਾਇਆ ਗਿਆ ਹੈ । ਮਹਿਖਾਸੁਰ ਦੇਵੀ ਨਾਲ ਦੁਅੰਦ ਯੁੱਧ ਕਰਨ ਸਮੇਂ ਕਈ ਰੂਪ ਬਦਲਦਾ ਹੈ (ਅ: 83/27–39) ਅਤੇ ਉਥੇ ਦੇਵੀ ਨੂੰ ਮਦਿਰਾ (ਸ਼ਰਾਬ) ਵੀ ਪਿਲਾਈ ਗਈ ਹੈ (ਅ: 83/33,36), ਪਰ ਵਿਚਾਰਾਧੀਨ ਚੰਡੀ ਚਰਿਤ੍ਰ ਵਿਚ ਇਨ੍ਹਾਂ ਘਟਨਾਵਾਂ ਦਾ ਜ਼ਿਕਰ ਨਹੀਂ ਹੈ ।

97. ਦੂਜਾ ਅਧਿਆਇ (39–64) : ਦੇਵਤਿਆਂ ਦਾ ਦੇਵੀ ਦੀ ਉਸਤਤ ਕਰਨਾ ਅਤੇ ਦੇਵੀ ਦਾ ਅੰਤਰ -ਧਿਆਨ ਹੋਣਾ ਇਸ ਘਟਨਾ ਦਾ ਆਧਾਰ ਮਾਰਕੰਡੇ ਪੁਰਾਣ ਦਾ 84ਵਾਂ ਅਧਿਆਇ ਹੈ ਅਤੇ ਸ਼ੁਭ-ਨਿਸ਼ੰਭ ਦੇ ਡਰ ਤੋਂ ਦੌੜ ਕੇ ਦੇਵਤਿਆਂ ਦਾ ਦੇਵੀ ਦੀ ਸ਼ਰਣ ਵਿਚ ਜਾਣਾ—ਇਸ ਘਟਨਾ ਦਾ ਵਰਣਨ ਮੂਲ ਕਥਾ ਦੇ 85ਵੇਂ ਅਧਿਆਇ (ਸ਼ਲੋਕ 1–6) ਵਿਚ ਹੋਇਆ ਹੈ। ਇਸ ਤੋਂ ਪਿੱਛੋਂ ਮੂਲ-ਕਥਾ ਦੇ ਇਸ ਅਧਿਆਇ ਵਿਚ ਜੋ ਵਿਵਰਣ ਅਤੇ ਘਟਨਾਵਾਂ ਮਿਲਦੀਆਂ ਹਨ [1] ਉਨ੍ਹਾਂ ਦੀ ਪ੍ਰਸਤੁਤ ਚਰਿਤ੍ਰ ਪ੍ਰਸੰਗ ਵਿਚ ਅਣਹੋਂਦ ਹੈ । ਦੇਵੀ ਦਾ ਦੈਤਾਂ ਨਾਲ ਯੁੱਧ ਅਤੇ ਦੈਤ ਸੈਨਾਪਤੀ ਧੂਮ੍ਰਨੈਨ ਦਾ ਮਾਰਿਆ ਜਾਣਾ—ਇਨ੍ਹਾਂ ਘਟਨਾਵਾਂ ਦਾ ਆਧਾਰ ਮਾਰਕੰਡੇ ਪੁਰਾਣ ਦਾ 86ਵਾਂ ਅਧਿਆਇ (ਸ਼ਲੋਕ 1–16) ਹੈ, ਪਰ ਮੂਲ ਪ੍ਰਸੰਗ ਵਿਚ ਧੂਮ੍ਰਲੋਚਨ ਦੇਵੀ ਨਾਲ ਯੁੱਧ ਕਰਨ ਸਮੇਂ ਨਹੀਂ ਮਰਦਾ, ਸਗੋਂ ਉਸ ਦੀ ਹੁੰਕਾਰ ਨਾਲ ਹੀ ਭਸਮ ਹੋ ਜਾਂਦਾ ਹੈ (ਅ: 86/9) । ਤਦੁਪਰੰਤ ਦੇਵੀ ਦਾ ਸ਼ੇਰ ਨੇਤਾ-ਹੀਨ ਸੈਨਾ ਦਾ ਸੰਘਾਰ ਕਰਦਾ ਹੈ (ਅ: 86/11-15) ।

98. ਤੀਜਾ ਅਧਿਆਇ (65-77) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 86ਵਾਂ (ਸ਼ਲੋਕ 17–20) ਅਤੇ 87ਵਾਂ ਅਧਿਆਇ ਹੈ। ਮੂਲ-ਕਥਾ ਵਿਚ ਕਾਲੀ

---

1. ਦੇਖੋ ਇਹੀ ਅਧਿਆਇ, ਚੰਡੀ ਚਰਿਤ੍ਰ (ਉਕਤੀ ਬਿਲਾਸ)—ਤੁਲਨਾਤਮਕ ਅਧਿਐਨ ਪੈਰਾ 88.

ਦੁਆਰਾ ਅਸੁਰ ਪੱਖ ਦੇ ਸੈਨਿਕਾਂ ਦੇ ਖਾਧੇ ਜਾਣ ਦਾ ਵਰਨਨ ਵਿਸਥਾਰ ਪੂਰਵਕ ਕੀਤਾ ਗਿਆ ਹੈ। ਉਥੇ ਕਾਲੀ ਚੰਡ ਅਤੇ ਮੁੰਡ ਦੇ ਸਿਰਾਂ ਨੂੰ ਕੱਟ ਕੇ ਦੁਰਗਾ ਨੂੰ ਬਲੀ ਚੜ੍ਹਾਂਦੀ ਹੈ ਅਤੇ ਉਸ ਨੂੰ ਸ਼ੁੰਭ, ਨਿਸ਼ੁੰਭ ਨੂੰ ਆਪਣੇ ਹੱਥਾਂ ਨਾਲ ਮਾਰਨ ਦਾ ਵਰਦਾਨ ਵੀ ਦਿੰਦੀ ਹੈ (ਅ: 87 / 23), ਪਰ ਅਜਿਹਾ ਵਿਵਰਣ ਪ੍ਰਸਤੁਤ ਚਰਿਤ੍ਰ ਵਿਚ ਨਹੀਂ ਦਿਤਾ ਗਿਆ।

99. ਚੌਥਾ ਅਧਿਆਇ (78-122) : ਇਸ ਪ੍ਰਸੰਗ ਦੀਆਂ ਘਟਨਾਵਾਂ ਦਾ ਆਧਾਰ ਮਾਰਕੰਡੇ ਦਾ 88ਵਾਂ ਅਧਿਆਇ ਹੈ। ਮੂਲ-ਕਥਾ ਵਿਚ ਚੰਡ-ਮੁੰਡ ਦੇ ਮਾਰੇ ਜਾਣ ਉਤੇ ਸ਼ੁੰਭ ਅਤੇ ਨਿਸ਼ੁੰਭ ਆਪ ਪੂਰੇ ਦਲਬਲ ਸਹਿਤ ਯੁੱਧ ਭੂਮੀ ਵਿਚ ਆਉਂਦੇ ਹਨ (ਅ: 88/3-5)। ਦੂਜੇ ਪਾਸੇ ਦੁਰਗਾ ਨਾਲ ਅਨੇਕ ਪ੍ਰਕਾਰ ਦੀਆਂ ਸ਼ਕਤੀਆਂ ਸ਼ਾਮਿਲ ਹਨ। (ਅ: 88/12)। ਘੋਰ ਯੁੱਧ ਵਿਚ ਦੈਤਾਂ ਦੀ ਹਾਰ ਹੁੰਦੀ ਵੇਖ ਕੇ ਹੀ ਗੁੱਸੇ ਵਿਚ ਆਇਆ ਰਕਤਬੀਜ ਯੁੱਧ ਆਰੰਭ ਕਰਦਾ ਹੈ (ਅ: 88/39), ਨਾ ਕਿ ਸ਼ੁੰਭ ਅਤੇ ਨਿਸ਼ੁੰਭ ਉਸ ਨੂੰ ਭੇਜਦੇ ਹਨ। ਇਸ ਚੰਡੀ ਚਰਿਤ੍ਰ ਵਿਚ ਮੂਲ-ਕਥਾ ਦੀ ਤੁਲਨਾ ਵਿਚ ਯੁੱਧ ਦਾ ਵਰਣਨ ਬਹੁਤ ਅਧਿਕ ਅਤੇ ਸਜੀਵ ਰੂਪ ਵਿਚ ਕੀਤਾ ਗਿਆ ਹੈ।

100. ਪੰਜਵਾਂ ਅਧਿਆਇ (123-156): ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 89ਵਾਂ ਅਧਿਆਇ ਹੈ। ਮੂਲ-ਕਥਾ ਵਿਚ ਸ਼ੁਭ ਅਤੇ ਨਿਸ਼ੁੰਭ ਦੋਵੇਂ ਦੇਵੀ ਨਾਲ ਯੁੱਧ ਕਰਦੇ ਹਨ। ਨਿਸ਼ੁੰਭ ਦੇ ਬੇਹੋਸ਼ ਹੋ ਜਾਣ ਤੇ ਸ਼ੁੰਭ ਇਕੱਲਾ ਹੀ ਯੁੱਧ ਕਰਦਾ ਰਹਿੰਦਾ ਹੈ, ਪਰ ਨਿਸ਼ੁੰਭ ਸਚੇਤ ਹੋ ਕੇ ਫਿਰ ਯੁੱਧ ਆਰੰਭ ਕਰ ਦਿੰਦਾ ਹੈ ਅਤੇ ਅੰਤ ਵਿਚ ਦੇਵੀ ਦੁਆਰਾ ਮਾਰਿਆ ਜਾਂਦਾ ਹੈ। ਪ੍ਰਸਤੁਤ ਚਰਿਤ੍ਰ ਵਿਚ ਅਜਿਹਾ ਵਰਣਨ ਨਹੀਂ ਹੈ।

101. ਛੇਵਾਂ ਅਧਿਆਇ (157-219) : ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 90ਵਾਂ ਅਧਿਆਇ ਹੈ। ਪਰ ਘਟਨਾ-ਸਮਾਨਤਾ ਬਹੁਤ ਘਟ ਹੈ। ਮੂਲ-ਕਥਾ ਵਿਚ ਸ਼ਿਵ ਨੂੰ ਦੂਤ ਬਣਾ ਕੇ ਭੇਜਣ ਵਾਲੀ ਘਟਨਾ ਦਾ ਵਰਣਨ ਅਸਲ ਵਿਚ ਰਕਤਬੀਜ ਪ੍ਰਸੰਗ (ਅ: 88/27) ਵਿਚ ਹੋਇਆ ਹੈ।

102. ਸਤਵਾਂ ਅਧਿਆਇ (219-256) : ਦੇਵਤਿਆਂ ਦਾ ਦੇਵੀ ਦਾ ਧੰਨਵਾਦ ਕਰਨਾ, ਉਸ ਨੂੰ ਵਿਜਯ ਤਿਲਕ ਦੇਣਾ ਅਤੇ ਉਸ ਦੀ ਉਸਤਤ ਕਰਨਾ — ਇਨ੍ਹਾਂ ਘਟਨਾਵਾਂ ਦਾ ਆਧਾਰ ਮਾਰਕੰਡੇ ਪੁਰਾਣ ਦਾ 91 ਅਧਿਆਇ ਹੈ। ਤਿਲਕ ਦੇਣ ਵਾਲੀ ਘਟਨਾ ਦਾ ਮੂਲ-ਕਥਾ ਵਿਚ ਜ਼ਿਕਰ ਨਹੀਂ ਹੈ। ਦੇਵੀ ਉਸਤਤ ਮੂਲ-ਕਥਾ (ਅ: 91/2-34) ਵਿਚ ਵਰਣਿਤ ਹੈ, ਪਰ ਇਸ ਚਰਿਤ੍ਰ ਦੀ ਦੇਵੀ-ਉਸਤਤ ਉਸ ਤੋਂ ਸੁਤੰਤਰ ਹੈ।

103. ਅਠਵਾਂ ਅਧਿਆਇ (257-266) : ਇਸ ਵਿਚ ਪ੍ਰਸਤੁਤ ਚਰਿਤ੍ਰ ਦਾ ਮਾਹਾਤਮ ਵਰਣਿਤ ਹੈ। ਇਸ ਦਾ ਆਧਾਰ ਮਾਰਕੰਡੇ ਪੁਰਾਣ ਦਾ 92ਵਾਂ ਅਧਿਆਇ ਹੈ।

ਮੂਲ-ਕਥਾ ਵਿਚ ਦੇਵੀ ਦੇਵਤਿਆਂ ਨੂੰ ਆਪਣੇ ਸਤੋਤ੍ਰਾਂ ਦਾ ਮਾਹਾਤਮ ਆਪ ਦਸਦੀ ਹੈ (ਅ: 92/1-29), ਪਰ ਪ੍ਰਸਤੁਤ ਪ੍ਰਸੰਗ ਵਿਚ ਮਾਹਾਤਮ ਸੁਤੰਤਰਤਾ ਪੂਰਵਕ ਕਹੇ ਗਏ ਹਨ।

ਸਾਰਾਂਸ਼ ਇਹ ਹੈ ਕਿ ਪ੍ਰਸਤੁਤ ਚਰਿਤ੍ਰ ਦਾ ਸਰੋਤ ਵੀ ਮਾਰਕੰਡੇ ਪੁਰਾਣ ਦੀ ਦੁਰਗਾ ਸਪਤਸ਼ਤੀ' ਹੈ। ਚੰਡੀ ਚਰਿਤ੍ਰ ਦੇ ਕਵੀ ਦਾ ਵਿਸ਼ੇਸ਼ ਮੋਹ ਯੁੱਧ ਵਰਣਨ ਵਿਚ ਰਿਹਾ ਹੈ। ਕਥਾ-ਸੂਤਰ ਤਾਂ ਕੇਵਲ ਯੁੱਧ ਘਟਨਾਵਾਂ ਨੂੰ ਪਰਸਪਰ ਜੋੜਨ ਲਈ ਵਰਤੇ ਗਏ ਹਨ। ਕਈ ਇਕ ਥਾਂਵਾਂ ਤੇ ਕਵੀ ਮੂਲ-ਕਥਾ ਤੋਂ ਹਟਿਆ ਵੀ ਹੈ, ਵਿਸ਼ੇਸ਼ ਕਰਕੇ ਰਕਤਬੀਜ, ਮਹਿਖਾਸੁਰ ਦੇ ਯੁੱਧ ਪ੍ਰਸੰਗਾਂ ਵਿਚ।

### (ੲ) ਵਾਰ ਦੁਰਗਾ ਕੀ

104. ਇਹ ਵਾਰ ਵੀ ਪਿਛਲੇ ਦੋ ਚੰਡੀ-ਚਰਿਤ੍ਰਾਂ ਵਾਂਗ ਮਾਰਕੰਡੇ ਪੁਰਾਣ ਦੀ ਦੁਰਗਾ ਸਪਤਸ਼ਤੀ ਤੇ ਆਧਾਰਿਤ ਹੈ। ਆਧਾਰ ਕਥਾ ਤੋਂ ਕੇਵਲ ਪ੍ਰਧਾਨ ਘਟਨਾਵਾਂ, ਜਿਵੇਂ— ਮਹਿਖਾਸੁਰ ਤੋਂ ਇੰਦਰ ਦਾ ਹਾਰਨਾ, ਇੰਦਰ ਦੀ ਦੁਰਗਾ ਪਾਸ ਸਹਾਇਤਾ ਅਰਥ ਪੁਕਾਰ, ਦੁਰਗਾ ਦਾ ਸਹਾਇਤਾ ਲਈ ਵਿਸ਼ਵਾਸ ਦਿਵਾਉਣਾ, ਮਹਿਖਾਸੁਰ ਬਧ, ਸ਼ੁੰਭ ਨਿਸ਼ੁੰਭ ਦੀ ਰਣ ਸੱਜਾ, ਧੂਮ੍ਰ ਲੋਚਨ ਦਾ ਦੇਵੀ ਨਾਲ ਯੁੱਧ ਅਤੇ ਉਸ ਦਾ ਬਧ, ਤਦੁਪਰੰਤ ਚੰਡ ਅਤੇ ਮੁੰਡ ਦਾ ਦੇਵੀ ਨਾਲ ਯੁੱਧ ਅਤੇ ਉਨ੍ਹਾਂ ਦੋਹਾਂ ਦਾ ਬਧ, ਅੰਤ ਵਿਚ ਸ਼ੁੰਭ-ਨਿਸ਼ੁੰਭ ਅਤੇ ਦੇਵੀ ਦਾ ਯੁੱਧ, ਦੈਂਤਾਂ ਦੀ ਹਾਰ, ਦੇਵਤਿਆਂ ਦਾ ਦੁਰਗਾ ਦਾ ਧੰਨਵਾਦ ਅਤੇ ਉਸਤਤ ਕਰਨਾ—ਨੂੰ ਗ੍ਰਹਿਣ ਕੀਤਾ ਗਿਆ ਹੈ, ਬਾਕੀ ਸਭ ਸਾਮਿਅਕ ਪ੍ਰਨਾਲੀ ਅਨੁਸਾਰ ਘੋਰ ਯੁੱਧ (ਸੰਘਰਸ਼ ਪੱਖ) ਦਾ ਵਰਣਨ ਹੈ। ਪ੍ਰਸਤੁਤ ਵਾਰ ਵਿਚ ਕਥਾ-ਵਿਵਰਣ ਦੇ ਅਭਾਵ ਕਾਰਣ ਵਿਸਤ੍ਰਿਤ ਤੁਲਨਾਤਮਕ ਅਧਿਐਨ ਲਈ ਗੁੰਜਾਇਸ਼ ਨਹੀਂ ਹੈ।

### (ਸ) ਨਿਹਕਲੰਕੀ (ਕਲਕੀ) ਅਵਤਾਰ

105. ਪੁਰਾਣ ਸਾਹਿਤ ਅਨੁਸਾਰ ਕਲਕੀ ਵਿਸ਼ਨੂੰ ਦੇ ਅੰਤਿਮ ਅਵਤਾਰ ਹਨ ਅਤੇ ਕਲਿਯੁਗ ਦੇ ਅੰਤ ਵਿਚ ਇਨ੍ਹਾਂ ਦਾ ਅਵਤਾਰ ਧਾਰਨ ਕਰਨਾ ਦਸਿਆ ਗਿਆ ਹੈ। ਇਸ ਅਵਤਾਰ ਦੇ ਪ੍ਰਗਟ ਹੋਣ ਦਾ ਕਾਰਣ ਵੀ ਪਾਪ, ਦੁਰਾਚਾਰ ਆਦਿ ਦਾ ਵਾਧਾ ਹੀ ਹੈ। ਇਹੀ ਅਵਤਾਰਵਾਦ ਦਾ ਮੂਲ ਆਧਾਰ ਹੈ। ਅਠਾਰਾਂ ਪੁਰਾਣਾਂ ਵਿਚ ਇਸ ਅਵਤਾਰ ਦੀ ਵਿਸਥਾਰ ਪੂਰਵਕ ਕਥਾ ਕਿਤੇ ਵੀ ਵਰਣਿਤ ਨਹੀਂ, ਕੇਵਲ ਸੰਕੇਤ ਕਿਤੇ ਕਿਤੇ ਮਿਲਦੇ ਹਨ।[1] ਉਪ-ਪੁਰਾਣਾਂ ਵਿਚ ਕਲਕੀ ਅਵਤਾਰ ਨਾਲ ਸੰਬੰਧਿਤ ਇਕ ਕਲਕੀ ਪੁਰਾਣ

---

1. ਕਲਕੀ ਅਵਤਾਰ ਦੇ ਸੰਖੇਪ ਪ੍ਰਸੰਗ ਜਾਂ ਉਲੇਖ ਭਗਵਤ ਪੁਰਾਣ (ਸਕੰਧ 1/3; ਸਕੰਧ 2/7; ਸਕੰਧ 11/4); ਵਿਸ਼ਨੂੰ ਪੁਰਾਣ (ਅੰਸ਼ 4124), ਮਹਾਭਾਰਤ (ਸ਼ਾਂਤੀ ਪਰਵ/340 ਅਧਿਆਇ) ਭਵਿਸ਼ ਪੁਰਾਣ(ਚੌਥਾ ਖੰਡ/24-26 ਅ:), ਦੇਵੀ ਭਗਵਤ ਪੁਰਾਣ (ਸਕੰਧ 9/8) ਆਦਿ ਵਿਚ ਮਿਲਦੇ ਹਨ।

ਕਲਕੀ ਪੁਰਾਣ ਵੀ ਮਿਲਦਾ ਹੈ, ਉਸ ਵਿਚ ਇਸ ਅਵਤਾਰ ਦੀ ਕਥਾ ਦਾ ਵਿਸਥਾਰ-ਪੂਰਵਕ ਵਰਣਨ ਹੈ। ਪਰ ਪ੍ਰਸਤੁਤ ਅਵਤਾਰ-ਕਥਾ ਦੀ ਕਲਕੀ ਪੁਰਾਣ ਦੀ ਕਥਾ ਨਾਲ ਬਹੁਤ ਘਟ ਸਮਾਨਤਾ ਹੈ । ਪਾਠਕਾਂ ਦੇ ਵਿਚਾਰਾਰਥ ਹੇਠਾਂ ਅਸੀਂ ਪਹਿਲਾਂ 'ਨਿਹਕਲੰਕੀ ਅਵਤਾਰ' ਦੀਆਂ ਪ੍ਰਧਾਨ ਘਟਨਾਵਾਂ ਦਾ ਵੇਰਵਾ ਦਿਤਾ ਹੈ ਅਤੇ ਫਿਰ ਕਲਕੀ ਪੁਰਾਣ ਦਾ ਸਾਰਾਂਸ਼, ਤਾਂ ਜੋ ਅੰਤਰ ਸਪੱਸ਼ਟ ਹੋ ਸਕੇ ।

**ਨਿਹਕਲੰਕੀ ਅਵਤਾਰ :**

(1) ਭੂਮੀ ਦਾ ਭਾਰ ਹਰਨ ਲਈ ਕਲਿਯੁਗ ਅਤੇ ਸਤਿਯੁਗ ਦੇ ਸੰਧੀਕਾਲ ਵਿਚ ਅਨਾਦਿ ਪੁਰਸ਼ ਅਵਤਾਰ ਧਾਰਨ ਕਰਨ ਗੇ ਅਤੇ ਦੀਨ-ਦੁਨੀਆਂ ਲਈ ਉਹ ਪਰਾਂ ਵਾਲੇ ਤੁਰਕਿਸਤਾਨੀ ਘੋੜੇ ਉਤੇ ਸਵਾਰ ਹੋ ਕੇ ਖੜਗ ਨਾਲ ਪਾਪੀਆਂ ਦਾ ਨਾਸ ਕਰਨ ਗੇ ।

(2) ਸੰਭਲ ਵਿਚ ਉਨ੍ਹਾਂ ਦਾ ਅਵਤਾਰ ਹੋਵੇਗਾ। ਇਕ ਸਾਤਵਿਕ ਅਤੇ ਦੁਰਗਾ ਦਾ ਉਪਾਸਕ ਬ੍ਰਾਹਮਣ ਉਥੇ ਜਪ ਕਰਦਾ ਹੋਵੇਗਾ। ਉਸੇ ਬ੍ਰਾਹਮਣ ਦੀ ਸਹਾਇਤਾ ਲਈ 'ਨਿਸ਼ਕਲੰਕ' ਅਵਤਾਰ ਧਾਰਨ ਕਰਨ ਗੇ, ਕਿਉਂਕਿ ਉਸਦੀ ਪੂਜਾ, ਉਪਾਸਨਾ ਆਦਿ ਵਿਚ ਉਸਦੀ ਦੁਰਾਚਾਰਿਣੀ ਪਤਨੀ ਬੜੀ ਰੋਕ ਸਿੱਧ ਹੋ ਚੁਕੀ ਹੋਵੇਗੀ ।

(3) ਸੰਭਲ ਦਾ ਸ਼ੂਦ੍ਰ ਰਾਜਾ ਬ੍ਰਾਹਮਣ ਨੂੰ ਉਸਦੀ ਪਤਨੀ ਦੀ ਸ਼ਿਕਾਇਤ ਤੇ ਦੇਵੀ ਦੀ ਪੂਜਾ ਕਰਦਿਆਂ ਪਕੜ ਲਵੇਗਾ ਅਤੇ ਦੇਵੀ ਦੀ ਪੂਜਾ ਛਡਣ ਲਈ ਮਜਬੂਰ ਕਰੇਗਾ। ਉਸ ਦੇ ਨਾ ਮੰਨਣ ਉਤੇ ਉਸ ਲਈ ਮ੍ਰਿਤੂ ਦੰਡ ਦੀ ਵਿਵਸਥਾ ਕਰੇਗਾ ।

(4) ਉਸ ਸਮੇਂ ਬ੍ਰਾਹਮਣ 'ਕਾਲਪੁਰਖ' ਦਾ ਧਿਆਨ ਕਰੇਗਾ। 'ਕਾਲਪੁਰਖ' ਉਸਨੂੰ ਦਰਸ਼ਨ ਦਿੰਦੇ ਹੋਇਆਂ ਉਸਦੇ ਸਾਰੇ ਵੈਰੀਆਂ ਦਾ ਨਾਸ ਕਰਨ ਦੀ ਪ੍ਰਤਿ-ਗਿਆ ਕਰਨ ਗੇ।

(5) ਉਸ ਸਮੇਂ ਇਕ ਧੁਨੀ ਹੋਵੇਗੀ ਅਤੇ 'ਕਲਕੀ' ਅਵਤਰਿਤ ਹੋਣਗੇ। ਉਹ ਆਪਣੇ ਹੱਥ ਵਿਚ ਵਡਾ ਸਾਰਾ ਕੁਹਾੜਾ ਧਾਰਨ ਕਰਕੇ ਵੈਰੀਆਂ ਤੇ ਹੱਲਾ ਬੋਲਣਗੇ ।

(6) ਘੋਰ ਸੰਗ੍ਰਾਮ ਵਿਚ ਸੰਭਲ ਦਾ ਰਾਜਾ ਅਤੇ 20 ਲੱਖ 14 ਹਜ਼ਾਰ ਸੈਨਿਕ ਮਾਰੇ ਜਾਣਗੇ।

(7) ਸੰਭਲ ਦੇ ਰਾਜੇ ਦੇ ਮਰਨ ਪਿਛੋਂ 'ਕਲਕੀ' ਆਪਣਾ ਅਧਿਕਾਰ ਵਿਦੇਸ਼ਾਂ ਉਪਰ ਸਥਾਪਿਤ ਕਰਨਾ ਆਰੰਭ ਕਰਨਗੇ ਅਤੇ ਉਨ੍ਹਾਂ ਦਾ ਜ਼ੋਰ-ਜੰਗ ਨਾਂ ਦੇ ਯੋਧਾ ਨਾਲ ਭਾਰੀ ਯੁੱਧ ਹੋਵੇਗਾ। ਆਖੀਰ, ਜ਼ੋਰ-ਜੰਗ ਅਤੇ ਦੂਜੇ ਦੇਸ਼ਾਂ ਦੇ ਵੀ ਕਈ ਸੈਨਿਕ ਮਾਰੇ ਜਾਣਗੇ ।

(8) ਉਸ ਤੋਂ ਬਾਦ ਕਲਕੀ ਖੁਰਾਸਾਨ ਨੂੰ ਜਿਤਣਗੇ । ਫਿਰ ਵਾਰੀ ਵਾਰੀ ਪੱਛਮ ਦੱਖਣ, ਪੂਰਬ ਅਤੇ ਉੱਤਰ ਦਿਸ਼ਾਵਾਂ ਨੂੰ ਆਪਣੇ ਅਧਿਕਾਰ ਵਿਚ ਲਿਆਉਣਗੇ ਅਤੇ ਅੰਤ ਵਿਚ ਸੰਭਲ ਨੂੰ ਪਰਤਣਗੇ ।

(9) ਉਨ੍ਹਾਂ ਦੇ ਕੰਮਾਂ ਤੋਂ ਉਨ੍ਹਾਂ ਦੀ ਪਛਾਣ ਹੋਵੇਗੀ ਕਿ ਉਹ ਅਵਤਾਰ ਹਨ ਅਤੇ ਸਤਿਯੁਗ ਦਾ ਆਰੰਭ ਹੋ ਜਾਵੇਗਾ, ਸਾਰੇ ਪ੍ਰਸੰਨ ਹੋ ਜਾਣਗੇ । ਕਲਕੀ ਦਾ ਰਾਜ-ਕਾਲ 10 ਲੱਖ ਅਤੇ 20 ਵਰਸ਼ ਦਾ ਹੋਵੇਗਾ ।

(10) ਤਦੁਪਰੰਤ ਕਲਕੀ ਨੂੰ ਆਪਣੇ ਅਵਤਾਰ ਹੋਣ ਦਾ ਅਭਿਮਾਨ ਹੋ ਜਾਵੇਗਾ ਅਤੇ ਸੰਪੂਰਣ ਸੰਸਾਰ ਨੂੰ ਸੇਵਕ ਬਣਾ ਕੇ ਉਹ ਆਪਣਾ ਨਾਂ ਜਪਾਉਣਗੇ । ਅਤੇ

(11) ਤਾਂ 'ਕਾਲ ਪੁਰਖ' ਕੁਪਿਤ ਹੋ ਕੇ ਇਕ ਦੂਜੇ ਪੁਰਸ਼ 'ਮੀਰ ਮਹਿਦੀ' ਨੂੰ ਜਨਮ ਦੇਣਗੇ ਜੋ ਕਲਿਕੀ ਦਾ ਬਧ ਕਰੇਗਾ ।

106. **ਕਲਕੀ ਪੁਰਾਣ** : ਇਸ ਪੁਰਾਣ ਅਨੁਸਾਰ ਕਲਕੀ ਅਵਤਾਰ ਦੇ ਜੀਵਨ ਦੀਆਂ ਪ੍ਰਧਾਨ ਘਟਨਾਵਾਂ ਹੇਠ ਲਿਖੀਆਂ ਹਨ—

"ਪ੍ਰਿਥਵੀ ਦਾ ਭਾਰ ਹਰਨ ਲਈ ਦੇਵਤਿਆਂ ਦੀ ਪ੍ਰਾਰਥਨਾ ਤੇ ਵਿਸ਼ਨੂੰ ਦਾ ਸ਼ੰਭਲ ਪਿੰਡ ਵਿਚ ਵਿਸ਼ਨੂੰ ਯਸ਼ਸ ਨਾਮਕ ਬ੍ਰਾਹਮਣ ਦੇ ਘਰ ਅਵਤਾਰ ਲੈਣ ਦੀ ਪ੍ਰਤਿਗਿਆ ਕਰਨਾ, ਕਲਕੀ ਦਾ ਅਵਤਾਰ ਧਾਰਨ ਕਰਨਾ, ਅਸ਼ਵ, ਸੁਕ ਅਤੇ ਤਲਵਾਰ ਦੀ ਪ੍ਰਾਪਤੀ, ਪਦਮਾਵਤੀ ਨਾਲ ਵਿਆਹ, ਕਲਕੀ ਦਾ ਵਰਣਾਸ਼੍ਰਮ ਧਰਮ ਦਾ ਪ੍ਰਚਾਰ ਕਰਨਾ, ਸ਼ੰਭਲ ਪਿੰਡ ਨੂੰ ਪਦਮਾਵਤੀ ਸਹਿਤ ਵਾਪਸ ਮੁੜਨਾ, ਵਿਜਯ ਅਤੇ ਜਯ ਪੁੱਤਰਾਂ ਦਾ ਜਨਮ, ਤੀਰਥਾਂਕਰ (ਜਿਨ) ਨਾਲ ਲੜਾਈ, ਉਸ ਦੀ ਮ੍ਰਿਤੂ ਤੇ ਬੋਧੀਆਂ ਵਿਚ ਹਾਹਾਕਾਰ, ਦੈਂਤਾਂ ਦਾ ਸੰਘਾਰ ਕਰਨ ਲਈ ਰਿਸ਼ੀਆਂ ਦੀ ਪ੍ਰਾਰਥਨਾ ਸੁਣ ਕੇ ਕਲਕੀ ਦਾ ਹਿਮਾਲਾ ਪਰਬਤ ਨੂੰ ਜਾਣਾ, ਕਲਿ ਅਤੇ ਕਲਕੀ ਦੀਆਂ ਸੈਨਾਵਾਂ ਵਿਚਕਾਰ ਯੁੱਧ, ਸ਼ਸ਼ੀਧ੍ਵਜ ਰਾਜਾ ਦਾ ਕਲਕੀ ਨਾਲ ਯੁਧ, ਰਾਜਾ ਦਾ ਕਲਕੀ ਨੂੰ ਜਿੱਤ ਕੇ ਘਰ ਲੈ ਜਾਣਾ, ਬਾਦ ਵਿਚ ਰਾਜਾ ਦਾ ਕਲਕੀ ਦਾ ਭਗਤ ਬਣਨਾ ਅਤੇ ਅਪਰਾਧ ਦੀ ਖਿਮਾ ਲਈ ਆਪਣੀ ਕੰਨਿਆਂ ਦੇਣਾ, ਕਲਕੀ ਦੇ ਹੋਰ ਕੰਮ, ਸਾਰੇ ਸੰਸਾਰ ਦੀ ਜਿੱਤ, ਬੈਕੁੰਠ ਗਮਨ ਆਦਿ ।

107. ਉਪਰੋਕਤ ਵਿਵੇਚਨ ਤੋਂ ਸਿੱਧ ਹੈ ਕਿ ਦੋਹਾਂ ਪ੍ਰਸੰਗਾਂ ਵਿਚ ਵਿਵਰਣ ਸੰਬੰਧੀ ਬਹੁਤ ਅੰਤਰ ਹੈ । ਇਸ ਅੰਤਰ ਦਾ ਪ੍ਰਧਾਨ ਕਾਰਣ ਹੰਕਾਰੀ ਕਲਕੀ ਦਾ 'ਮੀਰ ਮਹਿਦੀ' ਦੁਆਰਾ ਮਾਰਿਆ ਜਾਣਾ ਹੈ । ਕਲਕੀ ਪੁਰਾਣ ਅਨੁਸਾਰ ਕਲਕੀ ਦਾ ਸਵਰਗ-ਗਮਨ ਰਾਮ, ਕ੍ਰਿਸ਼ਨ ਵਾਂਗ ਹੀ ਹੋਇਆ ਹੈ । ਹਾਂ, ਇਨ੍ਹਾਂ ਦੋਹਾਂ ਪ੍ਰਸੰਗਾਂ ਵਿਚ ਮੌਲਿਕ ਭਾਵਨਾਤਮਕ ਸਮਾਨਤਾ ਅਵੱਸ਼ ਹੈ, ਜਿਵੇਂ—

(1) ਅਵਤਾਰ ਧਾਰਨ ਦੀ ਕਲਪਨਾ,

(2) ਸਾਰੇ ਸੰਸਾਰ ਦੀ ਜਿੱਤ ਅਤੇ

(3) ਧਰਮ ਪ੍ਰਚਾਰ।

ਸੰਖੇਪ ਵਿਚ, ਪ੍ਰਸਤੁਤ ਅਵਤਾਰ ਕਥਾ ਦਾ ਲਗਭਗ ਸਾਰਾ ਵਿਵਰਣ ਕਵੀ-ਕਲਪਿਤ ਹੈ। ਪੁਰਾਣ-ਕਥਾ ਨਾਲ ਇਸ ਦੇ ਨਾਂ, ਥਾਂ ਅਤੇ ਮੂਲ ਭਾਵਨਾ ਦੀ ਹੀ ਕੁੱਝ ਸਮਾਨਤਾ ਹੋ ਸਕਦੀ ਹੈ।

(ਹ) **ਦੱਤਾਤ੍ਰੇਯ (ਰੁਦ੍ਰ ਅਵਤਾਰ)**

108. ਇਸ ਅਵਤਾਰ ਕਥਾ ਦਾ ਸਰੋਤ ਕਵੀ ਦੁਆਰਾ ਸੰਕੇਤਿਤ ਨਹੀਂ ਅਤੇ ਨਾ ਹੀ ਇਸ ਪ੍ਰਕਾਰ ਦੀ ਕੋਈ ਕਥਾ ਪੁਰਾਣ ਸਾਹਿਤ ਵਿਚ ਇੰਨ ਬਿੰਨ ਮਿਲਦੀ ਹੈ। ਆਲੋਚਨਾਧੀਨ ਪ੍ਰਸੰਗ ਦੀਆਂ ਪ੍ਰਧਾਨ ਘਟਨਾਵਾਂ ਇਸ ਪ੍ਰਕਾਰ ਹਨ—

(1) 'ਕਾਲਪੁਰਖ' ਦੀ ਆਗਿਆ ਅਨੁਸਾਰ ਰੁਦ੍ਰ ਨੇ ਆਪਣੇ ਅਭਿਮਾਨ ਦੇ ਨਾਸ ਲਈ ਅੱਤ੍ਰੀ ਮੁਨੀ ਦੀ ਪਤਨੀ ਅਨੁਸੂਯਾ ਦੇ ਹਥ ਵਿਚੋਂ ਅਯੋਨਿਜ ਰੂਪ ਵਿਚ ਦੱਤਾਤ੍ਰੇਯ ਦਾ ਅਵਤਾਰ ਧਾਰਨ ਕੀਤਾ।

(2) ਇਹ ਅਵਧੂਤ ਦੱਤ ਵੇਦ ਪਾਠੀ ਅਤੇ ਸ਼ਾਸਤ੍ਰਾਂ ਦੇ ਗਿਆਤਾ ਸਨ। ਸਨਿਆਸ ਅਤੇ ਯੋਗ ਦੇ ਪ੍ਰਵਰਤਕ ਅਤੇ ਅਜਿੱਤ ਰੁਦ੍ਰ ਦੇ ਅਵਤਾਰ ਦੇ ਰੂਪ ਵਿਚ ਸਨਮਾਨਿਤ ਹੋਏ।

(3) 'ਕਾਲ ਦੇਵ' ਦੀ ਆਗਿਆ ਅਨੁਸਾਰ ਇਹ ਗੁਰੂ ਦੀ ਭਾਲ ਵਿਚ ਨਿਕਲੇ ਅਤੇ ਇਕ ਕਰੋੜ ਵਰਸ਼ ਘੋਰ ਤਪੱਸਿਆ ਦੇ ਫਲ-ਸਰੂਪ ਇਨ੍ਹਾਂ ਨੇ 'ਅਕਾਲ' ਨੂੰ ਹੀ ਪ੍ਰਥਮ ਗੁਰੂ ਸਵੀਕਾਰ ਕੀਤਾ।

(4) ਇਸ ਤੋਂ ਬਾਦ ਦੱਤ ਨੇ ਕ੍ਰਮਵਾਰ ਮਨੁ, ਮਕਰਾ, ਬਕ, ਬਿੜਾਲ, ਪੇਂਜਾ, ਮਾਛੀ, ਚੇਰੀ, ਬਨਜਾਰਾ, ਕਾਛਨ, ਸੁਰਥ, ਬਾਲਕਾ, ਨੌਕਰ, ਇਸਤ੍ਰੀ, ਬਾਨਗਰ, ਇਲ (ਚਾਂਵੜ), ਦੁਧਿਰਾ, ਮ੍ਰਿਗਹਾ, ਨਲਨੀਸੁਕ, ਸਾਹ, ਤੋਤਾ ਲਈ ਬੈਠਾ ਵਿਅਕਤੀ, ਭੱਤਾ ਲੈ ਜਾਣ ਵਾਲੀ ਪਤਨੀ, ਜਛਨੀ ਅਤੇ ਦ੍ਵਿਜ ਨੂੰ ਗੁਰੂ ਧਾਰਨ ਕੀਤਾ। ਇਨ੍ਹਾਂ ਸਾਰਿਆਂ ਨੂੰ ਗੁਰੂ ਧਾਰਨ ਕਰਨ ਦਾ ਕਾਰਣ ਇਨ੍ਹਾਂ ਦੀ ਕਰਮ ਜਾਂ ਕਾਰਜ ਸੰਬੰਧੀ ਤਲੀਨਤਾ ਸੀ। ਅਤੇ

(5) ਅੰਤ ਨੂੰ ਇਹ ਵੀ ਮਹਾਨ ਜੋਤੀ ਵਿਚ ਸਮਾ ਗਏ।

109. ਭਾਗਵਤ ਪੁਰਾਣ (ਸਕੰਧ 1/3/11, ਸਕੰਧ 2/7/4) ਅਨੁਸਾਰ ਦੱਤਾਤ੍ਰੇਯ ਵਿਸ਼ਨੂੰ ਦੇ ਅਵਤਾਰ ਹਨ, ਰੁਦ੍ਰ ਦੇ ਨਹੀਂ। ਨਾਥ ਸੰਪ੍ਰਦਾਇ ਵਿਚ ਇਨ੍ਹਾਂ ਦੀ ਗਿਣਤੀ ਸਿੱਧਾਂ ਜਾਂ ਗੁਰੂਆਂ ਵਿਚ ਵੀ ਹੁੰਦੀ ਹੈ।[1]

---

1. ਭਾਰਤੀਯ ਮਧਯ ਯੁਗ ਕੇ ਸੰਧਿਕਾਲ ਕਾ ਮਨਨ : ਗੋਰਖ ਨਾਥ (ਆਚਾਰਯ), ਪੰ: 47 ਅਤੇ 88

ਮਾਰਕੰਡੇ ਪੁਰਾਣ (ਅਧਿਆਇ 16, 17) ਅਨੁਸਾਰ ਅਨੁਸੂਯਾ ਤੋਂ ਪ੍ਰਸੰਨ ਤ੍ਰੈਦੇਵਾਂ ਨੇ ਉਸ ਦੇ ਘਰ ਤਿੰਨ ਪੁੱਤਰਾਂ (ਚੰਦ੍ਰਮਾ, ਦੱਤ ਅਤੇ ਦੁਰਵਾਸਾ) ਦੇ ਰੂਪ ਵਿਚ ਜਨਮ ਲਿਆ। ਇਹ ਤਿੰਨੇ ਪੁੱਤਰ ਅਯੋਨਿਜ ਸਨ ਅਤੇ ਵਿਸ਼ਨੂੰ ਦਾ ਅਵਤਾਰ ਦੱਤ, ਅੱਤ੍ਰੀ ਮੁਨੀ ਦੇ ਸਰੀਰ ਤੋਂ ਉਤਪੰਨ ਹੋਇਆ ਸੀ।

ਭਾਗਵਤ ਪੁਰਾਣ (ਸਕੰਧ 11/7-9) ਵਿਚ ਦੱਤਾਤ੍ਰੇਯ ਨੇ ਕ੍ਰਮਵਾਰ ਪ੍ਰਿਥਵੀ, ਵਾਯੂ, ਆਕਾਸ਼, ਜਲ, ਅਗਨੀ, ਚੰਦ੍ਰਮਾ, ਸੂਰਜ, ਕਬੂਤਰ, ਅਜਗਰ, ਸਮੁੰਦ੍ਰ, ਪਤੰਗ, ਭੌਰਾ (ਜਾਂ ਮਧੂ ਮੱਖੀ) ਹਾਥੀ, ਸ਼ਹਿਦ ਕੱਢਣ ਵਾਲਾ, ਹਿਰਨ, ਮਛਲੀ, ਪਿੰਗਲਾ, ਵੇਸਵਾ, ਕੁਰਰ ਪੰਛੀ, ਬਾਲਕ, ਕੁਆਰੀ ਕੰਨਿਆ, ਬਾਣ ਬਣਾਉਣ ਵਾਲਾ, ਸਪ, ਮਕੜੀ ਅਤੇ ਭ੍ਰਿੰਗੀ ਕੀਟ ਨਾਂ ਦੇ ਗੁਰੂ ਧਾਰਨ ਕੀਤੇ, ਪਰ ਵਿਚਾਰਾਧੀਨ ਪ੍ਰਸੰਗ ਦੀ ਗੁਰੂ ਪਰੰਪਰਾ ਭਾਗਵਤ ਨਾਲੋਂ ਬਿਲਕੁਲ ਭਿੰਨ ਹੈ। ਹਾਂ, ਦੋਹਾਂ ਪ੍ਰਸੰਗਾਂ ਦੀ ਗੁਰੂ ਧਾਰਨ ਕਰਨ ਦੀ ਬੁਨਿਆਦੀ ਭਾਵਨਾ ਵਿਚ ਸਮਾਨਤਾ ਅਵੱਸ਼ ਹੈ।

ਭਾਗਵਤ ਵਿਚ ਦੱਤ ਨੇ ਆਪਣੇ ਸਾਰੇ ਗੁਰੂਆਂ ਦਾ ਹਾਲ ਯਦੂ ਨਾਲ ਹੋਏ ਸੰਵਾਦ ਵਿਚ ਦਿਤਾ ਹੈ ਪਰ ਪ੍ਰਸਤੁਤ ਪ੍ਰਸੰਗ ਵਿਚ ਘੁੰਮਦੇ ਫਿਰਦੇ ਦੱਤ ਜਿਨ੍ਹਾਂ ਜਿਨ੍ਹਾਂ ਦੀਆਂ ਚਰਿਤ੍ਰ ਸੰਬੰਧੀ ਵਿਸ਼ੇਸ਼ਤਾਵਾਂ ਤੋਂ ਪ੍ਰਭਾਵਿਤ ਹੁੰਦੇ ਹਨ, ਉਨ੍ਹਾਂ ਨੂੰ ਆਪਣਾ ਗੁਰੂ ਧਾਰਨ ਕਰਦੇ ਜਾਂਦੇ ਹਨ। ਭਾਗਵਤ ਵਿਚ ਉਕਤ ਅੰਕ 5 ਵਾਲੀ ਘਟਨਾ ਦਾ ਉਲੇਖ ਨਹੀਂ ਹੈ।

ਸਾਰਾਂਸ਼ ਇਹ ਹੈ ਕਿ ਪ੍ਰਸਤੁਤ ਅਵਤਾਰ ਕਥਾ ਦੇ ਸੂਤਰ ਪੁਰਾਣ ਸਾਹਿਤ ਵਿਚ ਭਾਵੇਂ ਮਿਲਦੇ ਹਨ, ਪਰ ਇਸ ਕਵੀ ਨੇ ਉਨ੍ਹਾਂ ਸੂਤਰਾਂ ਦੇ ਆਧਾਰ ਤੇ ਇਕ ਨਵੀਂ ਕਥਾ ਦਾ ਨਿਰਮਾਣ ਕੀਤਾ ਹੈ।

### (ਥ) ਪਾਰਸ ਨਾਥ (ਰੁਦ੍ਰ ਅਵਤਾਰ)

**110.** ਇਸ ਕਥਾ ਦਾ ਸਰੋਤ ਪੁਰਾਣ-ਸਾਹਿਤ ਵਿਚ ਨਹੀਂ ਮਿਲਦਾ, ਨਾ ਹੀ ਪਾਰਸਨਾਥ ਦਾ ਜ਼ਿਕਰ ਰੁਦ੍ਰ ਦੀ ਅਵਤਾਰ ਪਰੰਪਰਾ ਵਿਚ ਹੋਇਆ ਹੈ। ਇਸ ਅਵਤਾਰ ਪ੍ਰਸੰਗ ਦੀਆਂ ਪ੍ਰਮੁਖ ਘਟਨਾਵਾਂ ਇਹ ਹਨ—

(1) ਦੱਤਾਤ੍ਰੇਯ ਤੋਂ ਬਾਦ ਇਕ ਲੱਖ ਅਤੇ ਦਸ ਵਰਸ਼ 'ਯੋਗ ਦਾ ਭੇਖ' ਚਾਲੂ ਰਿਹਾ। ਯਾਰ੍ਹਵੇਂ ਵਰਸ਼ ਰੋਹ ਪ੍ਰਦੇਸ਼ ਵਿਚ ਪਾਰਸ ਨਾਥ ਦਾ ਅਵਤਾਰ ਹੋਇਆ।

(2) ਰੋਹ ਪ੍ਰਦੇਸ਼ ਦੇ ਰਾਜਾ ਨੇ ਪਾਰਸਨਾਥ ਤੋਂ ਪ੍ਰਭਾਵਿਤ ਹੋ ਕੇ ਆਪਣੀ ਪੁੱਤਰੀ ਦਾ ਵਿਆਹ ਉਸ ਨਾਲ ਕਰ ਦਿੱਤਾ।

(3) ਪਾਰਸਨਾਥ ਨੇ ਸਾਧਨਾ ਉਪਰੰਤ ਦੇਵੀ ਪਾਸੋਂ ਸ਼ਸਤ੍ਰ ਪ੍ਰਾਪਤ ਕੀਤੇ ਅਤੇ ਵਿਚ ਇਕ ਵੇਦ-ਵਿਦਿਆ ਯੱਗ ਕੀਤਾ।

(4) ਦੇਵੀ ਦੇ ਵਰਦਾਨ ਕਰਕੇ ਰਾਜੇ ਨੂੰ ਸਾਰੀਆਂ ਵਿਦਿਆਵਾਂ ਦਾ ਗਿਆਨ ਅਤੇ ਚਕ੍ਰਵਰਤੀ ਪਦ ਦੀ ਪ੍ਰਾਪਤੀ ਹੋਈ।

(5) ਪਾਰਸਨਾਥ ਨੇ ਦੱਤ ਦੇ ਅਨੁਯਾਈਆਂ ਨੂੰ ਘੋਰ ਯੁੱਧ ਕਰਨ ਤੋਂ ਬਾਦ ਹਰਾ ਕੇ ਆਪਣੇ ਧਰਮ ਦਾ ਪ੍ਰਚਾਰ ਆਰੰਭ ਕੀਤਾ।

(6) ਪਾਰਸਨਾਥ ਦਾ ਭੂਪ-ਮੇਧ ਯੱਗ ਕਰਨਾ ਅਤੇ ਮਛਿੰਦ੍ਰ ਨਾਥ ਬ੍ਰਹਮ-ਗਿਆਨੀ ਨੂੰ ਮੱਛ ਦੇ ਪੇਟ ਵਿਚੋਂ ਕੱਢਣ ਦਾ ਯਤਨ ਕਰਨਾ, ਅੰਤ ਵਿਚ ਗਿਆਨ ਦੇ ਜਾਲ ਨਾਲ ਉਸ ਮੱਛ ਨੂੰ ਪਕੜਨਾ ਅਤੇ ਵਿਵੇਕ ਦੇ ਛੁਰੇ ਨਾਲ ਉਸ ਦਾ ਪੇਟ ਚੀਰਨਾ ਅਤੇ ਸਮਾਧੀ ਵਿਚ ਲੀਨ ਮਛਿੰਦ੍ਰ ਨੂੰ ਬਾਹਰ ਕੱਢਣਾ।

(7) ਗਿਆਨ-ਚਰਚਾ ਹੋਣ ਤੇ ਮਛਿੰਦ੍ਰ ਨੇ ਅਵਿਵੇਕ ਅਤੇ ਵਿਵੇਕ ਦੇ ਸੈਨਾ-ਨਾਇਕਾਂ ਦਾ ਵਿਸਥਾਰ ਪੂਰਣ ਵਿਵਰਣ ਦੇਣਾ।

(8) ਵਿਵੇਕ ਅਤੇ ਅਵਿਵੇਕ ਦੇ ਯੋਧਿਆਂ ਵਿਚਕਾਰ 20 ਲੱਖ ਯੁਗ ਅਤੇ ਇਕ ਹਜ਼ਾਰ ਵਰਸ਼ ਯੁੱਧ ਹੁੰਦਾ ਰਿਹਾ, ਪਰੰਤੂ ਕਿਸੇ ਪੱਖ ਨੂੰ ਵੀ ਜਿੱਤ ਪ੍ਰਾਪਤ ਨਾ ਹੋਈ।

(9) ਮਛਿੰਦ੍ਰ ਦੇ ਚੁਪ ਹੋਣ ਤੇ ਚਰਪਟ ਨੇ ਉਸ ਦੇ ਬਿਆਨ ਨੂੰ ਅੱਗੇ ਤੋਰਦੇ ਹੋਇਆਂ ਕਿਹਾ ਕਿ ਅਵਿਵੇਕ ਅਤੇ ਵਿਵੇਕ ਦਾ ਸੰਘਰਸ਼ ਆਦਿ ਕਾਲ ਤੋਂ ਲੈ ਕੇ ਅਜ ਤਕ ਹੋ ਰਿਹਾ ਹੈ। ਅਤੇ

(10) ਅੰਤ ਨੂੰ ਪਾਰਸਨਾਥ ਨੇ ਇਕ ਅਸਫਲ ਵਿਅਕਤੀ ਦੇ ਰੂਪ ਵਿਚ ਯੋਗ ਦੀ ਅੱਗ ਨਾਲ ਬਾਲੀ ਚਿੱਤਾ ਅੰਦਰ ਆਪਣੇ ਆਪ ਨੂੰ ਸਾੜ ਸੁਆਹ ਕੀਤਾ।

111. ਇਸ ਕਥਾ ਦਾ ਸੰਬੰਧ ਨਾਥ ਸੰਪ੍ਰਦਾਇ ਦੇ ਪ੍ਰਵਰਤਕਾਂ ਮਛਿੰਦ੍ਰ ਅਤੇ ਚਰਪਟ ਨਾਲ ਪ੍ਰਤੀਤ ਹੁੰਦਾ ਹੈ। ਹੋ ਸਕਦਾ ਹੈ ਕਿ ਨਾਥ ਸੰਪ੍ਰਦਾਇ ਦੀ ਕਿਸੇ ਦੰਦ-ਕਥਾ ਦੇ ਆਧਾਰ ਤੇ ਇਹ ਕਥਾ ਘੜੀ ਗਈ ਹੋਵੇ। ਪਰ ਪਾਰਸਨਾਥ ਦੇ ਨਾਂ ਦਾ ਉਲੇਖ ਨਾਥ ਸੰਪ੍ਰਦਾਇ ਦੇ ਆਦਿ-ਨਾਥਾਂ ਜਾਂ ਗੁਰੂਆਂ ਦੀ ਪ੍ਰਾਪਤ ਸੂਚੀ ਵਿਚ ਨਹੀਂ ਮਿਲਦਾ, ਇਸ ਪਾਰਸਨਾਥ ਦਾ ਸੰਬੰਧ ਜੈਨਮਤ ਦੇ 22ਵੇਂ ਤੀਰਥਾਂਕਰ ਭਗਵਾਨ ਪਾਰਸ਼ਵਨਾਥ ਨਾਲ ਵੀ ਨਹੀਂ ਹੈ। ਡਾ: ਹਰਿਵੰਸ਼ ਕੋਛੜ ਨੇ ਆਪਣੀ ਪੁਸਤਕ 'ਅਪਭ੍ਰੰਸ਼ ਸਾਹਿਤ' ਵਿਚ ਇਕ ਖੰਡ-ਕਾਵਿ—"ਪਾਸਣਾਹ ਚਰਿਉ" (ਪਾਰਸ਼ਵਨਾਥ ਚਰਿਤ੍ਰ) ਦਾ ਪਰਿਚੈ ਦਿੱਤਾ ਹੈ, ਪਰ ਇਸ ਚਰਿਤ੍ਰ ਦਾ ਸੰਬੰਧ ਵੀ ਜੈਨਮਤ ਦੇ ਭਗਵਾਨ ਪਾਰਸ਼ਵਨਾਥ ਨਾਲ ਹੈ। ਦਸਮ ਗ੍ਰੰਥ ਦਾ ਯੋਧਾ, ਦੇਵੀ ਉਪਾਸਕ ਅਤੇ ਭੂਪਮੇਧ ਯੱਗ ਕਰਨ ਵਾਲਾ ਪਾਰਸਨਾਥ, ਜੈਨਮਤ ਦਾ ਪ੍ਰਵਰਤਕ ਜਾਂ ਤੀਰਥਾਂਕਰ ਨਹੀਂ ਹੋ ਸਕਦਾ ਅਤੇ ਨਾ ਹੀ ਪ੍ਰਸਤੁਤ ਪ੍ਰਸੰਗ ਵਿਚ ਅਜਿਹਾ

1. ਭਾਰਤੀਯ ਮੱਧਯ ਯੁਗ ਕੇ ਸੰਧਿਕਾਲ ਕਾ ਮਨਨ : ਗੋਰਖਨਾਥ (ਆਚਾਰਯ). ਪੰ: 88, 89

ਕੋਈ ਸੰਕੇਤ ਹੀ ਦਿੱਤਾ ਗਿਆ ਹੈ। ਵਿਵੇਕ, ਅਵਿਵੇਕ ਆਦਿ ਮਨੋਭਾਵਾਂ ਨੂੰ ਸ਼ਰੀਰੀ ਰੂਪ ਵਿਚ ਚਿਤਰਨਾ ਪ੍ਰਬੋਧ ਚੰਦ੍ਰੋਦਯ ਨਾਟਕ ਦਾ ਪ੍ਰਭਾਵ ਪ੍ਰਤੀਤ ਹੁੰਦਾ ਹੈ। ਪੁਰਾਣ ਸਾਹਿਤ ਵਿਚ ਇਸ ਕਥਾ ਦਾ ਸਰੋਤ ਨਾ ਹੁੰਦੇ ਹੋਇਆਂ ਵੀ ਪ੍ਰਸਤੁਤ ਪ੍ਰਸੰਗ ਦਾ ਵਰਣਨ ਪੌਰਾਣਿਕ ਸ਼ੈਲੀ ਅਨੁਸਾਰ ਹੋਇਆ ਹੈ।

ਸਾਰਾਂਸ਼ ਇਹ ਹੈ ਕਿ ਪਾਰਸਨਾਥ ਦੀ ਕਥਾ ਦਾ ਸਰੋਤ ਪੁਰਾਣ ਸਾਹਿਤ ਵਿਚ ਨਹੀਂ ਮਿਲਦਾ। ਕਿਸੇ ਪ੍ਰਾਚੀਨ ਕਥਾ ਪ੍ਰਸੰਗ ਦੇ ਆਧਾਰ ਤੇ ਹੀ ਇਸ ਦਾ ਵਰਣਨ ਕੀਤਾ ਗਿਆ ਪ੍ਰਤੀਤ ਹੁੰਦਾ ਹੈ। ਪਰ ਇਸ ਦਾ ਅਧਿਕਾਂਸ਼ ਵਿਵਰਣ ਕਲਪਨਾ ਜਨਿਤ ਅਤੇ ਕਵੀ ਦੀ ਇਸ਼ਟ-ਭਾਵਨਾ ਅਨੁਸਾਰ ਹੈ।

**(3) ਉਪਾਖਿਆਨ**

ਇਨ੍ਹਾਂ ਸਾਰੇ ਉਪਾਖਿਆਨਾਂ ਦੇ ਸਰੋਤਾਂ ਬਾਰੇ ਸੰਬੰਧਿਤ ਕਵੀਆਂ ਨੇ ਕੁਝ ਵੀ ਸੰਕੇਤ ਨਹੀਂ ਕੀਤਾ।

(ੳ) ਚੌਬੀਸ ਅਵਤਾਰ

112. (1) ਮਤੱਸਜ ਅਵਤਾਰ : ਪੁਰਾਣ ਸਾਹਿਤ ਵਿਚ ਮਤੱਸਜ ਵਿਸ਼ਨੂੰ ਦਾ ਪ੍ਰਸਿੱਧ ਅਵਤਾਰ ਹੈ। ਮਹਾਭਾਰਤ (ਵਨ ਪਰਵ / 187) ਵਿਚ ਮਤੱਸਜ ਅਵਤਾਰ ਦੇ ਆਪਣੇ ਕਥਨ ਅਨੁਸਾਰ ਉਹ ਆਪ ਪ੍ਰਜਾਪਤੀ ਬ੍ਰਹਮਾ ਹੈ। ਪੁਰਾਣਾਂ - ਅਗਨੀ ਪੁਰਾਣ (ਅ: 2), ਭਾਗਵਤ ਪੁਰਾਣ (ਸਕੰਧ 8/24) ਪਦਮ ਪੁਰਾਣ (ਉੱਤਰ ਖੰਡ /258 ਅ:) ਵਿਚ ਕੁਝ ਫ਼ਰਕ ਦੇ ਨਾਲ ਇਸ ਅਵਤਾਰ ਦੀਆ ਬਹੁਤ ਸਾਰੀਆਂ ਕਥਾਵਾਂ ਮਿਲਦੀਆਂ ਹਨ। ਪ੍ਰਸਤੁਤ ਪ੍ਰਸੰਗ ਦੀ ਅਧਿਕ ਸਮਾਨਤਾ ਭਾਗਵਤ ਪੁਰਾਣ ਵਿਚ ਵਰਣਿਤ ਮਤੱਸਜ ਅਵਤਾਰ ਦੀ ਕਥਾ ਨਾਲ ਹੈ। ਮੂਲ-ਕਥਾ ਅੰਦਰ ਸ਼ੰਖਾਸੁਰ ਦੀ ਥਾਂ ਤੇ ਹਯਗ੍ਰੀਵ ਨਾਂ ਹੈ। ਪਰ ਪਦਮ-ਪੁਰਾਣ (ਉੱਤਰ ਖੰਡ /92-93) ਵਿਚ ਸ਼ੰਖਾਸੁਰ ਨਾਂ ਵੀ ਮਿਲਦਾ ਹੈ। ਇਸ ਤੋਂ ਛੁਟ, ਮੂਲ ਕਥਾ ਵਿਚ ਪਹਿਲਾਂ ਛੋਟੀ ਜਿਹੀ ਮੱਛੀ ਰਾਜਾ ਸਤੱਯਬ੍ਰਤ ਦੀ ਸ਼ਰਣ ਵਿਚ ਆਉਂਦੀ ਹੈ ਅਤੇ ਫਿਰ ਰੂਪ ਦਾ ਵਿਸਥਾਰ ਕਰਦੀ ਹੈ, ਪਰ ਅਸਲ ਰੂਪ ਵਿਚ ਮਤੱਸਜ ਅਵਤਾਰ ਰਿਸ਼ੀਆਂ ਸਹਿਤ ਰਾਜਾ ਸਤੱਯਬ੍ਰਤ ਦੇ ਨੌਕਾ ਵਿਚ ਬੈਠ ਕੇ ਸਮੁੰਦ੍ਰ ਵਿਚ ਜਾਣ ਤੇ ਪ੍ਰਗਟ ਹੁੰਦਾ ਹੈ। ਮੂਲ-ਕਥਾ ਵਿਚ ਯੁੱਧ ਦਾ ਵਰਣਨ ਨਹੀਂ ਹੈ।

113. (2) ਕੱਛਪ (ਕੂਰਮ) ਅਵਤਾਰ : ਕੱਛਪ ਵਿਸ਼ਨੂੰ ਦਾ ਪ੍ਰਸਿੱਧ ਅਵਤਾਰ ਹੈ। ਇਸ ਦੀ ਕਥਾ ਰਾਮਾਇਣ (ਬਾਲ ਕਾਂਡ/45) ਅਤੇ ਪੁਰਾਣਾਂ—ਅਗਨੀ ਪੁਰਾਣ (ਅਧਿਆਇ 3), ਭਾਗਵਤ ਪੁਰਾਣ (ਸਕੰਧ 8/5-7), ਪਦਮ ਪੁਰਾਣ (ਉੱਤਰ ਖੰਡ 259) ਆਦਿ—ਵਿਚ ਮਿਲਦੀ ਹੈ। ਭਾਗਵਤ ਪੁਰਾਣ ਦੀ ਕਥਾ ਪ੍ਰਸਤੁਤ ਪ੍ਰਸੰਗ ਨਾਲ ਜ਼ਿਆਦਾ ਮੇਲ ਖਾਂਦੀ ਹੈ। ਹਾਂ, ਸਮੁੰਦ੍ਰ-ਮੰਥਨ, ਹਾਥੀ ਘੋੜਿਆਂ ਆਦਿ ਦੀ ਘਾਟ ਨੂੰ ਪੂਰਾ

ਕਰਨ ਲਈ ਨਹੀਂ ਹੁੰਦਾ, ਸਗੋਂ ਅੰਮ੍ਰਿਤ ਦੀ ਪ੍ਰਾਪਤੀ ਲਈ ਇਹ ਉੱਦਮ ਕੀਤਾ ਜਾਂਦਾ ਹੈ। ਰਾਮਾਇਣ (ਬਾਲ ਕਾਂਡ /45/16-17) ਅਨੁਸਾਰ ਵੀ ਦਿਤੀ ਅਤੇ ਅਦਿਤੀ ਦੇ ਪੁੱਤਰਾਂ ਨੇ ਅਜਰਤਾ, ਅਮਰਤਾ ਅਤੇ ਅਰੋਗਤਾ ਨੂੰ ਪ੍ਰਾਪਤ ਕਰਨ ਲਈ ਸਮੁੰਦ੍ਰ ਨੂੰ ਮਥ ਕੇ ਅੰਮ੍ਰਿਤ ਕਢਣ ਦਾ ਨਿਰਣਾ ਕੀਤਾ ਸੀ।

114. (3, 4, 5) ਨਰ, ਨਾਰਾਇਣ ਅਤੇ ਮੋਹਿਨੀ ਅਵਤਾਰ : ਇਨ੍ਹਾਂ ਤਿੰਨਾਂ ਅਵਤਾਰਾਂ ਨੂੰ ਅਸੀਂ ਇਸ ਲਈ ਇੱਕਠਿਆਂ ਪੇਸ਼ ਕੀਤਾ ਹੈ, ਕਿਉਂਕਿ ਇਨ੍ਹਾਂ ਦਾ ਪ੍ਰਸੰਗ ਪਰਸਪਰ ਸੰਬੰਧਿਤ ਹੈ ਅਤੇ ਇੰਜ ਕਰਨ ਨਾਲ ਸਹਿਜ ਹੀ ਇਹ ਵੀ ਵੇਖਿਆ ਜਾ ਸਕਦਾ ਹੈ ਕਿ ਅਵਤਾਰਾਂ ਦੇ ਪੌਰਾਣਿਕ ਪ੍ਰਸੰਗਾਂ ਤੋਂ ਅਣਜਾਣ ਕਵੀ ਉਨ੍ਹਾਂ ਉਪਾਖਿਆਨਾਂ ਦਾ ਰੂਪ ਕਿਵੇਂ ਕਿਵੇਂ ਵਿਗਾੜਦੇ ਰਹੇ ਹਨ। ਨਰ, ਨਾਰਾਇਣ ਅਤੇ ਮੋਹਿਨੀ ਵਿਸ਼ਨੂੰ ਦੇ ਪ੍ਰਸਿੱਧ ਅਵਤਾਰ ਹਨ। ਕਈ ਪੁਰਾਣਾਂ ਵਿਚ ਇਨ੍ਹਾਂ ਬਾਰੇ ਘਟਨਾਤਮਕ ਵਿਵਰਣ ਥੋੜੇ ਬਹੁਤ ਅੰਤਰ ਨਾਲ ਮਿਲ ਜਾਂਦਾ ਹੈ, ਪਰ ਇਹ ਫ਼ਰਕ ਬਹੁਤ ਮਾਮੂਲੀ ਹੈ। ਹੇਠਾਂ ਸੰਖੇਪ ਵਿਚ ਮਹਾਭਾਰਤ (ਆਦਿ ਪਰਵ /18-19), ਭਾਗਵਤ ਪੁਰਾਣ (ਸਕੰਧ 8/8-10) ਅਤੇ ਵਿਸ਼ਨੂੰ ਪੁਰਾਣ (ਅੰਸ਼1/9/75-112) ਤੋਂ ਸੰਬੰਧਿਤ ਅੰਸ਼ਾਂ ਦਾ ਵਿਵਰਣ ਦਿਤਾ ਹੈ—

(ੳ) ਰਤਨ ਜਿਵੇਂ ਜਿਵੇਂ ਨਿਕਲਦੇ ਗਏ, ਤਿਵੇਂ ਤਿਵੇਂ ਉਨ੍ਹਾਂ ਦੀ ਵੰਡ ਹੁੰਦੀ ਗਈ।

(ਅ) ਇਸੇ ਅਵਸਰ ਤੇ ਧਨਵੰਤਰੀ ਅੰਮ੍ਰਿਤ ਦੇ ਕਲਸ਼ (ਘੜੇ) ਸਹਿਤ ਪ੍ਰਗਟ ਹੋਏ ਅਤੇ ਉਸ ਨੂੰ ਦੈਂਤਾਂ ਨੇ ਖੋਹ ਲਿਆ।

(ੲ) ਵਿਸ਼ਨੂੰ ਨੇ ਮੋਹਿਨੀ ਦਾ ਰੂਪ ਧਾਰਨ ਕਰਕੇ ਅੰਮ੍ਰਿਤ-ਕਲਸ਼ ਨੂੰ ਦੈਂਤਾਂ ਪਾਸੋਂ ਵਾਪਸ ਲੈ ਕੇ ਦੇਵਤਿਆਂ ਨੂੰ ਦੇ ਦਿਤਾ। ਅਤੇ

(ਸ) ਇਸ ਅਨਿਆਇ ਤੋਂ ਕ੍ਰੋਧਿਤ ਹੋ ਕੇ ਦੈਂਤ ਦੇਵਤਿਆਂ ਨਾਲ ਯੁੱਧ ਕਰਨ ਲਗੇ। ਤਦ ਵਿਸ਼ਨੂੰ ਜਾਂ ਨਰ-ਨਾਰਾਇਣ ਪ੍ਰਗਟ ਹੋਏ।

ਦਸਮ ਗ੍ਰੰਥ ਦਾ ਪ੍ਰਸਤੁਤ ਪ੍ਰਸੰਗ ਵੀ ਦੂਜੇ ਅਨੇਕ ਪੌਰਾਣਿਕ ਪ੍ਰਸੰਗਾਂ ਵਾਂਗ ਘਟਨਾਵਾਂ ਵਿਚ ਕ੍ਰਮ ਸੰਬੰਧੀ ਤਾਲ-ਮੇਲ ਦੀ ਘਾਟ ਅਤੇ ਅਵਤਾਰ ਪਰੰਪਰਾ ਦੀਆਂ ਵਿਸ਼ੇਸ਼ ਘਟਨਾਵਾਂ ਬਾਰੇ ਕਵੀ ਦੀ ਅਗਿਆਨਤਾ ਪ੍ਰਗਟ ਕਰਦਾ ਹੈ, ਉਦਾਹਰਣ ਵਜੋਂ—

(i) ਮੋਹਿਨੀ ਅਵਤਾਰ ਤੋਂ ਪਹਿਲਾਂ ਹੀ ਨਰ-ਨਾਰਾਇਣ ਦਾ ਅਵਤਾਰ ਧਾਰਨਾ ਦਸਿਆ ਗਿਆ ਹੈ।

(ii) ਸਮੁੰਦ੍ਰ ਵਿਚੋਂ ਪ੍ਰਾਪਤ ਰਤਨਾਂ ਦੀ ਵੰਡ ਦਾ ਵਿਵਰਣ ਵੀ ਕ੍ਰਮ-ਦੋਸ਼ ਤੋਂ ਦੂਸ਼ਿਤ ਹੈ।

(iii) ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਸ ਪ੍ਰਸੰਗ ਵਿਚ ਅੰਮ੍ਰਿਤ ਦੀ ਵੰਡ ਦਾ ਸੰਕੇਤ ਤਕ ਵੀ ਨਹੀਂ ਹੋਇਆ।

ਇਨ੍ਹਾਂ ਸਰੋਤਾਂ ਤੋਂ ਛੁਟ, ਬ੍ਰਹਮ ਪੁਰਾਣ (ਅ: 106) ਮਤੱਸਜ ਪੁਰਾਣ (ਅ: 249-50), ਪਦਮ ਪੁਰਾਣ (ਬ੍ਰਹਮ ਖੰਡ/8-10, ਸ੍ਰਿਸ਼ਟੀ ਖੰਡ /4, ਉੱਤਰ ਖੰਡ /260) ਆਦਿ, ਵਿਚ ਵੀ ਸਮੁੰਦ੍ਰ ਮੰਥਨ ਦੇ ਪ੍ਰਸੰਗ ਮਿਲਦੇ ਹਨ, ਪਰ ਇਨ੍ਹਾਂ ਦਾ ਪ੍ਰਸਤੁਤ ਉਪਾਖਿਆਨ ਨਾਲ ਮੇਲ ਨਹੀਂ ਹੈ।

115. (6) ਵਾਰਾਹ ਅਵਤਾਰ: ਵਾਰਾਹ ਰੂਪ ਵਿਚ ਵਿਸ਼ਨੂੰ ਦਾ ਅਵਤਾਰ ਪੌਰਾਣਿਕ ਸਾਹਿਤ ਵਿਚ ਪ੍ਰਵਾਨ ਹੈ। ਸ਼ਿਵ ਪੁਰਾਣ (ਰੁਦ੍ਰ ਸੰਹਿਤਾ/ਯੁੱਧ ਖੰਡ/42), ਵਿਸ਼ਨੂੰ ਪੁਰਾਣ (ਅੰਸ਼ 1/4) ਬ੍ਰਹਮ ਪੁਰਾਣ (213 ਅਧਿਆਇ), ਅਗਨੀ ਪੁਰਾਣ (4 ਅਧਿਆਇ), ਬ੍ਰਹਮਾਂਡ ਪੁਰਾਣ (ਪ੍ਰਕ੍ਰਿਆ ਪਾਦ 1/5), ਪਦਮ ਪੁਰਾਣ (ਸ੍ਰਿਸ਼ਟੀ ਖੰਡ /73, ਉੱਤਰ ਖੰਡ /264), ਦੇਵੀ ਭਾਗਵਤ ਪੁਰਾਣ (ਸਕੰਧ 8/2), ਆਦਿ ਵਿਚ ਵਿਸ਼ਨੂੰ ਨੂੰ ਵਾਰਾਹ ਰੂਪ ਵਿਚ ਪ੍ਰਲਯ ਦੇ ਜਲ ਵਿਚ ਡੁੱਬੀ ਪ੍ਰਿਥਵੀ ਦਾ ਉੱਧਾਰ ਕਰਨ ਲਈ ਅਵਤਰਿਤ ਹੋਇਆ ਮੰਨਿਆ ਗਿਆ ਹੈ। ਇਥੇ ਹੀ ਹਿਰਣਯਾਕਸ਼ ਨਾਲ ਇਸ ਅਵਤਾਰ ਦਾ ਯੁੱਧ ਹੁੰਦਾ ਹੈ। ਭਾਗਵਤ ਪੁਰਾਣ (ਸਕੰਧ 3/13,18,19) ਅੰਦਰ ਇਸ ਕਥਾ ਦਾ ਵਿਸਥਾਰ ਪੂਰਣ ਵਰਣਨ ਹੈ। ਵੇਦਾਂ ਦੀ ਉਤਪੱਤੀ ਦਾ ਪ੍ਰਸੰਗ ਹਯਗ੍ਰੀਵ (ਭਾਗਵਤ ਪੁਰਾਣ-ਸਕੰਧ 8/24) ਅਤੇ ਮਧੂ-ਕੈਟਭ (ਮਹਾਭਾਰਤ-ਸ਼ਾਂਤੀ ਪਰਵ /348) ਆਦਿ ਦੇ ਉਪਾਖਿਆਨਾਂ ਵਿਚ ਮਿਲਦਾ ਹੈ। ਪਰ ਹਿਰਣਯਾਕਸ਼ ਨਾਲ ਇਸ ਪ੍ਰਸੰਗ ਦਾ ਸੰਬੰਧ ਨਹੀਂ ਹੈ। ਦਸਮ ਗ੍ਰੰਥ ਦੀ ਇਸ ਕਥਾ ਵਿਚ ਕਵੀ ਨੇ ਦੋਹਾਂ ਦੈਂਤਾਂ ਦਾ ਬਿਨਾ ਨਾਂ, ਥਾਂ ਦਿਤੇ ਉਲੇਖ ਕੀਤਾ ਹੈ ਅਤੇ ਮਾਰੇ ਗਏ ਦੈਂਤ ਦਾ ਨਾਂ ਵੀ ਨਹੀਂ ਦੱਸਿਆ।

116. (7) ਨਰਸਿੰਗ ਅਵਤਾਰ: ਇਸ ਕਥਾ ਦਾ ਜ਼ਿਆਦਾ ਮੇਲ ਭਾਗਵਤ ਪੁਰਾਣ (ਸਕੰਧ 8/4,5,8) ਨਾਲ ਹੈ। ਅੰਤਰ ਕੇਵਲ ਇਹ ਹੈ—

(ੳ) ਮੂਲ-ਕਥਾ ਵਿਚ ਵਿਦਿਆਰਥੀ ਪ੍ਰਹਲਾਦ ਨੂੰ ਮਾਰਨ ਦੇ ਕਈ ਯਤਨਾਂ ਦਾ ਉਲੇਖ ਹੈ, ਪਰ ਪ੍ਰਸਤੁਤ ਪ੍ਰਸੰਗ ਦਾ ਕਵੀ ਇਸ ਬਾਰੇ ਚੁਪ ਹੈ। ਅਤੇ

(ਅ) ਮੂਲ-ਕਥਾ ਵਿਚ ਪ੍ਰਹਲਾਦ ਨੂੰ ਥੰਭ ਨਾਲ ਬੰਨ੍ਹਿਆ ਨਹੀਂ ਜਾਂਦਾ, ਐਂਵੇ ਹੀ ਖੜਾ ਰਖਿਆ ਗਿਆ ਹੈ। ਉਥੇ ਨਰਸਿੰਘ ਅਵਤਾਰ ਥੰਭ ਪਾੜ ਕੇ ਪ੍ਰਗਟ ਹੁੰਦੇ ਹਨ, ਕੰਧ ਵਿਚੋਂ ਨਹੀਂ।

ਵਿਸ਼ਨੂੰ ਪੁਰਾਣ (ਅੰਸ਼ 1/17-20) ਵਿਚ ਵੀ ਇਹ ਕਥਾ ਮਿਲਦੀ ਹੈ, ਪਰ ਕੋਈ ਵਿਸ਼ੇਸ਼ ਫਰਕ ਨਹੀਂ। ਹਾਂ, ਇਥੇ ਨਰਸਿੰਘ ਦੇ ਪ੍ਰਗਟ ਹੋਣ ਦੀ ਘਟਨਾ ਦਾ ਵਿਵਰਣ ਨਹੀਂ ਹੈ। ਇਸ ਤੋਂ ਛੁਟ, ਇਹ ਕਥਾ ਸ਼ਿਵ ਪੁਰਾਣ (ਰੁਦ੍ਰ ਸੰਹਿਤਾ/ਯੁੱਧ ਖੰਡ/43), ਬ੍ਰਹਮ

ਪੁਰਾਣ (149, 213 ਅਧਿਆਇ), ਮੱਤਸਜ਼ ਪੁਰਾਣ (ਅਧਿਆਇ 160-163)[1] ਆਦਿ ਵਿਚ ਵੀ ਉਪਲਬਧ ਹੈ, ਪਰ ਇਨ੍ਹਾਂ ਨਾਲ ਪ੍ਰਸਤੁਤ ਉਪਾਖਿਆਨ ਦਾ ਬਹੁਤ ਘਟ ਮੇਲ ਹੈ।

117. (8) ਵਾਮਨ ਅਵਤਾਰ : ਥੋੜੇ ਜਿਹੇ ਅੰਤਰ ਨਾਲ ਵਾਮਨ ਅਵਤਾਰ ਦੀ ਕਥਾ ਭਾਗਵਤ ਪੁਰਾਣ (ਸਕੰਧ 8/17-23), ਹਰਿਵੰਸ਼ ਪੁਰਾਣ (ਭਵਿਸ਼ ਪਰਵ/66-72), ਬ੍ਰਹਮ ਪੁਰਾਣ (73 ਅਧਿਆਇ), ਵਾਮਨ ਪੁਰਾਣ (49-53 ਅਧਿਆਇ), ਕੂਰਮ ਪੁਰਾਣ (ਪੂਰਵ ਭਾਗ/17 ਅਧਿਆਇ), ਪਦਮ ਪੁਰਾਣ (ਸ੍ਰਿਸ਼ਟੀ ਖੰਡ/25 ; ਉੱਤਰ ਖੰਡ/267 ਅ:) ਆਦਿ, ਵਿਚ ਉਪਲਬਧ ਹੈ। ਭਾਗਵਤ ਪੁਰਾਣ ਅਤੇ ਹਰਿਵੰਸ਼ ਪੁਰਾਣ ਵਿਚ ਇਸ ਦਾ ਵਿਸਥਾਰ ਪੂਰਨ ਵਰਣਨ-ਹੋਇਆ ਹੈ। ਦਸਮ ਗ੍ਰੰਥ ਦੇ ਵਾਮਨ ਅਵਤਾਰ ਦੀ ਕਥਾ ਨਾਲ ਇਨ੍ਹਾਂ ਦੋਹਾਂ ਪੁਰਾਣਾਂ ਦੀਆਂ ਕਥਾਵਾਂ ਦਾ ਕਾਫੀ ਮੇਲ ਹੈ। ਅੰਤਰ ਕੇਵਲ ਇਹ ਹੈ—

(ੳ) ਦੋਹਾਂ ਪੁਰਾਣ-ਪ੍ਰਸੰਗਾਂ ਵਿਚ ਪ੍ਰਿਥਵੀ $2\frac{1}{2}$ ਨਹੀਂ 3 ਕਦਮ ਮੰਗੀ ਗਈ ਹੈ।

(ਅ) ਦੋਹਾਂ ਪ੍ਰਸੰਗਾਂ ਵਿਚ ਸ਼ੁਕ੍ਰ ਬਲੀ ਦੀ ਸਭਾ ਵਿਚ ਮੌਜੂਦ ਹੈ ਅਤੇ ਰਾਜੇ ਨੂੰ ਸੰਕਲਪ ਤੋਂ ਰੋਕਦਾ ਹੈ, ਪਰ ਕਮੰਡਲ ਵਿਚ ਦਾਖ਼ਲ ਨਹੀਂ ਹੁੰਦਾ। ਭਾਗਵਤ ਅਨੁਸਾਰ ਸ੍ਰਾਪ ਦੇ ਕੇ ਚਲਾ ਜਾਂਦਾ ਹੈ ਅਤੇ ਹਰਿਵੰਸ਼ ਵਿਚ ਉਸ ਤੋਂ ਬਾਦ ਪ੍ਰਹਲਾਦ ਬਲੀ ਨੂੰ ਰੋਕਣਾ ਚਾਹੁੰਦਾ ਹੈ। ਅਤੇ

(ੲ) ਤੀਜੇ ਕਦਮ ਲਈ ਭਾਗਵਤ ਅਨੁਸਾਰ ਰਾਜਾ ਨੇ ਆਪਣਾ ਸਿਰ ਭੇਟ ਕੀਤਾ ਸੀ, ਪਰ ਹਰਿਵੰਸ਼ ਵਿਚ ਕਦਮਾਂ ਦੇ ਨਾਪਣ ਦਾ ਵਿਸ਼ੇਸ਼ ਅਤੇ ਸਪੱਸ਼ਟ ਉਲੇਖ ਨਹੀਂ ਹੈ।

118. (9) ਪਰਸਰਾਮ ਅਵਤਾਰ : ਇਸ ਪ੍ਰਸੰਗ ਦਾ ਮੇਲ ਭਾਗਵਤ ਪੁਰਾਣ (ਸਕੰਧ 9/15-16) ਨਾਲ ਹੈ ਪਰ ਉਥੇ ਜਮਦਗਨੀ ਦੀ ਗਾਂ ਨੂੰ ਕਾਮਧੇਨੂ ਲਿਖਿਆ ਹੈ। ਇਥੇ ਉਸਦੀ ਪੁਤਰੀ ਨੰਦਿਨੀ ਦਾ ਜ਼ਿਕਰ ਹੈ। ਬਾਕੀ ਘਟਨਾ ਸਮਾਨ ਹੈ। ਪਦਮ ਪੁਰਾਣ (ਉੱਤਰ ਖੰਡ/268 ਅਧਿਆਇ) ਆਦਿ ਵਿਚ ਵੀ ਪਰਸ਼ੁਰਾਮ ਨਾਲ ਸੰਬੰਧਿਤ ਉਪਾਖਿਆਨ ਮਿਲਦਾ ਹੈ, ਪਰ ਪ੍ਰਸਤੁਤ ਪ੍ਰਸੰਗ ਦੀ ਉਸ ਨਾਲ ਕੋਈ ਸਮਾਨਤਾ ਨਹੀਂ ਹੈ।

119. (10) ਬ੍ਰਹਮਾ ਅਵਤਾਰ : ਪ੍ਰਸਤੁਤ ਪ੍ਰਸੰਗ ਬਾਰੇ ਕੇਵਲ ਇਤਨਾ ਲਿਖਿਆ ਹੈ—

"ਜਦੋਂ ਕਦੇ ਵੀ ਵੇਦਾਂ ਦਾ ਨਾਸ ਹੋਇਆ ਤਾਂ ਵਿਸ਼ਨੂੰ ਨੇ ਬ੍ਰਹਮਾ ਦੇ ਰੂਪ ਵਿਚ ਅਵਤਾਰ ਧਾਰਿਆ ਅਤੇ ਬ੍ਰਹਮਾ ਨੇ ਵੇਦਾਂ ਦਾ ਪ੍ਰਚਾਰ ਅਤੇ ਸਮ੍ਰਿਤੀਆਂ ਤੇ ਸ਼ਾਸਤ੍ਰਾਂ ਦਾ ਨਿਰਮਾਣ ਕੀਤਾ।" ਵਿਵਰਣ ਦੀ ਘਾਟ ਕਰਕੇ ਤੁਲਨਾਤਮਕ ਅਧਿਐਨ ਸੰਭਵ ਨਹੀਂ ਹੈ।

1. ਇਸ ਪ੍ਰਸੰਗ ਵਿਚ ਹਿਰਣਯਾਕਸ਼ਿਪੂ ਅਤੇ ਨਰਸਿੰਘ ਦੇ ਪਰਸਪਰ ਯੁੱਧ ਦਾ ਵਰਣਨ ਹੈ।

ਹਾਂ, ਇਤਨਾ ਜ਼ਰੂਰ ਹੈ ਕਿ ਪੁਰਾਣਾਂ ਵਿਚ ਬ੍ਰਹਮਾ ਦੀ ਵਿਸ਼ਨੂੰ ਦੇ ਅਵਤਾਰ ਰੂਪ ਵਿਚ ਕਿਤੇ ਵੀ ਕਲਪਨਾ ਨਹੀਂ ਹੋਈ। ਬ੍ਰਹਮਾ ਸ੍ਰਿਸ਼ਟੀ-ਕਰਤਾ ਅਤੇ ਆਦਿ ਪ੍ਰਜਾਪਤੀ ਸੀ ਅਤੇ ਉਸ ਦਾ ਜਨਮ ਵਿਸ਼ਨੂੰ ਦੇ ਨਾਭੀ ਕਮਲ ਤੋਂ ਹੋਇਆ ਸੀ। ਬ੍ਰਹਮਾ ਨੂੰ ਤ੍ਰੈਦੇਵਾਂ ਵਿਚ ਵਿਸ਼ਨੂੰ ਦੇ ਸਮਾਨ ਸਥਾਨ ਪ੍ਰਾਪਤ ਹੈ। ਵੈਸ਼ਨਵਾਂ ਅਨੁਸਾਰ ਸ਼ਿਵ, ਬ੍ਰਹਮਾ ਅਤੇ ਵਿਸ਼ਨੂੰ, ਵਿਸ਼ਨੁਤ੍ਰ ਦੀਆਂ ਕ੍ਰਮਵਾਰ ਨਾਸਕ, ਉੱਧਾਰਕ ਅਤੇ ਪਾਲਕ ਪ੍ਰਵਿਰਤੀਆਂ ਦੀ ਪ੍ਰਤਿਨਿਧਤਾ ਕਰਦੇ ਹਨ।

'ਦਸਮ ਗ੍ਰੰਥ' ਦੇ ਚੌਬੀਸ ਅਵਤਾਰ ਪ੍ਰਸੰਗ ਵਿਚ ਬ੍ਰਹਮਾ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ ਅਤੇ ਉਪ-ਅਵਤਾਰ ਪ੍ਰਸੰਗ ਵਿਚ ਬ੍ਰਹਮਾ ਨੂੰ ਵਿਸ਼ਨੂੰ ਦਾ ਅਵਤਾਰ ਨਾ ਮੰਨ ਕੇ 'ਕਾਲਪੁਰਖ' ਦੁਆਰਾ ਇਸ ਨੂੰ ਵਿਸ਼ਨੂੰ ਦੇ ਅਵਤਾਰਾਂ ਅਤੇ ਚਰਿਤ੍ਰਾਂ ਨੂੰ ਲਿਖਣ ਲਈ ਨਿਯੁਕਤ ਕੀਤਾ ਜਾਂਦਾ ਹੈ। ਇਨ੍ਹਾਂ ਪ੍ਰਸੰਗਾਂ ਦੀ ਪੁਸ਼ਟੀ ਪੁਰਾਣਾਂ ਤੋਂ ਨਹੀਂ ਹੁੰਦੀ। ਅਸਲ ਵਿਚ ਇਹ ਸਭ ਕਵੀ-ਕਲਪਨਾ ਹੈ।

120. (11) ਰੁਦ੍ਰ ਅਵਤਾਰ : ਸਰੋਤ ਦਾ ਸੰਕੇਤ ਕਰਨ ਤੋਂ ਪਹਿਲਾਂ ਇਸ ਪ੍ਰਸੰਗ ਦੀਆਂ ਪ੍ਰਧਾਨ ਘਟਨਾਵਾਂ ਦਾ ਜ਼ਿਕਰ ਕਰ ਦੇਣਾ ਕੁਝ ਆਵੱਸ਼ਕ ਹੈ—

(1) ਪ੍ਰਿਥਵੀ ਦਾ ਭਾਰ ਹਰਨ ਲਈ 'ਕਾਲਪੁਰਖ' ਨੇ ਵਿਸ਼ਨੂੰ ਨੂੰ ਰੁਦ੍ਰ ਰੂਪ ਵਿਚ ਅਵਤਾਰ ਧਾਰਨ ਲਈ ਕਿਹਾ।

(2) ਤ੍ਰਿਪੁਰ ਦਾ ਸ਼ਿਵ ਦੁਆਰਾ ਇਕੋ ਹੀ ਬਾਣ ਚਲਾਣ ਨਾਲ ਨਾਸ।

(3) ਅੰਧਕ ਨਾਲ ਸ਼ਿਵ ਦਾ ਯੁੱਧ ਅਤੇ ਅੰਧਕ ਦੀ ਮ੍ਰਿਤੂ।

(4) ਜਲੰਧਰ ਦੀ ਉਤਪੱਤੀ ਅਤੇ ਉਸਨੂੰ ਸ਼ਿਵ ਦੇ ਪ੍ਰਭਾਵ ਨਾਲ 14 ਰਤਨਾਂ ਦੀ ਪ੍ਰਾਪਤੀ, ਦੇਵਤਿਆਂ ਨੂੰ ਭੈਭੀਤ ਕਰਨਾ ਆਦਿ।

(5) ਦਕਸ਼ ਦੀ ਪੁਤਰੀ ਗੌਰੀ ਦਾ ਸੰਕਰ ਨਾਲ ਵਿਆਹ।

(6) ਦਕਸ਼ ਦੇ ਯੱਗ ਵਿਚ ਅਨਾਦ੍ਰਿਤ ਗੌਰੀ ਦਾ ਆਪਣੇ ਆਪ ਨੂੰ ਸਾੜਨਾ ਅਤੇ ਸ਼ੰਕਰ ਤੇ ਵੀਰ-ਭਦ੍ਰ ਦਾ ਦਕਸ਼ ਦੇ ਯੱਗ ਨੂੰ ਨਾਸ ਕਰਨਾ।

(7) ਸ਼ੰਕਰ ਦਾ ਦਕਸ਼ ਨੂੰ ਬਕਰੇ ਦਾ ਸਿਰ ਲਾਕੇ ਦੁਬਾਰਾ ਜੀਵਿਤ ਕਰਨਾ। ਅਤੇ

(8) ਸ਼ੰਕਰ ਦਾ 'ਕਾਮ' ਨੂੰ ਜਲਾ ਦੇਣਾ।

ਥੋੜੇ ਅੰਤਰ ਸਹਿਤ ਪ੍ਰਸਤੁਤ ਅਵਤਾਰ ਕਥਾ ਵਿਚ ਵਰਣਿਤ ਸਾਰੇ ਪ੍ਰਸੰਗਾਂ ਦਾ ਆਧਾਰ ਸ਼ਿਵ ਪੁਰਾਣ ਹੈ, ਜਿਵੇਂ—ਘਟਨਾ ਅੰਕ 2 (ਰੁਦ੍ਰ ਸੰਹਿਤਾ/ਯੁੱਧ ਖੰਡ/7-11), ਘਟਨਾ ਅੰਕ 3 (ਰੁਦ੍ਰ ਸੰਹਿਤਾ/ਯੁੱਧ ਖੰਡ/44-49), ਘਟਨਾ ਅੰਕ 4 (ਰੁਦ੍ਰ ਸੰਹਿਤਾ/ਯੁੱਧ ਖੰਡ/14), ਘਟਨਾ ਅੰਕ 5, 6, 7, (ਰੁਦ੍ਰ ਸੰਹਿਤਾ/ਸਤੀ ਖੰਡ) ਅਤੇ

ਘਟਨਾ ਅੰਕ 8 (ਰੁਦ੍ਰ ਸੰਹਿਤਾ/ਪਾਰਵਤੀ ਖੰਡ/19)। ਇਸ ਤੋਂ ਛੁਟ, ਹੋਰਨਾਂ ਪੁਰਾਣਾਂ ਵਿਚ ਵੀ ਇਸ ਪ੍ਰਕਾਰ ਦੀਆਂ ਕਥਾਵਾਂ ਮਿਲਦੀਆਂ ਹਨ, ਜਿਵੇਂ ਘਟਨਾ ਅੰਕ 2—ਮਹਾਭਾਰਤ (ਕਰਣ ਪਰਵ/33-34), ਮੱਤਸਜ ਪੁਰਾਣ (130-140 ਅਧਿਆਇ), ਲਿੰਗ ਪੁਰਾਣ (ਪੂਰਵ ਭਾਗ/71-72), ਘਟਨਾ ਅੰਕ 3—ਵਾਰਾਹ ਪੁਰਾਣ (27 ਅਧਿਆਇ, ਮਤੱਸਯ ਪੁਰਾਣ (179 ਅਧਿਆਇ) ਆਦਿ, ਘਟਨਾ ਅੰਕ 5,6 ਅਤੇ 7—ਲਿੰਗ ਪੁਰਾਣ (ਪੂਰਵ ਭਾਗ/100), ਭਾਗਵਤ ਪੁਰਾਣ (ਸਕੰਧ 4/2-5), ਬ੍ਰਹਮ ਪੁਰਾਣ (34,109 ਅਧਿਆਇ), ਵਾਮਨ ਪੁਰਾਣ (21-22 ਅਧਿਆਇ), ਕੂਰਮ ਪੁਰਾਣ (ਪੂਰਵ ਭਾਗ/15) ਆਦਿ, ਘਟਨਾ ਅੰਕ 8—ਲਿੰਗ ਪੁਰਾਣ (ਪੂਰਵ ਮਾਗ/101) ਮਤੱਸਜ ਪੁਰਾਣ (154 ਅਧਿਆਇ) ਆਦਿ। ਪਰ ਪ੍ਰਸਤੁਤ ਪ੍ਰਸੰਗ ਦਾ ਮੇਲ ਸ਼ਿਵ ਪੁਰਾਣ ਨਾਲ ਕੁਝ ਜ਼ਿਆਦਾ ਹੈ।

121. (12) ਜਲੰਧਰ ਅਵਤਾਰ : ਪੁਰਾਣ ਸਾਹਿਤ ਵਿਚ ਜਲੰਧਰ ਵਿਸ਼ਨੂੰ ਦੀ ਅਵਤਾਰ ਪਰੰਪਰਾ ਵਿਚ ਪ੍ਰਵਾਨਿਤ ਅਵਤਾਰ ਨਹੀਂ ਹੈ। ਸ਼ਾਇਦ ਕਵੀ ਨੇ ਜਲੰਧਰ ਰੂਪ ਵਿਚ ਪ੍ਰਗਟ ਹੋਏ ਵਿਸ਼ਨੂੰ ਨੂੰ ਹੀ ਜਲੰਧਰ ਅਵਤਾਰ ਦਾ ਨਾਂ ਦੇ ਦਿੱਤਾ ਹੈ।

ਇਸ ਕਥਾ ਦਾ ਮੌਲਿਕ ਆਧਾਰ ਸ਼ਿਵ ਪੁਰਾਣ ਹੈ। ਰੁਦ੍ਰ ਸੰਹਿਤਾ ਦੇ ਯੁੱਧ ਖੰਡ (ਅਧਿਆਇ 14 ਤੋਂ 24 ਤਕ) ਵਿਚ ਜਲੰਧਰ-ਵ੍ਰਿੰਦਾ ਦੀ ਕਥਾ ਦਾ ਵਿਸਥਾਰ ਸਹਿਤ ਵਰਣਨ ਹੈ। 'ਦਸਮ ਗ੍ਰੰਥ' ਦੀ ਇਸ ਕਥਾ ਅਤੇ ਸ਼ਿਵ ਪੁਰਾਣ ਦੀ ਕਥਾ ਵਿਚ ਕੁਝ ਅੰਤਰ ਵੀ ਹੈ। ਇਸ ਤੋਂ ਛੁਟ, ਇਹ ਕਥਾ ਪਦਮ ਪੁਰਾਣ (ਉੱਤਰ ਖੰਡ/3-18 ਅਧਿਆਇ ਅਤੇ 98-107 ਅਧਿਆਇ) ਵਿਚ ਵੀ ਮਿਲਦੀ ਹੈ, ਪਰ ਉਸਦੇ ਨਾਲ ਪ੍ਰਸਤੁਤ ਕਥਾ ਦਾ ਮੇਲ ਘਟ ਹੈ। ਜਲੰਧਰ ਵ੍ਰਿੰਦਾ ਦੇ ਸਥਾਨ ਤੇ ਸ਼ੰਖਚੂੜ-ਤੁਲਸੀ ਨਾਲ ਸੰਬੰਧਿਤ ਲਗ ਭਗ ਅਜਿਹੀ ਹੀ ਕਥਾ ਸ਼ਿਵ ਪੁਰਾਣ (ਰੁਦ੍ਰ ਸੰਹਿਤਾ/ਯੁੱਧ ਖੰਡ/ਅ: 25-41), ਦੇਵੀ ਭਾਗਵਤ ਪੁਰਾਣ (ਸਕੰਧ 9/17-24) ਬ੍ਰਹਮਵੈਵਰਤ ਪੁਰਾਣ (ਪ੍ਰਕ੍ਰਿਤੀ ਖੰਡ/15-21) ਵਿਚ ਵੀ ਮਿਲਦੀ ਹੈ। ਲਿੰਗ ਪੁਰਾਣ (ਪੂਰਵ ਭਾਗ/97) ਵਿਚ ਵੀ ਕਿਤੇ-ਕਿਤੇ ਸ਼ੈਵਮਤ ਦੇ ਦ੍ਰਿਸ਼ਟੀ-ਕੋਣ ਤੋਂ ਕਥਾਨਕ ਵਿਚ ਥੋੜੇ ਅੰਤਰ ਨਾਲ 'ਜਲੰਧਰ ਵਧ' ਸਿਰਲੇਖ ਹੇਠ ਇਹ ਕਥਾ ਸੰਖੇਪ ਰੂਪ ਵਿਚ ਮਿਲਦੀ ਹੈ।

122. (13) ਤੇਰੁਵਾਂ ਅਵਤਾਰ : ਪ੍ਰਿਥ੍ਵੀ ਦਾ ਭਾਰ ਉਤਾਰਨ ਲਈ ਵਿਸ਼ਨੂੰ ਨੇ ਅਦਿਤੀ ਦੇ ਗਰਭ ਤੋਂ 13ਵਾਂ ਅਵਤਾਰ ਲਿਆ ਅਤੇ ਅਸੁਰਾਂ ਦਾ ਸੰਘਾਰ ਕੀਤਾ—ਕੇਵਲ ਇਤਨਾ ਵਿਵਰਣ ਦੇ ਕੇ ਕਵੀ ਨੇ ਵਿਸ਼ਨੂੰ ਦੇ ਇਸ ਅਵਤਾਰ ਦਾ ਨਾ ਤਾਂ ਨਾਂ ਦਿੱਤਾ ਹੈ, ਨਾ ਹੀ ਉਸ ਦੇ ਵਿਸ਼ੇਸ਼ ਕਾਰਜਾਂ ਵਲ ਸੰਕੇਤ ਕੀਤਾ ਹੈ। ਅਦਿਤੀ ਦੇ ਗਰਭ ਤੋਂ ਉਤਪੰਨ ਹੋਣ ਦੇ ਕਾਰਣ ਇਸ ਅਵਤਾਰ ਦਾ ਸੰਬੰਧ ਵਾਮਨ ਨਾਲ ਵੀ ਹੋ ਸਕਦਾ ਹੈ। ਭਗਵਾਨ

ਨੇ ਆਪ ਕਸ਼ਯਪ ਅਤੇ ਅਦਿਤੀ ਨੂੰ ਵਰ ਦਿੱਤਾ ਸੀ ਕਿ ਉਹ ਉਨ੍ਹਾਂ ਦੇ ਘਰ ਪੁੱਤਰ ਰੂਪ ਵਿਚ ਪ੍ਰਗਟ ਹੋਣਗੇ (ਭਾਗਵਤ ਪੁਰਾਣ-ਸਕੰਧ 8/17/12-20), ਪਰ ਚੌਬੀਸ ਅਵਤਾਰ ਦੇ ਕਵੀ ਨੇ ਵਾਮਨ ਦਾ ਜ਼ਿਕਰ ਪਹਿਲਾਂ ਹੀ 8ਵੇਂ ਅਵਤਾਰ ਪ੍ਰਸੰਗ ਵਿਚ ਕਰ ਦਿੱਤਾ ਹੈ। ਇਸ ਲਈ ਇਹ ਬੇਤੁਕਾ ਅਤੇ ਸੰਬੰਧ-ਹੀਨ ਪ੍ਰਸੰਗ ਪ੍ਰਤੀਤ ਹੁੰਦਾ ਹੈ ।

123. (14) ਚੌਦਵਾਂ ਅਵਤਾਰ : ਕਵੀ ਨੇ ਵਿਸ਼ਨੂੰ ਦੇ ਇਸ ਅਵਤਾਰ ਨੂੰ ਕੋਈ ਵਿਸੇਸ਼ ਨਾਂ ਨਹੀਂ ਦਿੱਤਾ ਅਤੇ ਨਾ ਹੀ ਇਹ ਘਟਨਾ—ਪ੍ਰਸੰਗ ਪ੍ਰਸਿੱਧ ਚੌਬੀਸ ਅਵਤਾਰਾਂ ਵਿਚ ਸ਼ਾਮਲ ਵੀ ਹੈ। ਉਂਜ ਮਹਾਭਾਰਤ ਅਤੇ ਪੁਰਾਣਾਂ ਵਿਚ ਮਧੂ ਅਤੇ ਕੈਟਭ ਦੈਂਤਾਂ ਦੇ ਵਿਸ਼ਨੂੰ ਜਾਂ ਨਾਰਾਇਣ ਦੁਆਰਾ ਮਾਰੇ ਜਾਣ ਦੇ ਪ੍ਰਸੰਗ ਮਿਲਦੇ ਹਨ। ਮਹਾਭਾਰਤ (ਸ਼ਾਂਤੀ ਪਰਵ/348, ਵਿਚ ਇਨ੍ਹਾਂ ਦਾ ਜਨਮ ਨਾਰਾਇਣ ਦੁਆਰਾ ਸੁਟੀਆਂ ਬੂੰਦਾਂ ਤੋਂ ਮੰਨਿਆ ਗਿਆ ਹੈ ਅਤੇ ਮਾਰਕੰਡੇ ਪੁਰਾਣ (81 ਅਧਿਆਇ) ਆਦਿ ਵਿਚ ਕੰਨਾਂ ਦੀ ਮੈਲ ਤੋਂ । ਕੰਨਾਂ ਦੀ ਮੈਲ ਵਾਲਾ ਪ੍ਰਸੰਗ ਅਧਿਕ ਪ੍ਰਸਿੱਧ ਹੈ। ਇਸ ਕਥਾ ਪ੍ਰਸੰਗ ਦਾ ਜ਼ਿਆਦਾ ਨੇੜ ਮਾਰਕੰਡੇ ਪੁਰਾਣ (81 ਅਧਿਆਇ) ਨਾਲ ਹੈ। ਉਥੇ ਵੀ ਯੁੱਧ 5000 ਵਰਸ਼ ਤਕ ਹੋਇਆ ਲਿਖਿਆ ਹੈ। ਮਧੂ-ਕੈਟਭ ਦੀ ਉਤਪੱਤੀ ਦਾ ਵਿਵਰਣ ਨਾਰਦ ਪੁਰਾਣ (ਪੂਰਵ ਭਾਗ/ਅ: 84), ਮਤੱਸਯ ਪੁਰਾਣ (170 ਅਧਿਆਇ), ਪਦਮ ਪੁਰਾਣ (ਸ੍ਰਿਸ਼ਟੀ ਖੰਡ/36,37,70 ਅ:), ਦੇਵੀ ਭਾਗਵਤ ਪੁਰਾਣ (ਸਕੰਧ 1/6-9) ਆਦਿ ਵਿਚ ਵੀ ਹੈ, ਪਰ ਪ੍ਰਸਤੁਤ ਕਥਾ ਦੀ ਸਮਾਨਤਾ ਇਨ੍ਹਾਂ ਪ੍ਰਸੰਗਾਂ ਨਾਲ ਇਤਨੀ ਨਹੀਂ ਜਿਤਨੀ ਮਾਰਕੰਡੇ ਪੁਰਾਣ ਨਾਲ ਹੈ।

124. (15) ਅਰਹੰਤ ਦੇਵ ਅਵਤਾਰ : ਜੈਨੀਆਂ ਦੇ ਕੁਲ ਚੌਬੀਸ ਤੀਰਥਾਂਕਰ ਹੋਏ ਹਨ। ਉਨ੍ਹਾਂ ਨੂੰ ਜਿਨ ਜਾਂ ਅਰਹੰਤ ਵੀ ਕਿਹਾ ਜਾਂਦਾ ਹੈ। ਜੈਨ ਮਤ ਦੇ ਪ੍ਰਵਰਤਕ ਅਤੇ ਪਹਿਲੇ ਤੀਰਥਾਂਕਰ ਰਿਸ਼ਭ ਦੇਵ ਸਨ। ਭਾਗਵਤ ਪੁਰਾਣ (ਸਕੰਧ 1/3/13, ਸਕੰਧ 2/7/10, ਸਕੰਧ 11/4/17) ਵਿਚ ਇਨ੍ਹਾਂ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ, ਪਰ ਭਾਗਵਤ ਪੁਰਾਣ (ਸਕੰਧ 5/2-6) ਵਿਚ ਵਰਣਿਤ ਰਿਸ਼ਭ ਦੇਵ ਦੇ ਚਰਿਤ੍ਰ ਨਾਲ ਅਰਹੰਤ ਦੇਵ ਦੀ ਇਸ ਕਥਾ ਦਾ ਮੇਲ ਨਹੀਂ ਹੈ। ਹਾਂ; ਭਾਗਵਤ ਪੁਰਾਣ (ਸਕੰਧ 5/6/8-11) ਵਿਚ ਇਕ ਪ੍ਰਸੰਗ ਮਿਲਦਾ ਹੈ ਕਿ "ਜਿਸ ਸਮੇਂ ਕਲਿਯੁਗ ਅੰਦਰ ਅਧਰਮ ਵਧ ਜਾਵੇਗਾ ਉਸ ਸਮੇਂ ਕੋਂਕ, ਵੇਂਕ ਅਤੇ ਕੁਟਕ ਦੇਸ਼ ਦਾ ਮਾੜੀ ਬੁੱਧੀ ਵਾਲਾ ਰਾਜਾ ਅਰਹੰਤ ਉਥੋਂ ਦੇ ਲੋਕਾਂ ਤੋਂ ਰਿਸ਼ਭ ਦੇਵ ਜੀ ਦੇ ਆਸ਼੍ਰਮਾਤੀਤ ਆਚਰਨ ਦਾ ਹਾਲ ਸੁਣ ਕੇ ਅਤੇ ਆਪ ਉਸਨੂੰ ਗ੍ਰਹਿਣ ਕਰਕੇ ਲੋਕਾਂ ਦੇ ਪੂਰਬਲੇ ਪਾਪਾਂ ਦੇ ਫਲਸਰੂਪ ਹੋਣਹਾਰ ਦੇ ਵਸ ਹੋ ਕੇ ਭੈ ਰਹਿਤ ਸ੍ਵੈਧਰਮ ਦੇ ਮਾਰਗ ਨੂੰ ਤਿਆਗ ਕੇ ਆਪਣੀ ਬੁੱਧੀ ਅਨੁਸਾਰ ਅਨੁਚਿਤ ਅਤੇ ਪਾਖੰਡ ਪੂਰਣ ਕੁਮਾਰਗ ਦਾ ਪ੍ਰਚਾਰ ਕਰੇਗਾ।" ਭਾਗਵਤ ਪੁਰਾਣ ਦੇ ਇਸ ਅਰਹੰਤ ਦੇ ਕਾਰਜਾਂ ਦਾ

ਮੇਲ ਚੌਬੀਸ ਅਵਤਾਰ ਵਾਲੇ ਅਰਹੰਤ ਦੇਵ ਨਾਲ ਹੈ। ਪਰ ਭਾਗਵਤ ਦਾ ਅਰਹੰਤ ਵਿਸ਼ਨੂੰ ਦਾ ਅਵਤਾਰ ਨਹੀਂ ਹੈ ਅਤੇ ਇਸਦੇ ਸਾਰੇ ਕਾਰਜ ਨਿਰ-ਉਦੇਸ਼ ਹੀ ਹਨ। ਪ੍ਰਸਤੁਤ ਪ੍ਰਸੰਗ ਦੇ ਕਵੀ ਨੇ ਭਾਗਵਤ ਵਾਲੇ ਅਰਹੰਤ ਦੇ ਕਾਰਜ ਨੂੰ ਉਦੇਸ਼ ਸਹਿਤ ਪੇਸ਼ ਕੀਤਾ ਹੈ।

125. (16) ਮਨੂ ਰਾਜਾ ਅਵਤਾਰ : ਜੈਨ ਧਰਮ ਦੇ ਪ੍ਰਭਾਵ ਕਾਰਣ ਲੋਕ ਯੱਗ ਆਦਿ ਨੂੰ ਛੱਡ ਬੈਠੇ, ਅਜਿਹੀ ਦਸ਼ਾ ਵਿਚ 'ਕਾਲਪੁਰਖ' ਦੀ ਆਗਿਆ ਤੋਂ ਵਿਸ਼ਨੂੰ ਨੇ ਮਨੂ ਰਾਜਾ ਦੇ ਰੂਪ ਵਿਚ ਅਵਤਾਰ ਧਾਰਨ ਕੀਤਾ ਅਤੇ ਪਾਪੀਆਂ ਦਾ ਸੰਘਾਰ ਅਤੇ ਜਨਤਾ ਨੂੰ ਸਨਮਾਰਗ ਤੇ ਲਗਾਇਆ—ਇਨ੍ਹਾਂ ਘਟਨਾਵਾਂ ਦਾ ਵਰਣਨ ਪੁਰਾਣ ਸਾਹਿਤ ਅੰਦਰ ਮਨੂ ਦੇ ਪ੍ਰਸੰਗ ਵਿਚ ਨਹੀਂ ਹੋਇਆ ਹੈ। ਭਾਗਵਤ ਪੁਰਾਣ (ਸਕੰਧ 2/7/20) ਅਨੁਸਾਰ ਤੇਜਸਵੀ ਮਨੂ ਰਾਜਾ ਵਿਸ਼ਨੂੰ ਦਾ ਅਵਤਾਰ ਹੈ। ਮਨੂ ਆਦਿ ਮਾਨਵ ਅਤੇ ਪਾਪੀਆਂ ਦਾ ਨਾਸਕ ਵੀ ਹੈ। ਸਮ੍ਰਿਤੀਕਾਰ ਦੇ ਰੂਪ ਵਿਚ ਉਹ ਸਰਬ ਪ੍ਰਸਿੱਧ ਹੈ ਪਰ ਜੈਨ ਮਤ ਦੇ ਨਾਸਕ ਦੇ ਰੂਪ ਵਿਚ ਉਸ ਦੀ ਪ੍ਰਸਿੱਧੀ ਨਹੀਂ ਹੈ।

126. (17) ਧਨਵੰਤਰੀ ਅਵਤਾਰ : ਭਾਗਵਤ ਪੁਰਾਣ (ਸਕੰਧ 1/3/17, ਸਕੰਧ 2/7/21) ਅਨੁਸਾਰ ਧਨਵੰਤਰੀ ਵਿਸ਼ਨੂੰ ਦੇ ਅਵਤਾਰ ਹਨ। ਪੁਰਾਣ ਸਾਹਿਤ ਵਿਚ ਇਸ ਦੀ ਉਤਪੱਤੀ ਸਮੁੰਦ੍ਰ-ਮੰਥਨ ਤੋਂ ਹੋਈ ਮੰਨੀ ਗਈ ਹੈ, ਪਰ ਹਰਿਵੰਸ਼ ਪੁਰਾਣ (ਹਰਿਵੰਸ਼ ਪਰਵ/29/9-10) ਦੀ ਧਨਵੰਤਰੀ ਕਥਾ ਵਿਚ ਇਨ੍ਹਾਂ ਦਾ ਕਾਸ਼ੀ ਦੇ ਰਾਜੇ ਧਨਵ ਦੇ ਘਰ ਪੂਰਬ-ਜਨਮ ਵੀ ਮੰਨਿਆ ਗਿਆ ਹੈ। ਬ੍ਰਹਮਾਂਡ ਪੁਰਾਣ (ਉਪੋਦਾਤ ਪਾਦ 3/67 ਅ:) ਵਿਚ ਵੀ ਧਨਵੰਤਰੀ ਦਾ ਪ੍ਰਸੰਗ ਮਿਲਦਾ ਹੈ, ਪਰ ਪ੍ਰਸਤੁਤ ਪ੍ਰਸੰਗ ਨਾਲ ਉਸ ਦਾ ਮੇਲ ਨਹੀਂ ਹੈ। ਤਕਸ਼ਕ ਦੁਆਰਾ ਕੱਟੇ ਜਾਣ ਦੀ ਘਟਨਾ ਦਾ ਸੰਬੰਧ ਪਰੀਕਸ਼ਿਤ ਰਾਜਾ ਨਾਲ ਹੈ।

127. (18) ਸੂਰਜ ਅਵਤਾਰ : ਸੂਰਜ ਨੂੰ ਸਪੱਸ਼ਟ ਰੂਪ ਵਿਚ ਪੁਰਾਣ ਸਾਹਿਤ ਅੰਦਰ ਕਿਤੇ ਵੀ ਵਿਸ਼ਨੂੰ ਦਾ ਅਵਤਾਰ ਨਹੀਂ ਮੰਨਿਆ ਗਿਆ। ਮਹਾਭਾਰਤ (ਵਨ ਪਰਵ/3) ਵਿਚ ਇਹ ਸ੍ਰੇਸ਼ਠ ਦੇਵ ਦੇ ਰੂਪ ਵਿਚ ਸਵੀਕ੍ਰਿਤ ਹੈ। ਵੈਦਿਕ ਸਾਹਿਤ ਵਿਚ ਚਿਤਰਿਤ ਸੂਰਜ ਨੂੰ ਹੀ ਸਮਾ ਬੀਤਣ ਤੇ ਵਿਸ਼ਨੂੰ ਮੰਨ ਲਿਆ ਗਿਆ, ਕਿਉਂਕਿ ਸੂਰਜ ਨਾਲ ਸੰਬੰਧ ਰਖਣ ਵਾਲੇ ਸਾਰੇ ਵਿਸ਼ੇਸ਼ਣ ਵਿਸ਼ਨੂੰ ਦੇ ਪੌਰਾਣਿਕ ਸਰੂਪ ਲਈ ਪ੍ਰਵਾਨ ਹੋਏ। ਫਲਸਰੂਪ, ਅਨੇਕ ਪ੍ਰਮਾਣਾਂ ਦੇ ਆਧਾਰ ਤੇ ਇਹ ਸਿੱਧ ਕੀਤਾ ਜਾ ਸਕਦਾ ਹੈ ਕਿ ਵਿਸ਼ਨੂੰ ਦਾ ਵਿਅਕਤਿਤਵ ਸੂਰਜ ਤੋਂ ਛੁਟ ਹੋਰ ਕੁਝ ਨਹੀਂ ਹੈ। 'ਹਿੰਦੂਤ੍ਵ' ਵਿਚ ਸ੍ਰੀ ਰਾਮ ਦਾਸ ਗੌੜ ਨੇ ਵੀ ਇਸੇ ਤੱਥ ਦੀ ਪੁਸ਼ਟੀ ਕੀਤੀ ਹੈ।[1] ਸੂਰਜ ਦਾ ਵਿਸ਼ੇਸ਼ ਵਰਣਨ ਭਵਿਸ਼ ਪੁਰਾਣ (1/77,78

1. ਹਿੰਦੂਤ੍ਵ, (ਰਾਮਦਾਸ ਗੌੜ), ਪੰ 165

157,158,159) ਦੇ ਕਈ ਪ੍ਰਸੰਗਾਂ ਵਿਚ ਮਿਲਦਾ ਹੈ। ਮਾਰਕੰਡੇ ਪੁਰਾਣ (101,105 ਅ:) ਵਿਚ ਸੂਰਜ ਨੂੰ ਅਦਿਤੀ ਅਤੇ ਕਸ਼ਯਪ ਤੋਂ ਉਤਪੰਨ ਹੋਇਆ ਆਦਿ ਦੇਵ ਮੰਨਿਆ ਗਿਆ ਹੈ। ਸੂਰਜ ਨੇ ਆਪਣੇ ਭਰਾਵਾਂ (ਅਦਿਤੀ ਦੇ ਪੁਤਰਾਂ) ਦੀ ਰਖਿਆ ਲਈ ਅਸੁਰਾਂ ਨਾਲ ਯੁੱਧ ਵੀ ਕੀਤਾ ਸੀ (ਮਾਰਕੰਡੇ ਪੁਰਾਣ/105 ਅ:)। ਮਹਾਭਾਰਤ (ਵਨ ਪਰਵ/104 ਅ:) ਵਿਚ ਵੀ ਸੂਰਜ ਦੇ ਚਰਿਤ੍ਰ ਦਾ ਵਰਣਨ ਹੋਇਆ ਹੈ। ਉਥੇ ਵਿੰਧਿਆਚਲ ਆਪਣਾ ਆਕਾਰ ਵਧਾ ਕੇ ਇਸਦੀ ਗਤਿ ਨੂੰ ਰੋਕ ਲੈਂਦਾ ਹੈ। ਇਸ ਤੋਂ ਛੁਟ, ਪਦਮ ਪੁਰਾਣ (ਸ੍ਰਿਸ਼ਟੀ ਖੰਡ/75 ਅ:) ਆਦਿ ਵਿਚ ਵੀ ਸੂਰਜ ਚਰਿਤ੍ਰ ਵਰਣਿਤ ਹੈ, ਪਰ ਪ੍ਰਸਤੁਤ ਪ੍ਰਸੰਗ ਨਾਲ ਇਸ ਦਾ ਕੋਈ ਮੇਲ ਨਹੀਂ ਹੈ।

128. (19) ਚੰਦ੍ਰ ਅਵਤਾਰ : ਪੁਰਾਣ ਸਾਹਿਤ ਵਿਚ ਚੰਦ੍ਰਮਾ ਦਾ ਵਿਸ਼ਨੂੰ ਦੇ ਅਵਤਾਰ ਰੂਪ ਵਿਚ ਵਰਣਨ ਨਹੀਂ ਹੈ, ਪਰ ਉਸਨੂੰ ਦੇਵਤਾ ਅਵੱਸ਼ ਮੰਨਿਆ ਗਿਆ ਹੈ (ਮਹਾਭਾਰਤ-ਆਦਿ ਪਰਵ/18)। ਸੂਰਜ ਦੁਆਰਾ ਸਾੜੀਆਂ ਖੇਤੀਆਂ ਦੀ ਰਖਿਆ ਕਰਨਾ ਅਤੇ ਇਸਤ੍ਰੀਆਂ ਦੇ ਮਨ ਵਿਚ 'ਕਾਮ' ਭਾਵਨਾ ਉਤਪੰਨ ਕਰਨਾ—ਇਹ ਘਟਨਾਵਾਂ ਪੁਰਾਣਾਂ ਨਾਲ ਮੇਲ ਨਹੀਂ ਖਾਂਦੀਆਂ। ਹਾਂ, ਇਤਨਾ ਜ਼ਿਕਰ ਜ਼ਰੂਰ ਹੋਇਆ ਹੈ ਕਿ ਚੰਦ੍ਰਮਾ ਪਵਿਤ੍ਰ ਔਸਧੀਆਂ ਨੂੰ ਉਤਪੰਨ ਕਰਨ ਵਾਲਾ ਹੈ (ਮਹਾਭਾਰਤ-ਵਨ ਪਰਵ/3 ਅਧਿਆਇ, ਬ੍ਰਹਮ ਪੁਰਾਣ/9 ਅ:) ਅਤੇ ਇਸ ਦੇ ਰੋਗੀ ਹੋ ਜਾਣ ਤੇ ਔਸ਼ਧੀਆਂ ਪੈਦਾ ਹੋਣੀਆਂ ਬੰਦ ਹੋ ਗਈਆਂ (ਮਹਾਭਾਰਤ-ਸ਼ਲਯ ਪਰਵ/35)। ਚੰਦ੍ਰਮਾ ਦੇ ਘਟਣ ਵਧਣ ਬਾਰੇ ਦਕਸ਼ ਪ੍ਰਜਾਪਤੀ ਦੇ ਸ੍ਰਾਪ ਦਾ ਵਰਣਨ ਮਹਾਭਾਰਤ (ਸਲਯ ਪਰਣ/35) ਵਿਚ ਹੈ। ਆਪਣੇ ਗੁਰੂ ਬ੍ਰਿਹਸਪਤੀ ਦੀ ਪਤਨੀ ਨਾਲ ਜਬਰੀ ਭੋਗ ਕਰਨ ਦਾ ਪ੍ਰਸੰਗ ਬ੍ਰਹਮ ਪੁਰਾਣ (9 ਅ:), ਦੇਵੀ ਭਾਗਵਤ ਪੁਰਾਣ (ਸਕੰਧ 1/11) ਆਦਿ, ਵਿਚ ਮਿਲਦਾ ਹੈ। ਕਿਤੇ-ਕਿਤੇ ਅਹਿਲਿਆ ਦਾ ਸਤਿ-ਭੰਗ ਕਰਨ ਅਤੇ ਗੌਤਮ ਰਿਸ਼ੀ ਦੁਆਰਾ ਚੰਦ੍ਰਮਾ ਉਪਰ ਮਿਰਗ ਚਰਮ ਸੁੱਟਣ ਦਾ ਪ੍ਰਸੰਗ ਵੀ ਹੈ। ਸੂਰਜ ਦੀ ਗਰਮੀ ਤੋਂ ਸਾਰੀ ਸ੍ਰਿਸ਼ਟੀ ਦੇ ਸੜਨ ਦਾ ਉਲੇਖ ਮਾਰਕੰਡੇ ਪੁਰਾਣ (ਅ: 103) ਵਿਚ ਹੋਇਆ ਹੈ।

129. (20) ਨਰ ਅਵਤਾਰ : ਇਸ ਪ੍ਰਸੰਗ ਅੰਦਰ ਆਈਆਂ ਸਾਰੀਆਂ ਘਟਨਾਵਾਂ ਦਾ ਵਰਣਨ ਮਹਾਭਾਰਤ ਅਤੇ ਪੁਰਾਣਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਮਿਲ ਜਾਂਦਾ ਹੈ।

ਵਿਸ਼ਨੂੰ ਦੇ ਅਵਤਾਰ ਦੇ ਰੂਪ ਵਿਚ ਅਰਜਨ ਦੀ ਕਲਪਨਾ ਸਪੱਸ਼ਟ ਰੂਪ ਵਿਚ ਕਿਤੇ ਨਹੀਂ ਹੋਈ। ਕਿਤੇ ਕਿਤੇ (ਮਹਾਭਾਰਤ–ਆਦਿ ਪਰਵ/67) ਨਰ-ਨਾਰਾਇਣ ਦੇ ਦੋ ਅਵਤਾਰ—ਨਰ ਦਾ ਅਰਜਨ ਅਤੇ ਨਾਰਾਇਣ ਦਾ ਕ੍ਰਿਸ਼ਨ—ਵੀ ਕਲਪੇ ਗਏ ਹਨ। ਦੇਵੀ ਭਾਗਵਤ ਪੁਰਾਣ (ਸਕੰਧ 4/16/18-19) ਵਿਚ ਇਨ੍ਹਾਂ ਨੂੰ ਵਿਸ਼ਨੂੰ ਦਾ ਅੰਸ਼-

ਅਵਤਾਰ ਮੰਨਿਆ ਗਿਆ ਹੈ। ਮਹਾਭਾਰਤ (ਸ਼ਾਂਤੀ ਪਰਵ/340) ਵਿਚ ਵਿਸ਼ਨੂੰ ਨੇ ਨਾਰਦ ਨੂੰ ਇਹ ਦਸਿਆ ਹੈ ਕਿ ਕ੍ਰਿਸ਼ਨ ਰੂਪ ਵਿਚ ਅਵਤਾਰ ਲੈਣ ਤੇ ਮਹਾਵੀਰ ਅਰਜਨ ਉਨ੍ਹਾਂ ਦੀ ਸਹਾਇਤਾ ਕਰਨ ਗੇ ਅਤੇ ਉਸ ਸਮੇਂ ਲੋਕ ਕਹਿਣ ਗੇ ਕਿ ਮਹਾਤਮਾ ਨਰ ਅਤੇ ਨਾਰਾਇਣ ਸੰਸਾਰ ਦਾ ਹਿਤ ਕਰਨ ਲਈ ਕ੍ਰਿਸ਼ਨ ਅਤੇ ਅਰਜਨ ਦੇ ਰੂਪ ਵਿਚ ਪ੍ਰਗਟ ਹੋਏ ਹਨ।

130. (21) ਬੋਧ ਅਵਤਾਰ : ਪੁਰਾਣਾਂ ਵਿਚ ਬੁੱਧ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ। ਭਾਗਵਤ ਪੁਰਾਣ ਵਿਚ ਅਜਿਹਾ ਉਲੇਖ ਤਿੰਨ ਸਥਾਨਾਂ (ਸਕੰਧ 1/3/24 ਸਕੰਧ/7/37, ਸਕੰਧ 11/5/22) ਤੇ ਹੋਇਆ ਹੈ। ਦਸਾਂ ਅਵਤਾਰਾਂ ਵਿਚ ਇਸ ਦਾ ਕ੍ਰਮ ਨੌਵਾਂ ਹੈ ਅਤੇ ਚੌਬੀਸ ਅਵਤਾਰਾਂ ਵਿਚ 23ਵਾਂ। ਅਗਨੀ ਪੁਰਾਣ (16, 49 ਅ:) ਵਿਚ ਵੀ ਬੁਧ ਦਾ ਵਿਸ਼ਨੂੰ ਰੂਪ ਵਿਚ ਉਲੇਖ ਹੈ। ਪ੍ਰਸਤੁਤ ਅਵਤਾਰ ਕਥਾ ਵਿਚ ਵਰਣਿਤ ਬੁਧ ਦੀਆਂ ਵਿਸ਼ੇਸ਼ਤਾਵਾਂ ਕਵੀ ਦੀ ਰੁਚੀ ਅਨੁਸਾਰ ਅਧਿਕ ਹਨ, ਪੁਰਾਣਾਂ ਅਨੁਸਾਰ ਘਟ।

131. (22) ਮੀਰ ਮਹਿਦੀ : ਮੀਰ ਮਹਿਦੀ ਦਾ ਉਲੇਖ ਇਸਲਾਮ ਦੇ ਧਾਰਮਿਕ ਸਾਹਿਤ ਅੰਦਰ ਅਮਾਮ ਮਹਿਦੀ ਦੇ ਰੂਪ ਵਿਚ ਹੋਇਆ ਹੈ, ਪਰ ਉਥੇ ਉਨ੍ਹਾਂ ਦੁਆਰਾ ਕਲਕੀ ਅਵਤਾਰ ਦੇ ਮਾਰੇ ਜਾਣ ਦਾ ਵਰਣਨ ਨਹੀਂ ਹੈ। ਉਹ ਈਸਾ ਨਾਲ ਮਿਲ ਕੇ ਸਾਰੇ ਸੰਸਾਰ ਨੂੰ ਜਿੱਤਣਗੇ ਅਤੇ 49 ਵਰਸ਼ ਦੀ ਆਯੂ ਵਿਚ ਉਨ੍ਹਾਂ ਦੀ ਮ੍ਰਿਤੂ ਹੋਵੇਗੀ। ਉਥੇ ਉਨ੍ਹਾਂ ਦੀ ਮ੍ਰਿਤੂ ਦਾ ਢੰਗ ਪ੍ਰਸਤੁਤ ਪ੍ਰਸੰਗ ਤੋਂ ਭਿੰਨ ਹੈ।[1] ਪੁਰਾਣ ਸਾਹਿਤ ਵਿਚ ਅਜਿਹੀ ਕਿਸੇ ਘਟਨਾ ਦਾ ਉਲੇਖ ਨਹੀਂ ਹੈ।

132. ਉਪਰੋਕਤ ਵਿਵੇਚਨ ਤੋਂ ਸਿੱਧ ਹੁੰਦਾ ਹੈ ਕਿ ਲਗ ਭਗ ਇਨ੍ਹਾਂ ਸਾਰੇ ਉਪਾ-ਖਿਆਨਾਂ ਦੇ ਸਰੋਤ ਪੁਰਾਣ ਸਾਹਿਤ ਵਿਚ ਹਨ। ਕਈ ਪ੍ਰਸੰਗਾਂ ਵਿਚ ਘਟਨਾਵਾਂ ਦੇ ਕ੍ਰਮ ਸੰਬੰਧੀ ਤਾਲ-ਮੇਲ ਦੀ ਘਾਟ ਹੈ, ਜਿਵੇਂ ਨਰ ਨਾਰਾਇਣ, ਮੋਹਿਨੀ ਅਵਤਾਰ ਆਦਿ। ਬ੍ਰਹਮਾ ਅਤੇ ਰੁਦ੍ਰ ਨੂੰ ਵੀ ਵਿਸ਼ਨੂੰ ਦੀ ਪਰੰਪਰਾ ਵਿਚ ਮੰਨਿਆ ਗਿਆ ਹੈ, ਪਰ ਇਸਦੀ ਪ੍ਰੋੜ੍ਹਤਾ ਪੁਰਾਣ ਸਾਹਿਤ ਤੋਂ ਨਹੀਂ ਹੁੰਦੀ। ਇਸ ਤੋਂ ਛੁਟ ਜਲੰਧਰ, ਚਦ੍ਰ, ਸੂਰਜ, ਅਰਹੰਤ ਆਦਿ ਨੂੰ ਵੀ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ। ਕਈ ਅਵਤਾਰ ਪ੍ਰਸੰਗ ਬੇ-ਤੁਕੇ, ਸੰਬੰਧ ਹੀਨ ਅਤੇ ਬਿਨਾ ਉਦੇਸ਼ ਤੋਂ ਵੀ ਦਿਤੇ ਗਏ ਹਨ, ਜਿਵੇਂ ਤੇਰੁਵਾਂ ਅਤੇ ਚੌਦੁਵਾਂ ਅਵਤਾਰ। ਇਸਲਾਮ ਦੇ ਅਮਾਮ ਮੀਰ ਮਹਿਦੀ ਦੇ ਪ੍ਰਸੰਗ ਨੂੰ ਅਵਤਾਰ ਕਥਾਵਾਂ ਵਿਚ ਸ਼ਾਮਲ ਕੀਤਾ ਗਿਆ ਹੈ।

1. ਜ਼ਿਲਜ਼ਲਾ -ਏ-ਅਲਸਾਤ ਯਾਨੀ ਇਲਾਮਤੇ-ਕਿਆਮਤ, ਪੰ : 11

(ਅ) ਬ੍ਰਹਮਾ ਅਵਤਾਰ

133. ਬ੍ਰਹਮਾ ਅਵਤਾਰ ਕੁਝ ਕੁ ਛੋਟੀਆਂ ਕਥਾਵਾਂ ਦਾ ਸਮੂਹ ਹੈ। ਬ੍ਰਹਮਾ ਦੇ ਸੱਤ ਅਵਤਾਰਾਂ (ਬਾਲਮੀਕਿ, ਕਸ਼ਪ, ਸ਼ੁਕ੍ਰ, ਬ੍ਰਿਹਸ-ਪਤੀ, ਵਿਆਸ, ਛੇ ਸ਼ਾਸਤ੍ਰਧਾਰਕ ਅਤੇ ਕਾਲੀਦਾਸ) ਦਾ ਉਲੇਖ ਪੁਰਾਣਾਂ ਵਿਚ ਨਹੀਂ ਹੈ। ਹਾਂ, ਬ੍ਰਹਮਾ ਨੇ ਨਾਰਾਇਣ ਦੇ ਸ਼ਰੀਰਿਕ ਅੰਗਾਂ ਤੋਂ ਸੱਤ ਜਨਮ ਅਵੱਸ਼ ਧਾਰਨ ਕੀਤੇ ਸਨ (ਮਹਾਭਾਰਤ, ਸ਼ਾਂਤੀ ਪਰਵ/349) ਅਤੇ ਅੰਤਿਮ ਜਨਮ ਨਾਰਾਇਣ ਦੇ ਨਾਭੀ-ਕਮਲ ਤੋਂ ਹੋਇਆ ਸੀ। ਇਨ੍ਹਾਂ ਸੱਤ ਜਨਮਾਂ ਦਾ ਸੰਬੰਧ ਪ੍ਰਸਤੁਤ ਪ੍ਰਸੰਗ ਨਾਲ ਨਹੀਂ ਹੈ। ਅਸਲ ਵਿਚ, ਬ੍ਰਹਮਾ ਅਵਤਾਰ ਦੇ ਇਹ ਸੱਤ ਰੂਪ ਕਵੀ ਦੀ ਨਿਜੀ ਕਲਪਨਾ ਦਾ ਹੀ ਫਲ ਹੈ। ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਲਗਭਗ ਇਹ ਸਾਰੇ ਅਵਤਾਰ ਪ੍ਰਸਿੱਧ ਪੌਰਾਣਿਕ ਪਾਤਰ ਹਨ ਅਤੇ ਇਹਨਾਂ ਦੇ ਪ੍ਰਸਤੁਤ ਕਥਾ-ਪ੍ਰਸੰਗ ਪੁਰਾਣਾਂ ਵਿਚ ਵਰਣਿਤ ਇਨ੍ਹਾਂ ਹੀ ਪ੍ਰਸੰਗਾਂ ਨਾਲ ਕੁਝ ਕੁਝ ਮੇਲ ਖਾਂਦੇ ਹਨ। ਇਨ੍ਹਾਂ ਦੇ ਸਰੋਤਾਂ ਦਾ ਵਿਵੇਚਨ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ—

134. (1) ਬਾਲਮੀਕਿ ਅਵਤਾਰ (ਛੰਦ 1-6) ਰਾਮਾਇਣ ਦੇ ਕਰਤਾ ਦੇ ਰੂਪ ਵਿਚ ਬਾਲਮੀਕਿ ਸਰਬ ਪ੍ਰਸਿੱਧ ਹਨ। ਪੌਰਾਣਿਕ ਸਾਹਿਤ ਅੰਦਰ ਇਨ੍ਹਾਂ ਦਾ ਕਿਤੇ ਕਿਤੇ ਉਲੇਖ ਹੋਇਆ ਹੈ। ਰਾਮਾਇਣ (ਉੱਤਰ ਖੰਡ) ਅਨੁਸਾਰ ਰਾਮ ਦੁਆਰਾ ਤਿਆਗੀ ਗਈ ਸੀਤਾ ਇਨ੍ਹਾਂ ਦੇ ਹੀ ਆਸ਼੍ਰਮ ਵਿਚ ਰਹੀ ਸੀ।

135. (2) ਕਸ਼ਪ ਅਵਤਾਰ (7-9) : ਪੁਰਾਣਾਂ ਅਤੇ ਮਹਾਭਾਰਤ ਵਿਚ ਕਸ਼ਪ ਸੰਬੰਧੀ ਕਈ ਪ੍ਰਸੰਗ ਹਨ। ਮਹਾਭਾਰਤ (ਆਦਿ ਪਰਵ/ਅ: 65) ਮਤੱਸਜ ਪੁਰਾਣ (ਅ: 6) ਅਤੇ ਵਾਯੂ ਪੁਰਾਣ (ਅ: 67, 68) ਅਨੁਸਾਰ ਕਸ਼ਪ ਬ੍ਰਹਮਾ ਦੇ ਪੋਤਰੇ ਅਤੇ ਮਰੀਚੀ ਰਿਸ਼ੀ ਦੇ ਪੁੱਤਰ ਸਨ। ਦਕਸ਼ ਪ੍ਰਜਾਪਤੀ ਦੀਆਂ 13 ਕੰਨਿਆਵਾਂ ਅਦਿਤੀ, ਦਿਤੀ, ਦਨੂ, ਕਾਲਾ, ਦਨਾਯੂ, ਸਿੰਹਿਕਾ, ਕ੍ਰੋਧਾ, ਪ੍ਰਾਧਾ, ਵਿਸ਼ਵਾ, ਵਿਨਤਾ, ਕਪਿਲਾ, ਮੁਨੀ, ਕਦਰੂ ਦਾ ਇਨ੍ਹਾਂ ਨਾਲ ਵਿਆਹ ਹੋਇਆ, ਜਿਨ੍ਹਾਂ ਤੋਂ ਜਗਤ ਦੇ ਸਾਰੇ ਪ੍ਰਾਣੀਆਂ ਦੀ ਉਤਪੱਤੀ ਹੋਈ। ਦਿਤੀ ਦੇ ਗਰਭ ਤੋਂ ਦੈਂਤ ਅਤੇ ਅਦਿਤੀ ਦੇ ਗਰਭ ਤੋਂ ਦੇਵਤਿਆਂ ਦੀ ਉਤਪੱਤੀ ਹੋਈ।

136. (3) ਸ਼ੁਕ੍ਰ ਅਵਤਾਰ (1-2) : ਮਹਾਭਾਰਤ (ਸ਼ਾਂਤੀ ਪਰਵ / 290) ਅਨੁਸਾਰ ਇਹ ਮਹਾਰਿਸ਼ੀ ਭ੍ਰਿਗੂ ਦੇ ਪੁੱਤਰ, ਦੇਵਯਾਨੀ ਦੇ ਪਿਤਾ, ਅਸੁਰਾਂ ਦੇ ਗੁਰੂ ਅਤੇ ਨੀਤੀ ਸ਼ਾਸਤ੍ਰ ਦੇ ਰਚਨਹਾਰ ਸਨ। ਵਿਸ਼ਨੂੰ ਦੁਆਰਾ ਇਨ੍ਹਾਂ ਦੀ ਮਾਤਾ ਦੇ ਮਾਰੇ ਜਾਣ ਕਰਕੇ ਇਹ ਦੇਵਤਿਆਂ ਪ੍ਰਤਿ ਵੈਰ ਰੱਖਣ ਲਗੇ ਅਤ ਇਨ੍ਹਾਂ ਦੀ ਸਹਾਇਤਾ ਨਾਲ ਦੈਂਤਾਂ ਦੀ ਬੜੀ ਉੱਨਤੀ ਹੋਈ। ਪਦਮ ਪੁਰਾਣ (ਸ੍ਰਿਸ਼ਟੀ ਖੰਡ /13) ਵਿਚ ਵੀ ਇਹੀ ਕਥਾ ਹੈ। ਆਮ ਕਰਕੇ ਇਹ ਸ਼ੁਕ੍ਰਾਚਾਰਯ ਦੇ ਨਾਂ ਨਾਲ ਪ੍ਰਸਿੱਧ ਹਨ।

137. (4) ਬ੍ਰਿਹਸਪਤੀ ਅਵਤਾਰ (3-4) : ਮਹਾਭਾਰਤ ਅਤੇ ਪੁਰਾਣਾਂ ਅਨੁਸਾਰ ਬ੍ਰਿਹਸਪਤੀ ਦੇਵਤਿਆਂ ਦੇ ਪੁਰੋਹਿਤ ਅਤੇ ਨੀਤੀ-ਆਚਰਯ ਸਨ। ਇਨ੍ਹਾਂ ਨੇ ਦੇਵਤਿਆਂ ਦੀ ਸਹਾਇਤਾ ਕਰ ਕੇ ਦੈਂਤਾਂ ਦੇ ਪ੍ਰਭਾਵ ਨੂੰ ਸਮਾਪਤ ਕੀਤਾ।

138. (5) ਵਿਆਸ ਅਵਤਾਰ (5-8) : ਭਾਗਵਤ ਪੁਰਾਣ (ਸਕੰਧ 1/3/21, ਸਕੰਧ 2/7/36) ਅਤੇ ਹਰਿਵੰਸ਼ ਪੁਰਾਣ (ਹਰਿਵੰਸ਼ ਪਰਵ/41/161) ਅਨੁਸਾਰ ਵਿਆਸ ਵਿਸ਼ਨੂੰ ਦੇ ਅਵਤਾਰ ਹਨ। ਮਹਾਭਾਰਤ ਵਿਚ ਇਨ੍ਹਾਂ ਨੂੰ ਇਕ ਮੂੰਹ ਵਾਲਾ ਬ੍ਰਹਮਾ ਵੀ ਕਿਹਾ ਗਿਆ ਹੈ।

(ੳ) ਮਨੂ ਰਾਜਾ (9-22) : ਪੁਰਾਣਾਂ ਵਿਚ ਮਨੂ ਆਦਿ ਮਾਨਵ ਦੇ ਰੂਪ ਵਿਚ ਵਰ-ਣਿਤ ਹਨ, ਪਰ ਭਾਗਵਤ ਪੁਰਾਣ (ਸਕੰਧ 2/7/20) ਵਿਚ ਮਨੂ ਵਿਸ਼ਨੂੰ ਦੇ ਅਵਤਾਰ, ਨਿਸ਼ਕੰਟਕ ਰਾਜ ਕਰਨ ਵਾਲੇ, ਸੁੰਦਰ ਚਰਿਤ੍ਰ ਵਾਲੇ ਅਤੇ ਭੂਮੀ-ਭਾਰ-ਭੂਪਾਂ ਦਾ ਨਾਸ ਕਰਨ ਵਾਲੇ ਦੇ ਰੂਪ ਵਿਚ ਚਿਤਰਿਤ ਹੋਏ ਹਨ।

(ਅ) ਪ੍ਰਿਥੂ ਰਾਜਾ (23-50) : ਮਹਾਭਾਰਤ ਅਤੇ ਪੁਰਾਣਾਂ ਵਿਚ ਦਿਤੇ ਵੇਨ ਅਤੇ ਪ੍ਰਿਥੂ ਚਰਿਤ੍ਰਾਂ ਅਨੁਸਾਰ ਪ੍ਰਿਥੂ ਤ੍ਰੇਤਾ ਯੁਗ ਦੇ ਸੂਰਜਵੰਸ਼ੀ ਰਾਜਾ ਵੇਨ ਦੇ ਪੁੱਤਰ ਸਨ। ਪੁੱਤਰ ਹੀਨ ਵੇਨ ਰਾਜਾ ਦੀਆਂ ਭੁਜਾਵਾਂ ਨੂੰ ਬ੍ਰਾਹਮਣਾਂ ਦੁਆਰਾ ਮਥੇ ਜਾਣ ਤੇ ਪ੍ਰਿਥੂ ਅਤੇ ਪ੍ਰਿਥਵੀ ਦੀ ਉਤਪੱਤੀ ਹੋਈ। ਭਾਗਵਤ ਪੁਰਾਣ (ਸਕੰਧ 1/3/14; ਸਕੰਧ 2/7/9) ਅਨੁਸਾਰ ਇਹ ਵਿਸ਼ਨੂੰ ਦੇ ਅਵਤਾਰ ਸਨ। ਇਨ੍ਹਾਂ ਦੇ ਪੁੱਤਰ ਦਾ ਨਾਂ ਵਿਜਿਤਾਸ਼ਵ ਸੀ (ਭਾਗਵਤ ਪੁਰਾਣ-ਸਕੰਧ 4/24/1)। 'ਬ੍ਰਹਮਾ ਅਵਤਾਰ' ਦੇ ਕਵੀ ਨੇ ਪ੍ਰਿਥੂ ਰਾਜਾ ਦੀ ਜੋ ਚਰਿਤ੍ਰ-ਕਥਾ ਦਿਤੀ ਹੈ ਉਹ ਪੌਰਾਣਿਕ ਉਪਾਖਿਆਨਾਂ ਤੋਂ ਭਿੰਨ ਹੈ। ਅਸਲ ਵਿਚ, ਇਸ਼ ਕਥਾ ਦਾ ਸੰਬੰਧ ਪੁਰੂਵੰਸ਼ ਦੇ ਚੰਦ੍ਰਵੰਸ਼ੀ ਰਾਜਾ ਐਲੀਨ (ਈਲਿਨ) ਦੇ ਪੁੱਤਰ ਦੁਸ਼ਯੰਤ ਨਾਲ ਹੈ। ਦੁਸ਼ਯੰਤ-ਸ਼ਕੁੰਤਲਾ ਨਾਲ ਸੰਬੰਧਿਤ ਅਜਿਹੀ ਕਥਾ ਮਹਾਭਾਰਤ (ਆਦਿ ਪਰਵ/87-94 ਅਧਿਆਇ), ਭਾਗਵਤ ਪੁਰਾਣ (ਸਕੰਧ 9/20), ਵਿਸ਼ਨੂੰ ਪੁਰਾਣ (ਅੰਸ਼ 4/19) ਆਦਿ ਵਿਚ ਵਿਸਥਾਰ ਸਹਿਤ ਦਿਤੀ ਹੈ, ਪਰ ਉਥੇ ਇਸ ਦਾ ਸੰਬੰਧ ਕਿਸੇ ਵੀ ਰੂਪ ਵਿਚ ਪ੍ਰਿਥੂ ਰਾਜਾ ਨਾਲ ਨਹੀਂ ਹੈ। ਇਨ੍ਹਾਂ ਸਰੋਤਾਂ (ਮਹਾਭਾਰਤ, ਭਾਗਵਤ ਪੁਰਾਣ, ਵਿਸ਼ਨੂੰ ਪੁਰਾਣ) ਵਿਚ ਦੁਸ਼ਯੰਤ ਸ਼ਕੁੰਤਲਾ ਨੂੰ ਆਕਾਸ਼ਬਾਣੀ ਹੋਣ ਤੇ ਗ੍ਰਹਿਣ ਕਰਦਾ ਹੈ, ਪਰ ਪ੍ਰਸਤੁਤ ਪ੍ਰਸੰਗ ਵਿਚ ਅੰਗੂਠੀ ਦੇ ਪ੍ਰਮਾਣ ਦੇ ਆਧਾਰ ਤੇ। ਪੰਡਿਤ ਜਵਾਲਾ ਪ੍ਰਸਾਦ ਮਿਸ਼੍ਰ ਦੁਆਰਾ ਦੱਸੇ ਪਦਮ ਪੁਰਾਣ (ਸਵਰਗ ਖੰਡ/1-6) ਵਿਚ ਝੀਉਰ ਪਾਸੋਂ ਦੁਸ਼ਯੰਤ ਨੂੰ ਅੰਗੂਠੀ ਮਿਲਣ ਤੇ ਉਸ ਨੂੰ ਪਿਛਲੀ ਘਟਨਾ ਦੀ ਯਾਦ ਹੋ ਜਾਣੀ ਵੀ ਲਿਖੀ ਹੈ।[1] ਭਰਤ ਵੀ ਦੁਸ਼ਯੰਤ ਅਤੇ ਸ਼ਕੁੰਤਲਾ ਦਾ ਪੁੱਤਰ ਸਿੱਧ ਹੁੰਦਾ ਹੈ।

---

1. ਅਸ਼ਟਾਦਸ਼ ਪੁਰਾਣ ਦਰਪਣ (ਜਵਾਲਾ ਪ੍ਰਸਾਦ ਮਿਸ਼੍ਰ, ਪੰ:81)

ਪੁਰਾਣਾਂ ਵਿਚ ਵਰਣਿਤ ਪ੍ਰਿਥੂ ਚਰਿਤ੍ਰ—ਬ੍ਰਹਮ ਪੁਰਾਣ (ਅ: 4), ਬ੍ਰਹਮਾਂਡ ਪੁਰਾਣ (ਅਨੁਸ਼ੰਗ ਪਾਦ 2/36), ਪਦਮ ਪੁਰਾਣ (ਭੂਮੀ ਖੰਡ/27-38 ਅ:) ਆਦਿ—ਨਾਲ ਪ੍ਰਸਤੁਤ ਚਰਿਤ੍ਰ ਦਾ ਕੋਈ ਮੇਲ ਨਹੀਂ ਹੈ।

(ੲ) ਭਰਤ ਰਾਜਾ (51-62): ਭਰਤ ਦੁਸ਼ਯੰਤ ਦਾ ਪੁੱਤਰ ਸੀ (ਮਹਾਭਾਰਤ-ਆਦਿ ਪਰਵ/94-95; ਦ੍ਰੋਣ ਪਰਵ/68), ਨਾ ਕਿ ਪ੍ਰਿਥੂ ਦਾ। ਤੇਜਸਵੀ, ਯਸ਼ਵਾਨ ਅਤੇ ਪ੍ਰਾਕ੍ਰਮੀ ਰਾਜਾ ਦੇ ਰੂਪ ਵਿਚ ਭਰਤ ਸੰਬੰਧੀ ਕਈ ਉਪਾਖਿਆਨ ਭਾਗਵਤ ਪੁਰਾਣ (ਸਕੰਧ 5/7, 15), ਵਿਸ਼ਨੂੰ ਪੁਰਾਣ (ਅੰਸ਼ 2/13) ਆਦਿ ਵਿਚ ਮਿਲਦੇ ਹਨ।

(ਸ) ਸਗਰ ਰਾਜਾ (63-89) : ਸਗਰ ਰਾਜਾ ਦਾ ਪ੍ਰਸਤੁਤ ਪ੍ਰਸੰਗ ਰਾਮਾਇਣ (ਬਾਲ ਖੰਡ/38-42), ਮਹਾਭਾਰਤ (ਵਨ ਪਰਵ/106-107), ਬ੍ਰਹਮ ਪੁਰਾਣ (ਅ: 8), ਬ੍ਰਹਮਾਂਡ ਪੁਰਾਣ (ਉਪੋਧਾਤ ਪਾਦ 3/47-58 ਅ:) ਆਦਿ ਦੇ ਲਗਭਗ ਅਨੁਕੂਲ ਹੈ। ਅੰਤਰ ਕੇਵਲ ਇਹ ਹੈ—

(1) ਸਗਰ ਦੇ ਇਕ ਲਖ ਦੀ ਥਾਂ ਤੇ 60,000 ਪੁੱਤਰ ਸਨ ਜੋ ਔਰਵ ਰਿਸ਼ੀ ਦੇ ਵਰਦਾਨ ਦੇ ਫਲਸਰੂਪ ਉਤਪੰਨ ਹੋਏ ਸਨ। ਰਾਮਾਇਣ ਵਿਚ ਇਹ ਵਰ ਭ੍ਰਿਗੂ ਰਿਸ਼ੀ ਦੁਆਰਾ ਦਿੱਤਾ ਗਿਆ ਹੈ ਅਤੇ ਮਹਾਭਾਰਤ ਵਿਚ ਭਗਵਾਨ ਸ਼ੰਕਰ ਦੁਆਰਾ।

(2) ਸਗਰ ਦੇ ਪੁੱਤਰ ਕਪਿਲ ਮੁਨੀ ਨੂੰ ਲੱਤਾਂ ਨਹੀਂ ਮਾਰਦੇ, ਸਗੋਂ ਉਨ੍ਹਾਂ ਦਾ ਨਿਰਾਦਰ ਕਰਦੇ ਹਨ ਅਤੇ ਉਸ ਦੇ ਤੇਜ ਜਾਂ ਹੁੰਕਾਰ ਨਾਲ ਭਸਮ ਹੋ ਜਾਂਦੇ ਹਨ।

(3) ਸਗਰ ਪੁੱਤਰ-ਸ਼ੋਕ ਕਰਕੇ ਤੁਰੰਤ ਪ੍ਰਾਣ ਨਹੀਂ ਤਿਆਗਦਾ, ਸਗੋਂ ਅੰਸ਼ੂਮਾਨ ਦੁਆਰਾ ਯੱਗ ਦਾ ਘੋੜਾ ਲਿਆਏ ਜਾਣ ਤੇ ਯੱਗ ਸੰਪੂਰਣ ਕਰਾਉਂਦਾ ਹੈ। ਅਤੇ

(4) ਘੋੜਾ ਆਪਣੇ ਆਪ ਹੀ ਮੁਨੀ ਦੇ ਪਿਛੇ ਜਾ ਕੇ ਖੜਾ ਨਹੀਂ ਹੋਇਆ ਸੀ, ਸਗੋਂ ਇੰਦਰ ਰਾਖਸ਼ ਰੂਪ ਧਾਰਨ ਕਰ ਕੇ ਉਸ ਨੂੰ ਉਥੇ ਛੱਡ ਆਇਆ ਸੀ। ਪੁਰਾਣ ਪ੍ਰਸੰਗਾਂ ਵਿਚ ਵੀ ਕਿਤੇ ਕਿਤੇ ਇਸ ਘਟਨਾਂ ਵਿਚ ਸਮਾਨਤਾ ਨਹੀਂ ਹੈ।

(ਹ) ਯਯਾਤੀ ਰਾਜਾ (90-102) : ਚੰਦ੍ਰਵੰਸ਼ੀ ਨਹੁਸ਼ ਦੇ ਪੁੱਤਰ ਯਯਾਤੀ ਦਾ ਪ੍ਰਸੰਗ ਮਹਾਭਾਰਤ (ਆਦਿ ਪਰਵ/68-82), ਵਿਸ਼ਨੂੰ ਪੁਰਾਣ (ਅੰਸ਼ 4/10), ਬ੍ਰਹਮ ਪੁਰਾਣ (146 ਅ:), ਲਿੰਗ ਪੁਰਾਣ (ਪੂਰਵ ਭਾਗ/67), ਮਤਸਯ ਪੁਰਾਣ (25-42 ਅ:) ਬ੍ਰਹਮਾਂਡ ਪੁਰਾਣ (ਉਪੋਧਾਤਪਾਦ 3/68 ਅ:) ਆਦਿ ਵਿਚ ਮਿਲਦਾ ਹੈ। ਇਸੇ ਰਾਜਾ ਤੋਂ ਪੁਰੂ ਵੰਸ਼ ਦੇ ਚਲਣ ਦਾ ਵੀ ਉਲੇਖ ਹੈ।

(ਕ) ਵੇਨ ਰਾਜਾ (103-107) : ਵੇਨ ਦਾ ਪ੍ਰਸੰਗ ਮਹਾਭਾਰਤ, ਵਿਸ਼ਨੂੰ (ਅੰਸ਼ /1 13), ਬ੍ਰਹਮ ਪੁਰਾਣ(4 ਅ:), ਬ੍ਰਹਮਾਂਡ ਪੁਰਾਣ (ਅਨੁਸ਼ੰਗ ਪਾਦ 2/36 ਅ:) ਅਤੇ ਭਾਗਵਤ ਪੁਰਾਣ (ਸਕੰਧ 4/14-15) ਵਿਚ ਇਕ ਨਿੰਦਿਤ ਰਾਜੇ ਦੇ ਰੂਪ ਵਿਚ ਆਇਆ ਹੈ। ਰਿਸ਼ੀ ਅਤੇ ਮੁਨੀ ਇਸ ਤੋਂ ਦੁਖੀ ਸਨ। ਪ੍ਰਿਥੂ ਰਾਜਾ ਇਸ ਦਾ ਪੁੱਤਰ ਸੀ ਅਤੇ ਉਸ ਦਾ ਜਨਮ ਵੇਨ ਦੀ ਭੁਜਾ-ਮੰਥਨ ਤੋਂ ਹੋਇਆ ਸੀ।

(ਖ) ਮਾਂਧਾਤਾ ਰਾਜਾ (108-119) : ਮਾਂਧਾਤਾ ਸਗਰ ਰਾਜੇ ਦਾ ਪੂਰਵਜ ਸੂਰਜ-ਵੰਸ਼ੀ ਰਾਜਾ ਸੀ। ਇਸ ਦਾ ਮਹਾਭਾਰਤ ਅਤੇ ਪੁਰਾਣਾਂ ਵਿਚ ਇਕ ਤੇਜਸਵੀ ਅਤੇ ਪ੍ਰਾਕ੍ਰਮੀ ਰਾਜਾ ਦੇ ਰੂਪ ਵਿਚ ਚਿਤ੍ਰਣ ਹੋਇਆ ਹੈ। ਇਸ ਦਾ ਲਵਣਾਸੁਰ ਦੁਆਰਾ ਮਾਰੇ ਜਾਣ ਦਾ ਪ੍ਰਸੰਗ ਪੁਰਾਣਾਂ ਵਿਚੋਂ ਪ੍ਰਾਪਤ ਨਹੀਂ ਹੁੰਦਾ।

(ਗ) ਦਿਲੀਪ ਰਾਜਾ (120-134) : ਮਹਾਭਾਰਤ (ਦ੍ਰੋਣ ਪਰਵ/61) ਅਤੇ ਪੁਰਾਣਾਂ ਵਿਚ ਦਿਲੀਪ ਸੂਰਜ ਵੰਸ਼ ਦੇ ਇਕ ਤੇਜਸਵੀ ਰਾਜਾ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਹ ਸਗਰ ਦਾ ਪੜਪੋਤਾ ਸੀ। ਕਿਤੇ ਕਿਤੇ ਵੰਸ਼-ਪਰੰਪਰਾ ਸੰਬੰਧੀ ਭੇਦ ਵੀ ਹਨ।

(ਘ) ਰਘੂ ਰਾਜਾ (135-177) : ਇਸ ਰਾਜੇ ਦੇ ਸੰਖੇਪ ਪ੍ਰਸੰਗ ਪੁਰਾਣਾਂ ਅਤੇ ਮਹਾਭਾਰਤ ਵਿਚ ਮਿਲਦੇ ਹਨ, ਪਰ ਵਿਚਾਰਧੀਨ ਕਥਾ ਇਸੇ ਰੂਪ ਵਿਚ ਪੁਰਾਣਾਂ ਵਿਚ ਨਹੀਂ ਮਿਲਦੀ, ਸ਼ਾਇਦ 'ਰਘੂਵੰਸ਼' ਆਦਿ ਕਿਸੇ ਹੋਰ ਗ੍ਰੰਥ ਵਿਚੋਂ ਇਹ ਲਈ ਗਈ ਹੋਵੇ।

(ਙ) ਅਜ ਰਾਜਾ (1-108) : ਅਜ ਰਾਜਾ ਦੀ ਵਿਸਥਾਰ ਪੂਰਣ ਕਥਾ ਪੁਰਾਣਾਂ ਵਿਚ ਨਹੀਂ ਮਿਲਦੀ। ਇਸ ਪ੍ਰਸੰਗ ਦਾ ਸੋਮਾ ਸ਼ਾਇਦ 'ਰਘੂਵੰਸ਼' ਮਹਾਕਾਵਿ ਹੋਵੇ।

139. (6) ਸ਼ਾਸਤ੍ਰੋਧਾਰਕ ਅਵਤਾਰ(1-4) : ਅਜਿਹੀ ਕਥਾ ਪੁਰਾਣਾਂ ਵਿਚ ਨਹੀਂ ਮਿਲਦੀ। ਹਾਂ, ਛੇ ਸ਼ਾਸ਼ਤ੍ਰਾਂ ਦੇ ਛੇ ਕਰਤਾ ਕਪਿਲ, ਪਾਤੰਜਲੀ, ਜੈਮਿਨੀ, ਵਿਆਸ, ਗੋਤਮ, ਅਤੇ ਕਣਾਦ ਪ੍ਰਸਿੱਧ ਹਨ।

140. (7) ਕਾਲੀਦਾਸ ਅਵਤਾਰ (1-4) : ਸੁਪ੍ਰਸਿੱਧ ਮਹਾਕਵੀ ਕਾਲੀਦਾਸ ਦੀ ਅਲੌਕਿਕ ਕਾਵਿ-ਪ੍ਰਤਿਭਾ ਦੇ ਕਾਰਣ ਹੀ ਸ਼ਾਇਦ ਇਸ ਪ੍ਰਸੰਗ ਦੇ ਕਵੀ ਨੇ ਉਨ੍ਹਾਂ ਨੂੰ ਅਵਤਾਰ ਰੂਪ ਵਿਚ ਗ੍ਰਹਿਣ ਕੀਤਾ ਹੋਵੇ। ਪੁਰਾਣ ਸਾਹਿਤ ਵਿਚ ਅਜਿਹਾ ਕੋਈ ਪ੍ਰਸੰਗ ਨਹੀਂ ਹੈ।

141. ਸੰਖੇਪ ਵਿਚ ਇਨ੍ਹਾਂ ਉਪਾਖਿਆਨਾਂ ਵਿਚੋਂ ਅਧਿਕਾਂਸ਼ ਦੇ ਸਰੋਤ ਪੁਰਾਣ ਸਾਹਿਤ ਵਿਚ ਮਿਲਦੇ ਹਨ। ਪਰ ਵਿਵਰਣ ਸੰਬੰਧੀ ਅੰਤਰ ਸਰਬਤ੍ਰ ਹਨ ਅਤੇ ਬ੍ਰਹਮਾ ਦੀ ਇਸ ਪ੍ਰਕਾਰ ਦੀ ਅਵਤਾਰ ਪਰੰਪਰਾ ਦਾ ਵਰਣਨ ਤਾਂ ਪੁਰਾਣ ਸਾਹਿਤ ਵਿਚ ਹੋਇਆ ਹੀ ਨਹੀਂ ਹੈ। ਇਹ ਬਿਲਕੁਲ ਕਵੀ-ਕਲਪਨਾ ਹੈ।

ਇਸ ਤੋਂ ਛੁਟ, ਸੂਰਜ ਅਤੇ ਚੰਦ੍ਰਵੰਸ਼ੀ ਰਾਜਿਆਂ ਦਾ ਵਰਣਨ ਕਾਲ-ਕ੍ਰਮ ਦੇ ਪਖ ਤੋਂ ਦੋਸ਼ਪੂਰਣ ਹੈ, ਕਿਉਂਕਿ ਪ੍ਰਿਥੂ ਵੇਨ ਦੇ ਪੁੱਤਰ ਸਨ, ਪਰ ਉਨ੍ਹਾਂ ਦਾ ਪ੍ਰਸੰਗ ਪਹਿਲਾਂ ਦਿਤਾ ਹੈ, ਇਸੇ ਪ੍ਰਕਾਰ ਸਗਰ ਮਾਂਧਾਤਾ ਆਦਿ ਦਾ। ਦੁਸ਼ਯੰਤ ਸ਼ਕੁੰਤਲਾ ਦਾ ਪ੍ਰਸਿੱਧ ਪੌਰਾਣਿਕ ਉਪਾਖਿਆਨ ਬਿਲਕੁਲ ਅਸੰਬੰਧਿਤ ਪਾਤਰ ਪ੍ਰਿਥੂ ਨਾਲ ਜੋੜਿਆ ਗਿਆ ਹੈ। ਕਾਲੀਦਾਸ ਨੂੰ ਬ੍ਰਹਮਾ ਦੀ ਅਵਤਾਰ ਪਰੰਪਰਾ ਵਿਚ ਗਿਣ ਕੇ ਅਵਤਾਰਵਾਦ ਦਾ ਵਿਸਥਾਰ ਵੀ ਕੀਤਾ ਗਿਆ ਹੈ।

## (ੲ) ਚਰਿਤ੍ਰੋਪਾਖਿਆਨ

142. (1) ਕ੍ਰਿਸ਼ਨ-ਰਾਧਕਾ (ਚਰਿਤ੍ਰ 12) ਅਤੇ

(2) ਕ੍ਰਿਸ਼ਨ-ਰਾਧਾ (ਚਰਿਤ੍ਰ-80)

ਇਨ੍ਹਾਂ ਦੋਹਾਂ ਚਰਿਤ੍ਰਾਂ ਦਾ ਸਰੋਤ ਇਕ ਹੀ ਪ੍ਰਤੀਤ ਹੁੰਦਾ ਹੈ। ਕ੍ਰਿਸ਼ਨ ਨਾਲ ਰਾਧਾ ਦਾ ਨਾਂ ਵਧੇਰੇ ਪ੍ਰਾਚੀਨ ਪੁਰਾਣਾਂ (ਸ਼੍ਰੀ ਮਦਭਾਗਵਤ, ਵਿਸ਼ਨੂੰ, ਹਰਿਵੰਸ਼ ਆਦਿ) ਵਿਚ ਨਹੀਂ ਮਿਲਦਾ, ਪਰ ਬਾਦ ਦੇ ਪੁਰਾਣਾਂ—ਬ੍ਰਹਮਵੈਵਰਤ (ਵਿਸ਼ੇਸ਼ ਕਰਕੇ ਕ੍ਰਿਸ਼ਨ ਖੰਡ) ਦੇਵੀ ਭਾਗਵਤ ਪੁਰਾਣ, ਪਦਮ ਪੁਰਾਣ ਆਦਿ ਵਿਚ ਰਾਧਾ ਕ੍ਰਿਸ਼ਨ ਦੀ ਕਲੋਲ-ਕ੍ਰੀੜਾ ਬਾਰੇ ਕਈ ਪ੍ਰਸੰਗ ਮਿਲਦੇ ਹਨ। ਸ਼ਾਇਦ ਪ੍ਰਸਤੁਤ ਕਥਾਵਾਂ ਇਨ੍ਹਾਂ ਪੁਰਾਣਾਂ ਦੇ ਹੀ ਆਧਾਰ ਤੇ ਲਿਖੀਆਂ ਗਈਆਂ ਹੋਣ।

143. (3) ਕੈਕਈ-ਦਸ਼ਰਥ (ਚਰਿਤ੍ਰ 102) : ਇਸ ਕਥਾ ਦਾ ਉਲੇਖ ਰਾਮਾਇਣ (ਅਯੋਧਿਆ ਕਾਂਡ/9/11-16) ਵਿਚ ਹੈ, ਪਰ ਉਥੇ ਨਾ ਇੰਦਰ ਦੇ ਦੂਤ ਭੇਜਣ ਦਾ ਪ੍ਰਸੰਗ ਹੈ ਅਤੇ ਨਾ ਹੀ ਕੈਕਈ ਦੇ ਨਾਲ ਜਾਣ ਬਾਰੇ ਹਠ ਕਰਨ ਦਾ ਉਲੇਖ ਹੈ। ਅਸਲ ਵਿਚ, ਸ਼ੰਬਰ ਦੈਤ ਨੇ ਦਸ਼ਰਥ ਨੂੰ ਘਾਇਲ ਕੀਤਾ ਅਤੇ ਉਸ ਸਮੇਂ ਕੈਕਈ ਰਾਜਾ ਨੂੰ ਸੁਰਖਿਅਤ ਯੁੱਧ ਭੂਮੀ ਤੋਂ ਬਾਹਰ ਕਢ ਲਿਆਈ। ਇਸ ਤੋਂ ਛੁਟ, ਇਸ ਕਥਾ ਦਾ ਸਰੋਤ ਬ੍ਰਹਮ ਪੁਰਾਣ (103 ਅ:) ਵਿਚ ਵੀ ਹੈ, ਪਰ ਉਸ ਨਾਲ ਇਸ ਦੀਆਂ ਕੇਵਲ ਪ੍ਰਧਾਨ ਘਟਨਾਵਾਂ ਦੀ ਸਮਾਨਤਾ ਹੈ।

144. (4) ਗੌਤਮ-ਅਹਿਲਿਆ (ਚਰਿਤ੍ਰ 115) : ਗੌਤਮ-ਅਹਿਲਿਆ ਦੇ ਪ੍ਰਸੰਗ ਕੁਝ ਕੁ ਅੰਤਰ ਸਹਿਤ ਪੁਰਾਣਾਂ ਅਤੇ ਇਤਿਹਾਸ ਗ੍ਰੰਥਾਂ ਵਿਚ ਮਿਲ ਜਾਂਦੇ ਹਨ, ਪਰ ਪ੍ਰਸਤੁਤ ਕਥਾ ਦਾ ਇੰਨ ਬਿੰਨ ਰੂਪ ਕਿਤੇ ਨਹੀਂ ਮਿਲਦਾ। ਰਾਮਾਇਣ (ਬਾਲਕਾਂਡ /48-49) ਦੀ ਅਹਿਲਿਆ ਕਾਮੀ ਅਵਸ਼ ਹੈ, ਪਰ ਉਥੇ ਇੰਦਰ ਗੌਤਮ ਦੀ ਗੈਰਹਾਜ਼ਰੀ ਵਿਚ ਉਸ ਦਾ ਭੇਸ ਧਾਰ ਕੇ ਆਸ਼੍ਰਮ ਵਿਚ ਆਉਂਦਾ ਹੈ ਅਤੇ ਆਪਣੀ ਕਾਮ ਭਾਵਨਾ ਦੀ ਗੱਲ ਛੇੜਦਾ ਹੈ। ਬ੍ਰਹਮਵੈਵਰਤ ਪੁਰਾਣ (ਅ: 61) ਅਨੁਸਾਰ ਇੰਦਰ ਨੇ ਅਹਿਲਿਆ

ਨੂੰ ਇਸ਼ਨਾਨ ਕਰਦਿਆਂ ਨੰਗਾ ਵੇਖਿਆ ਅਤੇ ਮੋਹਿਤ ਹੋ ਗਿਆ। ਉਸ ਨੇ ਅਹਿਲਿਆ ਤੇ ਭੋਗ ਕਰਨ ਦੀ ਇੱਛਾ ਪ੍ਰਗਟ ਕੀਤੀ। ਅਹਿਲਿਆ ਨੇ ਆਪਣੇ ਪਤੀ-ਬ੍ਰਤ ਧਰਮ ਨੂੰ ਦਸ ਕੇ ਇੰਦਰ ਤੋਂ ਪਿੱਛਾ ਛੁੜਵਾਇਆ ਅਤੇ ਸਾਰੀ ਗਲ ਗੌਤਮ ਨੂੰ ਦਸ ਦਿਤੀ। ਗੌਤਮ ਨੇ ਇੰਦਰ ਦੇ ਇਸ ਵਿਵਹਾਰ ਨੂੰ ਘਿਰਣਿਤ ਸਮਝਿਆ। ਪਰ ਇਕ ਵਾਰ ਫਿਰ ਗੌਤਮ ਦੀ ਗੈਰਹਾਜ਼ਰੀ ਵਿਚ ਇੰਦਰ ਨੇ ਅਹਿਲਿਆ ਨਾਲ ਸੰਭੋਗ ਕੀਤਾ। ਬਾਕੀ ਕਥਾ ਵਿਚ ਸਮਾਨਤਾ ਹੈ।

ਉਪਰੋਕਤ ਵਿਵਰਣ ਤੋਂ ਸਪੱਸ਼ਟ ਹੈ ਕਿ ਇਸ ਪ੍ਰਸੰਗ ਦੇ ਕਵੀ ਨੇ ਕਥਾ ਵਿਚ ਕੁਝ ਹੇਰ-ਫੇਰ ਕੀਤਾ ਹੈ। ਇੰਦਰ ਦਾ ਅਹਿਲਿਆ ਤੇ ਮੋਹਿਤ ਹੋਣਾ, ਇੰਦਰ ਦਾ ਗੌਤਮ ਦੇ ਆਸ਼੍ਰਮ ਵਿਚ ਜਾਣਾ, ਮੁਨੀ ਦਾ ਉਪਰੋਂ ਆਉਣਾ ਅਤੇ ਸ੍ਰਾਪ ਦੇਣਾ ਆਦਿ ਪ੍ਰਮੁਖ ਘਟਨਾਵਾਂ ਇਕ-ਸਮਾਨ ਹਨ। ਉਪਰ ਦਸੇ ਸਰੋਤਾਂ ਤੋਂ ਛੁਟ, ਇਹ ਪ੍ਰਸੰਗ ਬ੍ਰਹਮ ਪੁਰਾਣ (ਅ: 87) ਵਿਚ ਵੀ ਮਿਲਦਾ ਹੈ ਅਤੇ ਦੋਹਾਂ ਦੀਆਂ ਪ੍ਰਧਾਨ ਘਟਨਾਵਾਂ ਸਮਾਨ ਹਨ।

145. (5) ਸੁੰਦ–ਉਪਸੁੰਦ–ਤਿਲੋਤਮਾ (ਚਰਿਤ੍ਰ 116) : ਇਸ ਉਪਾਖਿਆਨ ਦਾ ਆਧਾਰ ਮਹਾਭਾਰਤ (ਆਦਿ ਪਰਵ/ਅ: 211-215) ਵਿਚ ਮਿਲਦਾ ਹੈ। ਫਰਕ ਕੇਵਲ ਇਤਨਾ ਹੈ ਕਿ ਮੂਲ ਕਥਾ ਵਿਚ ਵਰ ਦੇਣ ਵਾਲਾ ਬ੍ਰਹਮਾ ਹੈ। ਇਨ੍ਹਾਂ ਦੋਹਾਂ ਪ੍ਰਸੰਗਾਂ ਵਿਚ ਦੈਂਤਾਂ ਦਾ ਨਿਵਾਸ ਸਥਾਨ ਕੁਰੁਕਸ਼ੇਤਰ (ਥਾਨੇਸਰ) ਤਾਂ ਹੈ, ਪਰ ਮੂਲ-ਕਥਾ ਵਿਚ ਤਿਲੋਤਮਾ ਨਾਲ ਉਨ੍ਹਾਂ ਦੀ ਮੁਲਾਕਾਤ ਵਿੰਧਿਆਚਲ ਤੇ ਹੁੰਦੀ ਹੈ, ਥਾਨੇਸਰ ਵਿਚ ਨਹੀਂ। ਇਸ ਤੋਂ ਛੁਟ, ਇਸ ਕਥਾ ਦਾ ਵਰਣਨ ਪਦਮ ਪੁਰਾਣ (ਉਤਰ ਖੰਡ/ਅ: 241, 242) ਵਿਚ ਵੀ ਹੈ, ਪਰੰਤੂ ਇਸ ਨਾਲ ਪ੍ਰਸਤੁਤ ਕਥਾ ਦੀ ਸਮਾਨਤਾ ਕੁੱਝ ਘਟ ਹੈ।

146. (6) ਸਚੀ-ਜੁਜਾਤੀ (ਸ਼ਚੀ ਯਯਾਤੀ) (ਚਰਿਤ੍ਰ 117) : ਇਸ ਕਥਾ ਦਾ ਸੰਬੰਧ ਯਯਾਤੀ ਨਾਲ ਨਹੀਂ ਬੈਠਦਾ। ਹਾਂ, ਇਸ ਦਾ ਆਧਾਰ ਦੇਵੀ ਭਾਗਵਤ (ਸਕੰਧ 6/7-9) ਆਦਿ ਪੁਰਾਣਾਂ ਵਿਚ ਵਰਣਿਤ ਨਹੁਸ਼ ਚਰਿਤ੍ਰਾਂ ਵਿਚ ਵੇਖਿਆਂ ਜਾ ਸਕਦਾ ਹੈ। ਮਹਾਭਾਰਤ (ਉਦਯੋਗ ਪਰਵ/ਅ: 10 ਤੋਂ 17 ਤਕ) ਵਿਚ ਨਹੁਸ਼ ਰਾਜੇ ਦਾ ਪ੍ਰਸੰਗ ਵਿਸਥਾਰ ਨਾਲ ਦਿੱਤਾ ਮਿਲਦਾ ਹੈ। ਤੁਲਨਾਤਮਕ ਦ੍ਰਿਸ਼ਟੀ ਤੋਂ ਕੁਝ ਮਹੱਤਵ ਪੂਰਣ ਤੱਥ ਇਸ ਪ੍ਰਕਾਰ ਹਨ —

(ੳ) ਮੂਲ-ਕਥਾ ਵਿਚ ਇੰਦਰ ਦੈਂਤਾਂ ਦੇ ਡਰ ਤੋਂ ਨਹੀਂ ਲੁਕਦਾ, ਸਗੋਂ ਤ੍ਰਿਸ਼ਿਰਾ ਅਤੇ ਵ੍ਰਿਤ੍ਰਾਸੁਰ ਦੀਆਂ ਬ੍ਰਹਮ ਹਤਿਆਵਾਂ ਤੋਂ ਲੱਜਿਤ ਹੋ ਕੇ ਛਿਪਦਾ ਹੈ।

(ਅ) ਮਹਾਭਾਰਤ ਦਾ ਇੰਦਰ ਸਿੱਧਾ ਕੰਵਲ ਨਾਲੀ ਵਿਚ ਨਹੀਂ ਛਿਪਦਾ, ਸਗੋਂ ਪਹਿਲਾਂ ਪਾਣੀ ਵਿਚ ਅਤੇ ਫਿਰ ਨਾਲੀ ਵਿਚ ਲੁਕਦਾ ਹੈ।

(ੲ) ਮੂਲ-ਕਥਾ ਵਿਚ ਨਹੁਸ਼ ਤੋਂ ਮੁਕਤੀ ਪ੍ਰਾਪਤ ਕਰਨ ਲਈ ਸ਼ਚੀ ਬ੍ਰਿਹਸਪਤੀ ਤੋਂ ਸਹਾਇਤਾ ਮੰਗਦੀ ਹੈ, ਸ਼ੁਕ੍ਰਾਚਾਰਯ ਦਾ ਉਥੇ ਉਲੇਖ ਨਹੀਂ ਹੈ।

(ਸ) ਉਥੇ ਨਹੁਸ਼ ਨਾਲ ਸ਼ਚੀ ਅਜਿਹਾ ਚਰਿਤ੍ਰ ਆਪਣੇ ਆਪ ਨਹੀਂ ਕਰਦੀ, ਸਗੋਂ ਉਪਸ਼ੁਤੀ ਦੇਵੀ ਦੇ ਸਹਿਯੋਗ ਨਾਲ ਕਰਦੀ ਹੈ।

(ਹ) ਮੂਲ ਕੱਥਾ ਵਿਚ ਉੱਦਾਲਕ ਰਿਸ਼ੀ ਸ੍ਰਾਪ ਨਹੀਂ ਦਿੰਦਾ, ਸਗੋਂ ਅਗਸਤਜ ਮੁਨੀ ਨੂੰ ਲੱਤ ਮਾਰਨ ਤੇ ਨਹੁਸ਼ ਆਪਣੀ ਉਚੀ ਪਦਵੀ ਤੋਂ ਡਿਗ ਪੈਂਦਾ ਹੈ। ਇਥੇ ਨਹੁਸ਼ ਦੇ ਪ੍ਰਸਿੱਧ ਪ੍ਰਸੰਗ ਨੂੰ ਬਿਲਕੁਲ ਅਸੰਬੰਧਿਤ ਪਾਤਰ ਯਯਾਤੀ ਨਾਲ ਜੋੜ ਕੇ ਕਵੀ ਨੇ ਭੁੱਲ ਕੀਤੀ ਹੈ।

147. (7) ਬ੍ਰਿੰਦਾ-ਜਲੰਧਰ-ਵਿਸ਼ਨੂੰ (ਚਰਿਤ੍ਰ 120) : ਇੰਦਰ ਦਾ ਰੁਦ੍ਰ ਉਪਰ ਬਜ੍ਰ-ਪ੍ਰਹਾਰ, ਰੁਦ੍ਰ ਦੇ ਮੂੰਹ ਤੋਂ ਤਿੰਨਾਂ ਲੋਕਾਂ ਨੂੰ ਭਸਮ ਕਰਨ ਵਾਲੀ ਜਵਾਲਾ ਦਾ ਨਿਕਲਣਾ ਅਤੇ ਅੰਤ ਵਿਚ ਜਵਾਲਾ ਦਾ ਸਮੁੰਦ੍ਰ ਵਿਚ ਸੁਟੇ ਡਾਣ ਤੇ ਵ੍ਰਿੰਦਾ-ਪਤੀ ਜਲੰਧਰ ਰੂਪ ਧਾਰਨ ਕਰਨਾ; ਜਲੰਧਰ ਦਾ ਪਾਰਬਤੀ ਉਪਰ ਮੋਹਿਤ ਹੋਣਾ ਅਤੇ ਉਸ ਦੀ ਕਾਮਨਾ ਕਰਨਾ; ਇਹ ਪ੍ਰਸਤਾਵ ਸਵੀਕਾਰ ਨਾ ਕਰਨ ਤੇ ਰੁਦ੍ਰ ਅਤੇ ਜਲੰਧਰ ਵਿਚਕਾਰ ਯੁੱਧ ਅਤੇ ਵਿਸ਼ਨੂੰ ਦੁਆਰਾ ਵ੍ਰਿੰਦਾ ਦਾ ਸ਼ਤਿ-ਭੰਗ ਅਤੇ ਜਲੰਧਰ ਦੀ ਹਾਰ—ਇਨ੍ਹਾਂ ਘਟਨਾਵਾਂ ਦੀ ਪੂਰਵ ਵਰ-ਣਿਤ ਜਲੰਧਰ ਅਵਤਾਰ ਦੀ ਕਥਾ (ਚੌਬੀਸ ਅਵਤਾਰ ਪ੍ਰਸੰਗ) ਨਾਲ ਕਾਫੀ ਸਮਾਨਤਾ ਹੈ। ਇਨ੍ਹਾਂ ਦੋਹਾਂ ਕਥਾਵਾਂ ਦਾ ਇਕੋ ਹੀ ਸਰੋਤ ਪ੍ਰਤੀਤ ਹੁੰਦਾ ਹੈ (ਵੇਖੋ ਇਹੀ ਪ੍ਰਕਰਣ ਪੈਰਾ 121)।

148. (8) ਮੋਹਿਨੀ-ਦੈਤ (ਚਰਿਤ੍ਰ-123) : ਸਮੁੰਦ੍ਰ-ਮੰਥਨ ਅਤੇ ਚੌਦਾਂ ਰਤਨਾਂ ਦਾ ਨਿਕਲਣਾ, ਦੇਵ-ਦਾਨਵ ਸੰਘਰਸ਼ ਅਤੇ ਵਿਸ਼ਨੂੰ ਦਾ ਮੋਹਿਨੀ ਰੂਪ ਵਿਚ ਅਵਤਾਰ ਧਾਰਨ ਕਰਨਾ, ਮੋਹਿਨੀ ਦੁਆਰਾ ਚੌਦਾਂ ਰਤਨਾਂ ਦੀ ਵੰਡ ਅਤੇ ਦੈਤਾਂ ਦਾ ਛਲਿਆ ਜਾਣਾ-ਇਨ੍ਹਾਂ ਘਟਨਾਵਾਂ ਦਾ ਮੇਲ ਮੋਹਿਨੀ ਅਵਤਾਰ (ਚੌਬੀਸ ਅਵਤਾਰ ਪ੍ਰਸੰਗ) ਨਾਲ ਹੈ। ਇਸ ਲਈ ਦੋਹਾਂ ਕਥਾਵਾਂ ਦੇ ਸਰੋਤ ਸਮਾਨ ਹਨ। (ਵੇਖੋ ਇਹੀ ਪ੍ਰਕਰਣ ਪੈਰਾ 114)।

149. (9) ਰਾਮ-ਰਾਵਣ-ਇੰਦ੍ਰਮਤੀ (ਚਰਿਤ੍ਰ 125) : ਰਾਮ-ਰਾਵਣ ਯੁੱਧ ਅਤੇ ਰਾਵਣ ਦਾ ਯੁੱਧ ਭੂਮੀ ਵਿਚ ਅਜਿੱਤ ਰਹਿਣਾ, ਲੰਕਾ ਨਿਵਾਸੀ ਵੇਸਵਾ ਇੰਦ੍ਰਮਤੀ ਦਾ ਦੈਤਾਂ ਨੂੰ ਮਾਰਨ ਦੀ ਪ੍ਰਤਿਗਿਆ ਕਰਨਾ, ਵੇਸਵਾ ਦਾ ਸ਼ਰਾਬ ਅਤੇ ਫਲ ਲੈ ਕੇ ਰਾਵਣ ਪਾਸ ਜਾਣਾ ਅਤੇ ਸ਼ਰਾਬ ਵਿਚ ਮਸਤ ਰਾਵਣ ਤੋਂ ਗਦਾ ਆਦਿ ਸ਼ਸਤ੍ਰ ਲੈ ਕੇ ਉਸ ਨੂੰ ਸ਼ਸਤ੍ਰ ਹੀਨ ਕਰ ਦੇਣਾ, ਮੰਤ੍ਰ-ਬਲ ਦੁਆਰਾ ਰੱਸੀਆਂ ਨਾਲ ਬੰਨ੍ਹ ਕੇ ਰਾਵਣ ਨੂੰ ਨਗਰ ਭਰ ਵਿਚ ਘਮਾਉਣਾ ਅਤੇ ਅੰਤ ਵਿਚ ਦਫ਼ਨਾ ਦੇਣਾ ਆਦਿ ਘਟਨਾਵਾਂ ਬਿਲਕੁਲ ਮਨਘੜਤ ਹਨ। ਰਾਮਾਇਣ ਵਿਚ ਇਸ ਪ੍ਰਕਾਰ ਦਾ ਕੋਈ ਜ਼ਿਕਰ ਨਹੀਂ ਹੈ, ਨਾ ਹੀ ਇਸ ਦਾ ਕੋਈ ਸੰਬੰਧ 'ਰਾਮਾਵਤਾਰ' ਨਾਲ ਹੈ।

150. (10) ਅਰਜਨ-ਦ੍ਰੌਪਦੀ (ਚਰਿਤ੍ਰ 137) : ਇਸ ਕਥਾ ਦਾ ਆਧਾਰ ਮਹਾਭਾਰਤ (ਆਦਿ ਪਰਵ/ਅ: 187 - 193) ਵਿਚ ਮਿਲਦਾ ਹੈ। ਮੁਖ ਘਟਨਾਵਾਂ

ਦੋਹਾਂ ਪ੍ਰਸੰਗਾਂ ਵਿਚ ਲਗਭਗ ਸਮਾਨ ਹਨ, ਪਰੰਤੂ ਅਰਜਨ ਦਾ ਯੁੱਧ ਵਿਚ ਮੂਰਛਿਤ ਹੋਣਾ, ਦ੍ਰੌਪਦੀ ਦਾ ਯੁੱਧ ਕਰਨਾ ਅਤੇ ਤਦੁਪਰੰਤ ਯੁੱਧ ਖੇਤਰ ਵਿਚ ਹੀ ਦੋਹਾਂ ਦਾ ਭੋਗ ਕਰਨਾ- ਇਨ੍ਹਾਂ ਘਟਨਾਵਾਂ ਦਾ ਮੂਲ-ਕਥਾ ਵਿਚ ਵਰਣਨ ਨਹੀਂ ਹੈ। ਕਵੀ ਨੇ ਆਪਣੇ ਵਿਸ਼ੇ ਦੇ ਸਮਰਥਨ ਲਈ ਇਹ ਜੋੜ-ਤੋੜ ਕੀਤਾ ਹੈ।

151. (11) ਪਾਰਬਤੀ-ਭਸਮਾਂਗਦ ਸ਼ਿਵਜੀ (ਚਰਿਤ੍ਰ 141) : ਇਸ ਕਥਾ ਦਾ ਆਧਾਰ ਸ਼੍ਰੀਮਦ ਭਾਗਵਤ ਪੁਰਾਣ (ਸਕੰਧ 10/ ਅ: 88/ਸ਼ਲੋਕ 13-39) ਹੈ। ਫ਼ਰਕ ਕੇਵਲ ਇਹ ਹੈ ਕਿ ਮੂਲ ਕਥਾ ਵਿਚ ਭੀਮ ਪੁਰੀ ਦਾ ਨਾਂ ਨਹੀਂ ਹੈ ਅਤੇ ਭਸਮਾਂਗਦ ਦੇ ਸਥਾਨ ਤੇ ਵ੍ਰਿਕਾਸੁਰ ਨਾਂ ਹੈ। ਭਾਗਵਤ ਵਿਚ ਸ਼ਿਵਜੀ ਦੌੜ ਕੇ ਬੈਕੁੰਠ ਵਿਚ ਵਿਸ਼ਨੂੰ ਪਾਸ ਜਾਂਦੇ ਹਨ ਅਤੇ ਵਿਸ਼ਨੂੰ ਅਸੁਰ ਨੂੰ ਆਪਣੇ ਸਿਰ ਉਪਰ ਹਥ ਰਖ ਕੇ ਵਰਦਾਨ ਦੀ ਪਰੀ- ਖਿਆ ਲਈ ਪ੍ਰੇਰਦੇ ਹਨ। ਅਜਿਹਾ ਕਰਨ ਤੇ ਅਸੁਰ ਨਸ਼ਟ ਹੋ ਜਾਂਦਾ ਹੈ। ਪ੍ਰਸਤੁਤ ਪ੍ਰਸੰਗ ਵਿਚ ਕਵੀ ਨੇ ਵਿਸ਼ਨੂੰ ਦਾ ਕੰਮ ਪਾਰਬਤੀ ਪਾਸੋਂ ਕਰਵਾਇਆ ਹੈ। ਬਾਕੀ ਘਟਨਾ ਵਿਚ ਸਮਾਨਤਾ ਹੈ।

152. (12) ਊਸ਼ਾ- ਅਨਿਰੁੱਧ (ਚਰਿਤ੍ਰ 142) : ਇਸ ਦੀ ਭਾਗਵਤ ਪੁਰਾਣ ਦੇ ਊਸ਼ਾ-ਅਨਿਰੁੱਧ (ਸਕੰਧ 10/ ਅ: 62, 63) ਪ੍ਰਸੰਗ ਨਾਲ ਕਾਫੀ ਸਮਾਨਤਾ ਹੈ। ਅੰਤਰ ਕੇਵਲ ਇਤਨਾ ਹੈ ਕਿ ਮੂਲ-ਕਥਾ ਵਿਚ ਅਨਿਰੁੱਧ ਦੇ ਪਕੜੇ ਜਾਣ ਦੀ ਸੂਚਨਾ ਕ੍ਰਿਸ਼ਨ ਨੂੰ ਨਾਰਦ ਦੁਆਰਾ ਮਿਲਦੀ ਹੈ, ਪਰ ਇਥੇ ਚਿੱਤਰ ਰੇਖਾ ਇਹ ਕੰਮ ਕਰਦੀ ਹੈ। ਮੂਲ-ਕਥਾ ਵਿਚ ਬੇਸਹਰ ਨਗਰ ਦੇ ਸਥਾਨ ਤੇ ਸ਼ੋਣਿਤ ਪੁਰ ਨਾਂ ਦਿੱਤਾ ਹੈ। ਇਸ ਚਰਿਤ੍ਰ-ਕਥਾ ਦਾ 'ਕ੍ਰਿਸ਼ਨਾਵਤਾਰ' ਵਿਚ ਆਏ ਇਸੇ ਪ੍ਰਸੰਗ (ਛੰਦ 2184 ਤੋਂ 2242 ਤਕ) ਨਾਲ ਵੀ ਬਹੁਤ ਮੇਲ ਹੈ।

ਇਸ ਤੋਂ ਛੁਟ, ਇਹ ਪ੍ਰਸੰਗ ਬ੍ਰਹਮਵੈਵਰਤ ਪੁਰਾਣ (ਕ੍ਰਿਸ਼ਨ ਜਨਮ ਖੰਡ 114–116), ਸ਼ਿਵ ਪੁਰਾਣ (ਰੁਦ੍ਰ ਸੰਹਿਤਾ/ਯੁੱਧ ਕਾਂਡ/ਅ: 51-55), ਵਿਸ਼ਨੂੰ ਪੁਰਾਣ (ਅੰਸ਼ 5/32-33), ਬ੍ਰਹਮ ਪੁਰਾਣ (201, 205 206 ਅ:), ਪਦਮ ਪੁਰਾਣ (ਉੱਤਰ ਖੰਡ/276) ਵਿਚ ਵੀ ਮਿਲਦਾ ਹੈ, ਪਰੰਤੂ ਇਨ੍ਹਾਂ ਸਰੋਤਾਂ ਨਾਲ ਪ੍ਰਸਤੁਤ ਪ੍ਰਸੰਗ ਦੀ ਸਮਾਨਤਾ ਘਟ ਹੈ।

153. (13) ਲਛਮੀ-ਵਿਸ਼ਨੂੰ-ਜੰਭਾਸੁਰ (ਚਰਿਤ੍ਰ 152) : ਜੰਭਾਸੁਰ ਤੋਂ ਹਾਰ ਕੇ ਇੰਦਰ ਦਾ ਵਿਸ਼ਨੂੰ ਦੀ ਸ਼ਰਣ ਵਿਚ ਜਾਣਾ, ਵਿਸ਼ਨੂੰ ਦਾ ਜੰਭਾਸੁਰ ਨੂੰ ਯੁੱਧ ਵਿਚ ਜ਼ਖਮੀ ਕਰਨਾ ਅਤੇ ਲਛਮੀ ਦੁਆਰਾ ਚਲਾਏ ਸੁਦਰਸ਼ਨ ਚਕ੍ਰ ਦੁਆਰਾ ਜੰਭਾਸਰ ਦਾ ਵਧ—ਇਸ ਪ੍ਰਕਾਰ ਦਾ ਪ੍ਰਸੰਗ ਪੁਰਾਣ ਸਾਹਿਤ ਵਿਚ ਨਹੀਂ ਮਿਲਦਾ। ਜੰਭਾਸਰ ਦਾ ਉਲੇਖ ਮਹਾਭਾਰਤ ਵਿਚ ਕਈ ਥਾਂਵਾਂ ਤੇ (ਉਦਯੋਗ ਪਰਵ/ ਅ: 48, 49) ਹੋਇਆ ਹੈ, ਪਰ ਇਸ ਪ੍ਰਕਾਰ

ਦੀ ਕਿਸੇ ਘਟਨਾ ਦਾ ਵਰਣਨ ਨਹੀਂ ਹੋਇਆ। ਮਾਰਕੰਡੇ ਪੁਰਾਣ (18ਵਾਂ ਅ:) ਵਿਚ ਦੇਵਾਸੁਰ ਸੰਗ੍ਰਾਮ ਅਤੇ ਦੱਤਾਤ੍ਰੇਯ ਦੇ ਆਸ਼੍ਰਮ ਵਿਚ ਲਛਮੀ ਲਈ ਦੈਤਾਂ ਦਾ ਸੰਘਰਸ਼ ਆਦਿ ਘਟਨਾਵਾਂ ਹਨ, ਪਰ ਇਨ੍ਹਾਂ ਦਾ ਵੀ ਪ੍ਰਸਤੁਤ ਪ੍ਰਸੰਗ ਨਾਲ ਕੋਈ ਸੰਬੰਧ ਨਹੀਂ ਹੈ। ਹਾਂ, ਮਾਰਕੰਡੇ ਪੁਰਾਣ ਵਾਲੇ ਪ੍ਰਸੰਗ ਨਾਲ ਇਸ ਕਥਾ ਦੀ ਮੂਲ ਭਾਵਨਾ ਦਾ ਮੇਲ ਜ਼ਰੂਰ ਹੈ।

**154.** (14) ਨਲ-ਦਮਯੰਤੀ (ਚਰਿਤ੍ਰ 157) : ਇਸ ਕਥਾ ਦਾ ਆਧਾਰ ਮਹਾਭਾਰਤ (ਵਨ ਪਰਵ/ਅ: 52–79) ਹੈ। ਅੰਤਰ ਇਹ ਹਨ—

(ੳ) ਮੂਲ-ਕਥਾ ਵਿਚ ਸ਼ਿਵ, ਕਾਰਤਿਕੇਯ ਆਦਿ ਦਾ ਦਮਯੰਤੀ ਉਤੇ ਮੋਹਿਤ ਹੋਣਾ ਨਹੀਂ ਲਿਖਿਆ।

(ਅ) ਉਥੇ ਹੰਸ ਨੂੰ ਨਲ ਨੇ ਭੇਜਿਆ ਸੀ, ਫਿਰ ਹੰਸ ਦਮਯੰਤੀ ਦਾ ਸੁਨੇਹਾ ਲੈ ਕੇ ਨਲ ਪਾਸ ਪਹੁੰਚਿਆ (ਅ: 53)।

(ੲ) ਮੂਲ-ਕਥਾ ਵਿਚ ਦਮਯੰਤੀ ਪਤਰ ਨਹੀਂ ਭੇਜਦੀ (ਅ: 53)

(ਸ) ਮੂਲ-ਕਥਾ ਵਿਚ ਵਿਆਹ ਤੋਂ ਬਾਦ ਦੋਹਾਂ ਨੇ ਘਰ ਦਾ ਸੁਖ ਭੋਗਿਆ ਅਤੇ ਇਕ ਪੁੱਤਰ ਤੇ ਇਕ ਪੁੱਤਰੀ ਦਾ ਜਨਮ ਹੋਇਆ (ਅ: 57)।

(ਹ) ਮਹਾਭਾਰਤ ਵਿਚ ਕਲਿਯੁਗ ਨਲ ਦੇ ਸ਼ਰੀਰ ਵਿਚ ਦਾਖਲ ਹੋਇਆ ਅਤੇ ਪੁਸ਼ਕਰ ਨੂੰ ਨਲ ਨਾਲ ਜੂਆ ਖੇਡਣ ਲਈ ਪ੍ਰੇਰਿਤ ਕੀਤਾ (ਅ: 59)। ਅਤੇ

(ਕ) ਮਹਾਭਾਰਤ ਵਿਚ ਚੰਦੇਰੀ ਦੀ ਥਾਂ ਤੇ ਚੇਦੀ ਨਗਰ ਹੈ। ਬਾਕੀ ਘਟਨਾ ਵਿਚ ਸਮਾਨਤਾ ਹੈ।

**155.** (15) ਦ੍ਰੋਪਦੀ–ਪਾਂਡਵ-ਕੀਚਕ (ਚਰਿਤ੍ਰ 184) : ਇਸ ਕਥਾ ਦਾ ਆਧਾਰ ਮਹਾਭਾਰਤ (ਵਿਰਾਟ ਪਰਵ/14 ਤੋਂ 23 ਅ:) ਹੈ। ਦੋਵੇਂ ਕਥਾਵਾਂ ਲਗਭਗ ਸਮਾਨ ਹਨ। ਮੂਲ-ਕਥਾ ਵਿਚ ਦ੍ਰੋਪਦੀ ਦਾ ਨਾਂ ਸੈਰੰਧ੍ਰੀ ਹੈ ਅਤੇ ਕੀਚਕ ਭਰਾਵਾਂ ਦਾ ਦ੍ਰੋਪਦੀ ਨੂੰ ਕੇਸ਼ਾਂ ਤੋਂ ਪਕੜਨਾ ਨਹੀਂ ਲਿਖਿਆ, ਸਗੋਂ ਰੱਸੀਆਂ ਨਾਲ ਬੰਨ੍ਹਣਾ ਲਿਖਿਆ ਹੈ। ਉਥੇ ਭੀਮ ਦੁਆਰਾ ਮਾਰੇ ਗਏ ਉਪਕੀਚਕਾਂ ਦੀ ਸੰਖਿਆ 105 ਹੈ। ਇਸ ਤੋਂ ਛੁਟ, ਮੂਲ ਪ੍ਰਸੰਗ ਵਿਚ ਭੀਮ ਸੈਨ ਨੇ ਸੰਕੇਤ ਨਾਲ ਦ੍ਰੋਪਦੀ ਨੂੰ ਆਪਣੇ ਪਾਸ ਨਹੀਂ ਬੁਲਾਇਆ ਸੀ, ਸਗੋਂ ਪਰੇਸ਼ਾਨ ਦ੍ਰੋਪਦੀ ਰਾਤ ਨੂੰ ਭੀਮ ਪਾਸ ਜਾ ਕੇ ਉਸਨੂੰ ਬਦਲੇ ਲਈ ਉਤੇਜਿਤ ਕਰਦੀ ਹੈ ਅਤੇ ਭੀਮ ਉਸ ਨੂੰ ਕਪਟ ਪ੍ਰਬੰਧ ਦਾ ਸੁਝਾਵ ਦਿੰਦਾ ਹੈ। ਬਾਕੀ ਘਟਨਾ ਵਿਚ ਸਮਾਨਤਾ ਹੈ।

**156.** (16) ਨਰਕਾਸੁਰ-ਰਾਣੀ-ਕ੍ਰਿਸ਼ਨ (ਚਰਿਤ੍ਰ 203) : ਇਸ ਕਥਾ ਦਾ ਕੁਝ ਆਧਾਰ ਭਗਵਤ ਪੁਰਾਣ (ਸਕੰਧ 10/ ਅ: 59) ਵਿਚ ਹੈ, ਪਰ ਦੋਹਾਂ ਕਥਾਵਾਂ ਵਿਚ ਮੇਲ ਬਹੁਤ ਘਟ ਹੈ, ਕਿਉਂਕਿ ਮੂਲ-ਕਥਾ ਵਿਚ ਨਰਕਾਸੁਰ ਅਤੇ ਗੁਹਾਟੀ ਦੇ ਸਥਾਨ ਤੇ ਕ੍ਰਮਵਾਰ ਭੌਮਾਸੁਰ ਅਤੇ ਪ੍ਰਾਗਜਯੋਤਿਸ਼ਪੁਰ ਨਾਂ ਹਨ। ਉਥੇ ਇਕ ਲਖ ਰਾਜਿਆਂ ਦੇ

ਯੱਗ ਦਾ ਜ਼ਿਕਰ ਵੀ ਨਹੀਂ ਹੈ, ਨਾ ਹੀ ਰਾਜ ਕੁਮਾਰੀ ਕ੍ਰਿਸ਼ਨ ਨੂੰ ਨਿਮੰਤ੍ਰਣ ਭੇਜਦੀ ਹੈ, ਸਗੋਂ ਭੌਮਾਸੁਰ ਤੋਂ ਉਤਪੀੜਿਤ ਇੰਦਰ ਕ੍ਰਿਸ਼ਨ ਕੋਲ ਪ੍ਰਾਰਥਨਾ ਕਰਦਾ ਹੈ। ਕ੍ਰਿਸ਼ਨ ਭੌਮਾਸੁਰ ਨੂੰ ਮਾਰਦੇ ਹਨ ਅਤੇ ਭੌਮਾਸਰ ਦੀ ਮਾਤਾ ਧਰਤੀ (ਪ੍ਰਿਥਵੀ) ਦੀ ਪ੍ਰਾਰਥਨਾ ਤੇ ਹੀ 16000 ਰਾਣੀਆਂ ਨਾਲ ਵਿਆਹ ਰਚਾਂਦੇ ਹਨ। ਇਸ ਕਥਾ ਦਾ ਵਰਣਨ ਵਿਸ਼ਨੂੰ ਪੁਰਾਣ (ਅੰਸ 5/31) ਵਿਚ ਵੀ ਹੈ ਪਰ ਪ੍ਰਸਤੁਤ ਪ੍ਰਸੰਗ ਨਾਲ ਉਸ ਦਾ ਮੇਲ ਨਹੀਂ ਹੈ।

157. (17) ਬ੍ਰਹਮਾ-ਮੁਨੀਪਤਨੀ-ਰਾਜਮਤੀ (ਚਰਿਤ੍ਰ 319) : ਸੁਬ੍ਰਤ ਮੁਨੀ ਦਾ ਆਪਣੀ ਸੁੰਦਰ ਪਤਨੀ ਰਾਜਮਤੀ ਨਾਲ ਸਮੁੰਦ੍ਰ ਦੇ ਕੰਢੇ ਉਤੇ ਰਹਿਣਾ, ਦੇਵਤਿਆਂ ਕੋਲੋਂ ਸਮੁੰਦ੍ਰ ਦਾ ਮੰਥਨ ਨਾ ਹੁੰਦਿਆਂ ਵੇਖ ਕੇ ਰਾਜਮਤੀ ਦਾ ਇਹ ਸੁਝਾਵ ਦੇਣਾ ਕਿ ਜੇ ਬ੍ਰਹਮਾ ਸਮੁੰਦ੍ਰ ਤੋਂ ਗਾਗਰ ਵਿਚ ਜਲ ਲਿਆ ਕੇ ਉਸ ਦੇ ਪੈਰ ਧੋਵੇ, ਤਾਂ ਮਨੋਰਥ ਦੀ ਸਿੱਧੀ ਹੋਵੇਗੀ ਅਤੇ ਬ੍ਰਹਮਾ ਦਾ ਇਵੇਂ ਕਰਨਾ—ਇਨ੍ਹਾਂ ਘਟਨਾਵਾਂ ਦਾ ਉਲੇਖ ਪੁਰਾਣਾਂ ਵਿਚ ਨਹੀਂ ਹੈ। ਉਂਜ ਸਮੁੰਦ੍ਰ-ਮੰਥਨ ਦੀ ਕਥਾ ਕਈ ਪੁਰਾਣਾਂ ਵਿਚ ਆਈ ਹੈ, ਪਰ ਕਿਤੇ ਵੀ ਰਾਜਮਤੀ ਬ੍ਰਹਮਾ ਤੋਂ ਪਾਣੀ ਭਰਵਾ ਕੇ ਆਪਣੇ ਪੈਰ ਨਹੀਂ ਧੁਆਉਂਦੀ। ਦਸਮ ਗ੍ਰੰਥ ਦੇ ਚੌਬੀਸ ਅਵਤਾਰ ਵਾਲੇ ਪ੍ਰਸੰਗ ਵਿਚ ਵੀ ਜਿਥੇ ਸਮੁੰਦ੍ਰ ਮੰਥਨ ਦਾ ਵਰਣਨ ਹੋਇਆ ਹੈ, ਇਸ ਘਟਨਾ ਦਾ ਉਲੇਖ ਨਹੀਂ ਹੈ (ਵੇਖੋ ਇਹੀ ਪ੍ਰਕਰਣ ਪੈਰਾ 114)।

158. (18) ਕ੍ਰਿਸ਼ਨ–ਰੁਕਮਣੀ (ਚਰਿਤ੍ਰ 320) : ਇਹ ਕਥਾ ਸ੍ਰੀ ਮਦ ਭਾਗਵਤ ਪੁਰਾਣ (ਸਕੰਧ 10/ਅ: 52–54), ਵਿਸ਼ਨੂੰ ਪੁਰਾਣ (ਅੰਸ਼ 5/26) ਆਦਿ ਵਿਚ ਹੈ। ਪ੍ਰਸਤੁਤ ਕਥਾ ਦਾ ਜ਼ਿਆਦਾ ਨੇੜ ਭਾਗਵਤ ਦੇ ਪ੍ਰਸੰਗ ਨਾਲ ਹੈ। ਫ਼ਰਕ ਕੇਵਲ ਇਹ ਹੈ ਕਿ ਭਾਗਵਤ ਵਿਚ ਬ੍ਰਾਹਮਣ ਰੁਕਮਣੀ ਦਾ ਜ਼ਬਾਨੀ ਸੁਨੇਹਾ ਲੈ ਕੇ ਜਾਂਦਾ ਹੈ, ਪੱਤਰ ਨਹੀਂ। ਮੂਲ-ਕਥਾ ਵਿਚ ਰੁਕਮਣੀ ਗੌਰੀ ਦੇ ਮੰਦਿਰ ਵਿਚ ਵਰ-ਯਾਚਨਾ ਕਰਦੀ ਹੈ, ਪਰੰਤੂ ਪ੍ਰਸਤੁਤ ਪ੍ਰਸੰਗ ਵਿਚ ਅਜਿਹਾ ਉਲੇਖ ਨਹੀਂ ਹੈ। ਇਸ ਤੋਂ ਛੁਟ, ਮੂਲ-ਕਥਾ ਵਿਚ ਰੁਕਮਣੀ ਨੂੰ ਕੇਵਲ ਦੁਪੱਟੇ ਨਾਲ ਬੰਨ੍ਹਿਆਂ ਜਾਂਦਾ ਹੈ, ਰਥ ਨਾਲ ਨਹੀਂ। ਬਾਕੀ ਘਟਨਾ ਵਿਚ ਸਮਾਨਤਾ ਹੈ।

159. (19) ਮਹਾਕਾਲ–ਦੀਰਘਦਾੜ੍ਹ (ਚਰਿਤ੍ਰ 405) : ਪ੍ਰਸਤੁਤ ਚਰਿਤ੍ਰ ਦੀਆਂ ਪ੍ਰਧਾਨ ਘਟਨਾਵਾਂ ਦਾ ਵਿਵਰਣ ਇਸ ਪ੍ਰਕਾਰ ਹੈ—

(ੳ) ਸਤਿਯੁਗ ਵਿਚ ਸਤਿ-ਸੰਧਿ ਰਾਜਾ ਹੋਇਆ, ਜਿਸਨੂੰ ਬ੍ਰਹਮਾ ਨੇ ਰਾਜਤਿਲਕ ਦਿੱਤਾ ਅਤੇ ਉਸਦਾ ਨਿਸ਼ਕੰਟਕ ਰਾਜ ਬਹੁਤ ਵਰਸ਼ਾਂ ਤਕ ਚਲਿਆ।

(ਅ) ਦੀਰਘਦਾੜ੍ਹ ਦਾ ਭਾਰੀ ਸੈਨਾ ਸਹਿਤ ਰਾਜੇ ਉਪਰ ਹਮਲਾ ਕਰਨਾ।

(ੲ) ਦੇਵਤਿਆਂ ਨੇ ਆਪਣੀ ਸੈਨਾ ਲੈ ਕੇ ਸੂਰਜ, ਚੰਦ੍ਰ, ਕਾਰਤੀਕੇਯ ਦੀ ਸੈਨਾ-ਨਾਇਕਤਾ ਹੇਠ ਵੀਹ ਸਾਲਾਂ ਤਕ ਮੁਕਾਬਲਾ ਕੀਤਾ। ਆਖ਼ੀਰ ਨੂੰ ਦੋਹਾਂ ਸੈਨਾਵਾਂ ਦਾ ਸਰਬਨਾਸ।

(ਸ) ਦੋਹਾਂ ਰਾਜਿਆਂ ਦਾ ਦੁਅੰਦ-ਯੁੱਧ, ਉਨ੍ਹਾਂ ਦੇ ਸ਼ਸਤ੍ਰਾਂ ਦੀ ਰਗੜ ਤੋਂ 'ਦੂਲਹ ਦੇਵੀ' ਦੀ ਉਤਪੱਤੀ।

(ਹ) 'ਦੂਲਹ ਦੇਵੀ' ਨੂੰ ਆਪਣੇ ਅਨੁਰੂਪ ਕੋਈ ਪਤੀ ਨਾ ਦਿਸਿਆ, ਭਵਾਨੀ ਨੇ ਉਸਨੂੰ ਵਰ ਦਿੱਤਾ ਕਿ ਉਸ ਦਾ ਵਿਆਹ 'ਨਿਰੰਕਾਰ' ਨਾਲ ਹੋਵੇਗਾ।

(ਕ) ਮਹਾਕਾਲ ਦਾ ਰਾਤ ਵੇਲੇ ਦੂਲਹ ਦੇਵੀ ਨੂੰ ਇਹ ਵਰਦਾਨ ਦੇਣਾ ਕਿ ਸਵਾਸਬੀਜ ਦੀ ਮ੍ਰਿਤੂ ਤੋਂ ਬਾਦ ਦੂਲਹ ਦੇਵੀ ਦਾ ਵਿਆਹ ਉਸ ਨਾਲ (ਮਹਾਕਾਲ ਨਾਲ) ਹੋਵੇਗਾ।

(ਖ) ਯੁੱਧ-ਭੂਮੀ ਵਿਚ ਸਵਾਸਬੀਜ ਨਾਲ 'ਦੂਲਹ ਦੇਵੀ' ਦਾ ਸੰਘਰਸ਼।

(ਗ) ਅਸੁਰਾ ਦੇ ਸਵਾਸਾਂ ਅਤੇ ਖੂਨ ਤੋਂ ਅਨੇਕ ਅਸੁਰਾਂ ਦੀ ਉਤਪੱਤੀ ਅਤੇ ਦੇਵੀ ਦੁਆਰਾ ਉਨ੍ਹਾਂ ਦਾ ਸੰਘਾਰ।

(ਘ) ਦੂਲਹ ਦੇਵੀ ਦੀ ਪ੍ਰਾਰਥਨਾ ਤੇ ਕਾਲ ਦਾ ਯੁੱਧ ਭੂਮੀ ਵਿਚ ਸ਼ਸਤ੍ਰਾਂ ਸਮੇਤ ਆਉਣਾ ਅਤੇ ਘੋਰ ਯੁੱਧ ਕਰਨਾ।

(ਙ) ਮਹਾਕਾਲ ਦੇ ਪਸੀਨੇ ਤੋਂ 'ਭਟਾਚਾਰਜ', 'ਢਾਢੀਸੇਨ' 'ਭੂਮੀਸੇਨ' ਉਤਪੰਨ ਹੋ ਗਏ।

(ਚ) ਕ੍ਰੋਧਿਤ ਦੈਤਾਂ ਦੇ ਮੂੰਹਾਂ ਤੋਂ ਪਠਾਣਾਂ, ਮੁਗਲਾਂ, ਸਈਦਾਂ ਅਤੇ ਸ਼ੇਖਾਂ ਦੀ ਉਤਪੱਤੀ।

(ਛ) ਮਹਾਕਾਲ ਦੀ ਹੁੰਕਾਰ ਨਾਲ ਆਧੀ, ਵਿਆਧੀ ਦੀ ਉਤਪੱਤੀ।

(ਜ) ਘੋਰ ਯੁੱਧ ਵਿਚ ਦੋਹਾਂ ਪਾਸਿਆਂ ਤੋਂ ਅਨੇਕ ਸ਼ਸਤ੍ਰਾਂ ਅਸਤ੍ਰਾਂ ਦੀ ਵਰਤੋਂ।

(ਝ) 'ਸਰਵਾਕਰਸ਼ਕ' ਮੰਤ੍ਰ ਦੁਆਰਾ ਮਹਾਕਾਲ ਦਾ ਅਸੁਰਾਂ ਦੀ ਉਤਪੱਤੀ ਨੂੰ ਰੋਕ ਦੇਣਾ। ਅਤੇ

(ਞ) ਅੰਤ ਵਿਚ, ਘੋਰ ਯੁੱਧ ਤੋਂ ਬਾਦ ਦੈਤਾਂ ਦੀ ਹਾਰ ਅਤੇ ਦੀਰਘਦਾੜ੍ਹ ਦਾ ਵਧ।

160. ਇਹ ਕਥਾ ਪੁਰਾਣਾਂ ਵਿਚ ਨਹੀਂ ਮਿਲਦੀ। ਹਾਂ, ਸਤੱਯ ਸੰਧ ਦਾ ਜ਼ਿਕਰ ਧਰਤਰਾਸ਼ਟ੍ਰ ਦੇ ਪੁੱਤਰ ਵਜੋਂ ਮਹਾਭਾਰਤ (ਆਦਿ ਪਰਵ/67) ਵਿਚ ਹੈ। ਮਹਾਕਾਲ-ਮਹਾਭਾਰਤ (ਸ਼ੱਲਯ ਪਰਵ/45) ਵਿਚ ਕਾਰਤੀਕੇਯ ਦਾ ਇਕ ਅਨੁਚਰ ਮੰਨਿਆ ਗਿਆ ਹੈ। ਪੁਰਾਣਾਂ ਅੰਦਰ ਇਹ ਸ਼ਿਵ ਅਵਤਾਰ ਦੇ ਰੂਪ ਵਿਚ ਉਲਿਖਿਤ ਹੈ। ਇਸ ਕਥਾ ਵਿਚ ਅਨੇਕ ਬੇਮੇਲ ਤੱਤਵ ਪੌਰਾਣਿਕ ਲੀਹਾਂ ਤੇ ਇਕੱਠੇ ਕੀਤੇ ਗਏ ਹਨ, ਨਾਲ ਹੀ ਇਸ ਚਰਿਤ੍ਰ ਕਥਾ ਦਾ ਕੋਈ ਸਿਟਾ ਕਢਿਆ ਵੀ ਪ੍ਰਤੀਤ ਨਹੀਂ ਹੁੰਦਾ। ਕਵੀ ਨੇ ਮਹਾਕਾਲ ਦੇ ਕਈ ਨਾਂ ਜਿਵੇਂ ਸਤਿਕਾਲ, ਕਾਲ, ਅਸੀਧੁਜ, ਖੜਗਧੁਜ, ਨਿਰੰਕਾਰ ਆਦਿ ਦੇ ਕੇ ਉਸ ਦੇ ਸਰੂਪ ਅਤੇ ਸੰਬੰਧ ਨੂੰ ਭ੍ਰਮਪੂਰਨ ਬਣਾ ਦਿੱਤਾ ਹੈ।

161. ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਵਿਚੋਂ ਅਧਿਕਾਂਸ਼ ਉਪਾਖਿਆਨਾਂ ਦੇ ਸਰੋਤ ਪੁਰਾਣਾਂ ਵਿਚ ਹਨ, ਪਰ ਮਨੋਰਥ ਸਿੱਧੀ ਲਈ ਥਾਂ ਥਾਂ ਤੇ ਘਟਨਾਵਾਂ ਵਿਚ ਤੱਥ ਸੰਬੰਧੀ ਪਰਿਵਰਤਨ ਕੀਤੇ ਗਏ ਹਨ ਅਤੇ ਪੌਰਾਣਿਕ ਲੀਹਾਂ ਤੇ ਕਈ ਨਵੀਨ ਕਥਾਵਾਂ ਦਾ ਵੀ ਨਿਰਮਾਣ ਕੀਤਾ ਗਿਆ ਹੈ, ਜਿਵੇਂ ਰਾਵਣ-ਇੰਦੂਮਤੀ, ਬ੍ਰਹਮਾ-ਰਾਜਮਤੀ, ਆਦਿ। ਇਸ ਤੋਂ ਛੁਟ, ਕਈ ਪ੍ਰਸੰਗਾਂ ਵਿਚ ਅਨੇਕ ਬੇਮੇਲ ਤੱਤਵ ਪੌਰਾਣਿਕ ਢੰਗ ਤੇ ਜੋੜੇ ਗਏ ਹਨ, ਜਿਵੇਂ ਮਹਾਕਾਲ-ਦੀਰਘਦਾੜ੍ਹ ਆਦਿ ਅਤੇ ਕਿਤੇ-ਕਿਤੇ ਪ੍ਰਸਿੱਧ ਪੌਰਾਣਿਕ ਉਪਾਖਿਆਨਾਂ ਨੂੰ ਬਿਲਕੁਲ ਅਸੰਬੰਧਿਤ ਪਾਤਰਾਂ ਨਾਲ ਜੋੜਿਆਂ ਗਿਆ ਹੈ, ਜਿਵੇਂ ਸ਼ਚੀ-ਯਜਾਤੀ ਆਦਿ।

162. ਇਸ ਸਾਰੇ ਵਿਵੇਚਨ ਤੋਂ ਸਪਸ਼ੱਟ ਹੈ ਕਿ ਆਲੋਚਨਾਧੀਨ ਰਚਨਾਵਾਂ ਦੇ ਸਰੋਤ ਪੁਰਾਣਾਂ ਵਿਚ ਹਨ। ਇਨ੍ਹਾਂ ਕਵੀਆਂ ਨੇ ਮੂਲ ਕਥਾਵਾਂ ਦੀਆਂ ਕੇਵਲ ਪ੍ਰਧਾਨ ਘਟਨਾਵਾਂ ਨੂੰ ਹੀ ਗ੍ਰਹਿਣ ਕੀਤਾ ਹੈ, ਅਤੇ ਕਈ ਪ੍ਰਸੰਗਾਂ ਵਿਚ ਤਾਂ ਘਟਨਾਵਾਂ ਦਾ ਕ੍ਰਮ ਮੂਲ ਕਥਾਵਾਂ ਵਾਂਗ ਨਹੀਂ ਰਿਹਾ ਹੈ। ਅਭਿਵਿਅਕਤੀ ਦੇ ਦ੍ਰਿਸ਼ਟੀਕੋਣ ਤੋਂ ਇਹ ਰਚਨਾਵਾਂ ਸੁਤੰਤਰ ਹਨ। ਇਨ੍ਹਾਂ ਕਵੀਆਂ ਨੇ ਕਿਤੇ-ਕਿਤੇ ਨਵੀਆਂ ਕਲਪਨਾਵਾਂ ਵੀ ਕੀਤੀਆਂ ਹਨ ਅਤੇ ਕਿਤੇ-ਕਿਤੇ ਪੌਰਾਣਿਕ ਢੰਗ ਉਤੇ ਕਾਲਪਨਿਕ ਪ੍ਰਸੰਗ ਵੀ ਘੜੇ ਹਨ। ਕੁਝ ਇਕ ਪੌਰਾਣਿਕ ਪ੍ਰਸੰਗਾਂ ਤੋਂ ਜਾਣਕਾਰ ਨਾ ਹੋਣ ਕਰਕੇ ਇਨ੍ਹਾਂ ਕਵੀਆਂ ਨੇ ਬਿਲਕੁਲ ਅਸੰਬੰਧਿਤ ਪਾਤਰਾਂ ਨਾਲ ਕਈ ਉਪਾਖਿਆਨ ਜੋੜ ਦਿਤੇ ਹਨ। ਅਵਤਾਰ ਪਰੰਪਰਾਵਾਂ ਪੁਰਾਣਾਂ ਦੇ ਅਨੁਕੂਲ ਨਹੀਂ ਹਨ ਅਤੇ ਸੂਰਜ-ਵੰਸ਼ੀ ਤੇ ਚੰਦ੍ਰ-ਵੰਸ਼ੀ ਰਾਜਿਆਂ ਦਾ ਵਰਣਨ ਕਾਲ-ਕ੍ਰਮ ਅਨੁਸਾਰ ਨਹੀਂ ਹੋਇਆ। ਚਰਿਤ੍ਰ-ਨਾਇਕਾਂ ਪ੍ਰਤਿ ਇਨ੍ਹਾਂ ਰਚਨਾਵਾਂ ਵਿਚ ਇਸ਼ਟ-ਭਾਵਨਾ ਨਹੀਂ ਹੈ ਅਤੇ ਯੁੱਧ ਵਰਣਨ ਦੀ ਸਰਬਤ੍ਰ ਪ੍ਰਧਾਨਤਾ ਹੈ।

---

# ਪੌਰਾਣਿਕ ਪ੍ਰਵਿਰਤੀਆਂ

1. ਪੁਰਾਣ ਸਾਹਿਤ ਦੇ ਪ੍ਰਕਰਣ ਵਿਚ ਦਸਮ ਗ੍ਰੰਥ ਦੀਆਂ ਪੌਰਾਣਿਕ ਪ੍ਰਵਿਰਤੀਆਂ ਦਾ ਵਿਸ਼ਲੇਸ਼ਣ ਹੇਠ ਲਿਖੇ ਸਿਰ ਲੇਖਾਂ ਅਧੀਨ ਕੀਤਾ ਜਾ ਸਕਦਾ ਹੈ—

(1) ਪੰਜ ਲੱਛਣ, (2) ਆਸਤਿਕਤਾ, (3) ਅਵਤਾਰਵਾਦ, (4) ਸੰਪ੍ਰਦਾਇਕਤਾ, (5) ਸਮਨਵੈ ਭਾਵਨਾ, (6) ਚਰਿਤ੍ਰਚਿਤ੍ਰਣ ਸੰਬੰਧੀ ਰੂਪਕਾਤਮਕਤਾ, (7) ਚਮਤਕਾਰਵਾਦ ਅਤੇ ਚਰਿਤ੍ਰ-ਵਿਚਿਤ੍ਰਤਾ, (8) ਵਰਣ ਅਤੇ ਆਸ਼੍ਰਮ ਵਿਧਾਨ, (9) ਕਰਮਕਾਂਡ : ਪੂਜਾ ਵਿਧੀਆਂ, (10) ਉਪਦੇਸ਼ਾਤਮਕਤਾ—ਧਰਮ-ਸੰਕਟ-ਮੀਮਾਂਸਾ, (11) ਮੂਲ ਭਾਵਨਾ।

2. 'ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਬਾਰੇ ਸਿੱਖ ਜਗਤ ਕਿਉਂ ਉਪਰਾਮ ਹੈ ਅਤੇ ਉਸ ਦੀ 'ਆਦਿ ਗ੍ਰੰਥ' ਸੰਬੰਧੀ ਸ਼ਰਧਾ ਨੂੰ ਕਿਵੇਂ ਸਟ ਵਜਦੀ ਹੈ—ਇਸ ਪ੍ਰਕਾਰ ਦਾ ਤੁਲਨਾਤਮਕ ਅਧਿਐਨ ਕੀਤਾ ਜਾਣਾ ਵੀ ਜ਼ਰੂਰੀ ਹੈ। ਇਸ ਤੋਂ ਛੁੱਟ, ਭਾਈ ਗੁਰਦਾਸ ਸਿੱਖ ਸੰਪ੍ਰਦਾਇ ਦੇ ਪ੍ਰਥਮ ਅਤੇ ਪ੍ਰਮਾਣਿਕ ਪ੍ਰਚਾਰਕ ਸਨ ਅਤੇ ਉਨ੍ਹਾਂ ਦੀ ਬਾਣੀ ਵਿਚ ਸਿੱਖਾਂ ਦੇ ਸੰਪ੍ਰਦਾਇਕ ਸਿੱਧਾਂਤਾਂ ਦੀ ਸਥਾਪਨਾ ਹੋਈ ਹੈ, ਇਸ ਲਈ ਤੁਲਨਾਤਮਕ ਅਧਿਐਨ ਦੇ ਇਸ ਪ੍ਰਕਰਣ ਵਿਚ ਭਾਈ ਗੁਰਦਾਸ ਦੀ ਬਾਣੀ ਨੂੰ ਵੀ ਸ਼ਾਮਲ ਕਰ ਲੈਣਾ ਅਨੁਚਿਤ ਨਹੀਂ ਹੋਵੇਗਾ। ਫਲਸਰੂਪ, 'ਦਸਮ ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਦੀਆਂ ਭਾਵਨਾਤਮਕ ਪ੍ਰਵਿਰਤੀਆਂ ਦਾ ਵਿਸ਼ਲੇਸ਼ਣ ਪੁਰਾਣ, 'ਆਦਿ ਗ੍ਰੰਥ' ਅਤੇ ਭਾਈ ਗੁਰਦਾਸ ਜੀ ਦੀ ਬਾਣੀ ਦੇ ਪ੍ਰਕਰਣ ਵਿਚ ਰਖ ਕੇ ਹੀ ਕੀਤਾ ਜਾ ਰਿਹਾ ਹੈ।

## (1) ਪੰਜ ਲੱਛਣ

3. ਪੁਰਾਣ : ਪੰਜ ਲੱਛਣਾਂ ਦੀ ਪੁਰਾਣਾਂ ਵਿਚ ਕਿਥੋਂ ਤਕ ਪਾਲਨਾ ਹੋਈ ਹੈ, ਇਸ ਬਾਰੇ ਪਿਛੇ ਵਿਚਾਰ ਹੋ ਚੁਕਾ ਹੈ।

4. ਆਦਿ ਗ੍ਰੰਥ : ਆਦਿ ਗ੍ਰੰਥ ਮੁਕਤਕ ਕਾਵਿ-ਸੰਗ੍ਰਿਹ ਹੈ, ਇਸ ਵਿਚ ਇਨ੍ਹਾਂ ਲੱਛਣਾਂ ਦਾ ਨਿਰਵਾਹ ਵੇਖਣਾ ਬੇਕਾਰ ਹੈ। ਹਾਂ, ਕਿਤੇ-ਕਿਤੇ ਜਗਤ ਦੀ ਉਤਪੱਤੀ ਜਾਂ[1]

1. ਸੁੰਨਹੁ ਉਪਜੇ ਦਸ ਅਵਤਾਰਾ ॥
ਸ੍ਰਿਸਟਿ ਉਪਾਇ ਕੀਆ ਪਾਸਾਰਾ ॥
ਦੇਵ ਦਾਨਵ ਗਣ ਗੰਧਰਬ ਸਾਜੇ ਸਭਿ
ਲਿਖਿਆ ਕਰਮ ਕਮਾਇਦਾ ॥ 12 ॥

(ਆਦਿ ਗ੍ਰੰਥ, ਮਾਰੂ ਸੋਹਲੇ ਮ: ੧) ਪੰ: 1038

ਸਥਿਤੀ[2] ਦਾ ਜ਼ਿਕਰ ਪ੍ਰਸੰਗਵਸ਼ ਹੋ ਗਿਆ ਹੈ । ਉਂਜ 'ਆਦਿ ਗ੍ਰੰਥ' ਦੇ ਆਰੰਭ ਵਿਚ ਹੀ ਕਹਿ ਦਿੱਤਾ ਗਿਆ ਹੈ ਕਿ—

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

(ਆਦਿ ਗ੍ਰੰਥ, ਜਪੁ,ਪੰ : 4)

5. ਗੁਰਦਾਸ ਬਾਣੀ : ਭਾਈ ਗੁਰਦਾਸ ਦੀ ਬਾਣੀ ਵਿਚ ਇਨ੍ਹਾਂ ਲੱਛਣਾਂ ਦੀ ਪਾਲਨਾ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਹੋਈ ਹੈ । ਇਨ੍ਹਾਂ ਦੀ ਪ੍ਰਥਮ ਵਾਰ ਦਾ ਆਰੰਭ ਹੀ ਜਗਤ ਦੀ ਉਤਪੱਤੀ (ਸਰਗ) ਤੋਂ ਹੁੰਦਾ ਹੈ ।[1] ਸਿੱਖ ਸੰਪ੍ਰਦਾਇ ਨਾਲ ਸੰਬੰਧਿਤ ਹੋਣ ਕਾਰਣ ਇਨ੍ਹਾਂ ਦੀ ਬਾਣੀ ਵਿਚ ਸਿੱਖ ਗੁਰੂਆਂ ਦੀ ਵੰਸ਼ਾਵਲੀ (ਵੰਸ਼) ਦਾ ਕਈ ਸਥਾਨਾਂ ਤੇ ਜ਼ਿਕਰ ਆਉਂਦਾ ਹੈ ।[2] ਯਾਰ੍ਹਵੀਂ ਵਾਰ ਵਿਚ ਕਈ ਪ੍ਰਕਾਰ ਦੇ ਮਹਾਨ ਅਤੇ ਅਨੁਕਰਣ ਕਰਨ ਯੋਗ ਚਰਿਤ੍ਰਾਂ ਵਾਲੇ ਸਿੱਖਾਂ ਦੀ ਨਾਮਾਵਲੀ ਵੀ ਦਿੱਤੀ ਗਈ ਹੈ ਅਤੇ ਕਈ ਇਕ ਥਾਂਵਾਂ ਤੇ ਗੁਰਮੁਖ ਸਿੱਖਾਂ ਦੇ ਲੱਛਣਾਂ ਦਾ ਵਿਵਰਣ (ਵੰਸ਼ਾਨੁਚਰਿਤ) ਪੇਸ਼ ਕੀਤਾ ਗਿਆ ਹੈ । ਉਂਜ ਪੌਰਾਣਿਕ ਭਗਤਾਂ ਦੇ ਦਸਵੀਂ ਵਾਰ ਵਿਚ ਦਿਤੇ ਅਨੁਕਰਣ ਯੋਗ ਚਰਿਤ੍ਰ ਵੀ ਇਸੇ ਲੱਛਣ ਦੀ ਵਲਗਣ ਵਿਚ ਆਉਣਗੇ । 'ਪ੍ਰਤਿਸਰਗ' ਅਤੇ 'ਮਨਵੰਤਰ' ਦਾ ਉਪਚਾਰਿਕ ਵਰਣਨ ਕਿਤੇ ਨਹੀਂ ਹੋਇਆ, ਪਰ ਭਗਤਾਂ ਦੀਆਂ ਕਥਾਵਾਂ ਵਿਚ ਕਿਤੇ-ਕਿਤੇ ਉਨ੍ਹਾਂ ਦੇ ਘਾਤਕਾਂ ਦਾ ਸੰਘਾਰ (ਪ੍ਰਤਿਸਰਗ) ਦਾ ਜ਼ਿਕਰ ਅਵਸ਼ ਹੋਇਆ ਹੈ ਅਤੇ ਪਹਿਲੀ ਵਾਰ

---

2. ਪਾਤਾਲਾ ਪਾਤਾਲ ਲਖ ਆਗਾਸਾ ਅਗਾਸ ॥

(ਆਦਿ ਗ੍ਰੰਥ, ਜਪੁ, ਪੰ : 5)

1. ਵਾਰਾਂ ਭਾਈ ਗੁਰਦਾਸ—

ਵਾਰ 1 , ਪਉੜੀ 2 — 4
ਵਾਰ 6 , ਪਉੜੀ 4
ਵਾਰ 13 , ਪਉੜੀ 11
ਵਾਰ 19 , ਪਉੜੀ 1—2
ਵਾਰ 25 , ਪਉੜੀ 13 ਆਦਿ

2. ਵਾਰਾਂ ਭਾਈ ਗੁਰਦਾਸ—

ਵਾਰ 1 , ਪਉੜੀ 45—48
ਵਾਰ 26 , ਪਉੜੀ 33—34 ਆਦਿ

ਵਿਚ ਦਿੱਤੇ ਯੁਗਾਂ ਦੇ ਵਿਵਰਣ ਵਿਚ 'ਮਨਵੰਤਰ' ਦਾ ਚਿਤ੍ਰਣ ਵੀ ਪ੍ਰਕਾਰਾਂਤਰ ਨਾਲ ਮਿਲ ਜਾਂਦਾ ਹੈ। ਸਾਰਾਂਸ਼ ਇਹ ਕਿ ਗੁਰਦਾਸ ਬਾਣੀ ਇਸ ਪਖੋਂ ਆਦਿ ਗ੍ਰੰਥ ਤੋਂ ਪੁਰਾਣ ਸਾਹਿਤ ਦੇ ਜ਼ਿਆਦਾ ਨੇੜੇ ਹੈ।

6. 'ਦਸਮ ਗ੍ਰੰਥ' : ਦਸਮ-ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਪੰਜ ਲਛਣਾਂ ਦੀ ਪਾਲਨਾ ਪ੍ਰਤੱਖ ਰੂਪ ਵਿਚ ਹੋਈ ਹੈ। 'ਬਚਿਤ੍ਰ ਨਾਟਕ' ਦਾ ਆਰੰਭ ਹੀ ਸ੍ਰਿਸ਼ਟੀ ਦੀ ਉਤਪੱਤੀ (ਸਰਗ) ਤੋਂ ਹੁੰਦਾ ਹੈ, ਜਿਵੇਂ—

ਪ੍ਰਿਥਮ ਕਾਲ ਜਬ ਕਰਾ ਪਸਾਰਾ ॥
ਓਅੰਕਾਰ ਤੇ ਸ੍ਰਿਸਟਿ ਉਪਾਰਾ ॥
... ... ...
ਏਕ ਸ੍ਰਵਣ ਤੇ ਮੈਲ ਨਿਕਾਰਾ ॥
ਤਾਤੇ ਮਧੁ ਕੀਟਭ ਤਨ ਧਾਰਾ ॥
ਦੁਤੀਆ ਕਾਨ ਤੇ ਮੈਲੁ ਨਿਕਾਰੀ ॥
ਤਾਤੇ ਭਈ ਸ੍ਰਿਸਟ ਇਹ ਸਾਰੀ ॥ 13 ॥[1] ... ...

ਸੰਪ੍ਰਦਾਇ ਵਿਸ਼ੇਸ਼ ਦਾ ਗ੍ਰੰਥ ਹੋਣ ਕਾਰਣ ਇਸ ਵਿਚ ਗੁਰੂ ਪਰੰਪਰਾ ਦੀ ਨਾਮਾਵਲੀ ਵੀ ਦਿੱਤੀ ਗਈ ਹੈ (ਵੰਸ਼), ਜਿਵੇਂ

ਨਾਨਕ ਅੰਗਦ ਕੋ ਵਪੁ ਧਰਾ ॥
ਧਰਮ ਪ੍ਰਚੁਰਿ ਇਹ ਜਗਮੋ ਕਰਾ ॥
ਅਮਰਦਾਸ ਪੁਨਿ ਨਾਮੁ ਕਹਾਯੋ ॥
ਜਨ ਦੀਪਕ ਤੇ ਦੀਪ ਜਗਾਯੋ ॥ 7 ॥ ... ...

(ਬਚਿਤ੍ਰ ਨਾਟਕ, ਅਧਿਆਇ 5)

ਇਸ ਤੋਂ ਛੁਟ, ਬ੍ਰਹਮਾ ਅਵਤਾਰ ਵਿਚ ਵੀ ਰਿਸ਼ੀਆਂ ਅਤੇ ਮੁਨੀਆਂ ਦਾ ਵਰਣਨ ਮਿਲਦਾ ਹੈ।

ਗੁਰੂਆਂ ਦੇ ਹੀ ਵੰਸ਼ ਨਾਲ ਸੰਬੰਧਿਤ ਵੇਦੀ ਅਤੇ ਸੋਢੀ ਕੁਲ ਦੇ ਰਾਜਿਆਂ ਦਾ ਵਿਸਥਾਰ ਪੂਰਵਕ ਵਿਵਰਣ ਬਚਿਤ੍ਰ ਨਾਟਕ (ਆਪਣੀ ਕਥਾ) ਦੇ ਅਧਿਆਇ 2 ਤੋਂ 5 ਤਕ ਦਿੱਤਾ ਗਿਆ ਹੈ ਅਤੇ ਬ੍ਰਹਮਾ ਦੇ ਪੰਜਵੇਂ ਅਵਤਾਰ ਦੇ ਪ੍ਰਸੰਗ ਵਿਚ ਸੂਰਜ ਵੰਸ਼ੀ ਅਤੇ ਚੰਦ੍ਰ ਵੰਸ਼ੀ ਰਾਜਿਆਂ ਦਾ ਵਿਸਥਾਰ ਸਹਿਤ ਵਰਣਨ 'ਵੰਸ਼ਾਨੁਚਰਿਤ' ਹੋਇਆ ਹੈ।

---

1. ਦਸਮ ਗ੍ਰੰਥ, ਪੰ : 47
ਚੌਬੀਸ ਅਵਤਾਰ ਪ੍ਰਸੰਗ ਵਿਚ ਵੀ ਅਜਿਹੀਆਂ ਉਕਤੀਆਂ ਮਿਲ ਜਾਂਦੀਆਂ ਹਨ।

'ਪ੍ਰਤਿਸਰਗ' ਦਾ ਵਰਣਨ ਭਾਵੇਂ ਪ੍ਰਤੱਖ ਰੂਪ ਵਿਚ ਤਾਂ ਨਹੀਂ ਹੋਇਆ, ਪਰ ਕੁਝ ਅਵਤਾਰ-ਪ੍ਰਸੰਗਾਂ ਵਿਚ ਪ੍ਰਲਯ ਦਾ ਸੰਖੇਪ ਵਰਣਨ ਮਿਲਦਾ ਹੈ। ਦੇਵੀ-ਪ੍ਰਸੰਗਾਂ ਵਿਚ ਦੁਰਗਾ ਦੈਤਾਂ ਦਾ ਕਈ ਵਾਰ ਸੰਘਾਰ ਕਰਦੀ ਹੈ, ਪਰ ਉਹ ਫਿਰ ਉਤਪੰਨ ਹੋ ਜਾਂਦੇ ਹਨ। ਵਾਸਤਵ ਵਿਚ, ਦੈਤ ਸ਼ਕਤੀ ਦੀ ਉਤਪੱਤੀ, ਉਨ੍ਹਾਂ ਦਾ ਨਾਸ ਅਤੇ ਫਿਰ ਉਤਪੱਤੀ ਹੀ ਅਵਤਾਰਵਾਦ ਦਾ ਮੂਲ ਆਧਾਰ ਹੈ ਅਤੇ ਇਹੀ ਇਕ ਪ੍ਰਕਾਰ ਦਾ 'ਪ੍ਰਤਿਸਰਗ' ਹੈ। 'ਮਨਵੰਤਰ' ਲੱਛਣ ਦੀ ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਲਗਭਗ ਅਣਹੋਂਦ ਹੈ। ਹਾਂ, ਚਾਰ ਯੁਗਾਂ ਦੀਆਂ ਕਥਾਵਾਂ ਕਹਿਣ ਵਿਚ ਪ੍ਰਕਾਰਾਂਤਰ ਨਾਲ 'ਮਨਵੰਤਰ' ਲੱਛਣ ਵੀ ਸ਼ਾਮਲ ਕੀਤਾ ਜਾ ਸਕਦਾ ਹੈ। ਸੰਖੇਪ ਵਿਚ, 'ਦਸਮ ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਪੰਜ ਲੱਛਣਾਂ ਦੀ ਪਾਲਨਾ ਭਾਵੇਂ ਸੌ ਫ਼ੀ ਸਦੀ ਨਾ ਹੋਈ ਹੋਵੇ, ਇਨ੍ਹਾਂ ਨੂੰ ਗ੍ਰਹਿਣ ਕਰਨ ਦੀ ਰੁਚੀ ਜ਼ਰੂਰ ਰਹੀ ਹੈ। ਇਸ ਪੱਖ ਤੋਂ ਜਿਥੇ ਇਹ ਕ੍ਰਿਤੀਆਂ 'ਆਦਿ ਗ੍ਰੰਥ' ਤੋਂ ਬਿਲਕੁਲ ਭਿੰਨ ਹਨ, ਉਥੇ ਗੁਰਦਾਸ ਬਾਣੀ ਦੇ ਜ਼ਿਆਦਾ ਨੇੜੇ ਹਨ।

### (2) ਆਸਤਿਕਤਾ

7. ਪੁਰਾਣ : ਅਧਿਆਤਮਿਕ ਉੱਨਤੀ ਵਿਚ ਯੋਗ ਦੇਣਾ ਲਗਭਗ ਸਾਰੇ ਪੁਰਾਣਾਂ ਦਾ ਪ੍ਰਮੁਖ ਉਦੇਸ਼ ਰਿਹਾ ਹੈ। ਪੁਰਾਣ ਤਪੇ ਹਿਰਦਿਆਂ ਨੂੰ ਆਸਤਿਕਤਾ ਦੀ ਅੰਮ੍ਰਿਤਧਾਰਾ ਨਾਲ ਠਾਹਰਨਾ ਚਾਹੁੰਦੇ ਹਨ। ਭਗਤੀ ਤੋਂ ਵਿਮੁਖ ਖ਼ੁਸ਼ਕ ਹਿਰਦਿਆਂ ਨੂੰ ਆਸਤਿਕਤਾ ਵਲ ਪ੍ਰੇਰਿਤ ਕਰਨ ਲਈ ਨਿਰਗੁਣ ਉਪਾਸਨਾ, ਸਗੁਣ ਪੂਜਾ, ਰਿਸ਼ੀਆਂ ਦੇਵਤਿਆਂ ਅਤੇ ਪਿਤਰਾਂ ਦੀ ਉਪਾਸਨਾ, ਭੂਤਾਂ-ਪ੍ਰੇਤਾਂ ਦੀ ਉਪਾਸਨਾ ਆਦਿ ਬਹੁਤ ਸਾਰੀਆਂ ਪੂਜਾ ਪ੍ਰਨਾਲੀਆਂ ਦਾ ਵਿਵਰਣ ਪੁਰਾਣਾਂ ਵਿਚ ਦਿੱਤਾ ਹੋਇਆ ਹੈ। ਆਸਤਿਕਤਾ ਦਾ ਇਹ ਵਿਰਾਟ ਰੂਪ ਪੁਰਾਣਾਂ ਦੀ ਪ੍ਰਮੁਖ ਪ੍ਰਵਿਰਤੀ ਹੈ।

8. ਆਦਿ ਗ੍ਰੰਥ : 'ਆਦਿ ਗ੍ਰੰਥ' ਦੀ ਸਾਰੀ ਬਾਣੀ ਪੂਰੀ ਤਰ੍ਹਾਂ ਆਸਤਿਕਤਾ ਜਨਿਤ ਹੈ ਅਤੇ ਇਸ ਦਾ ਮੂਲ ਆਧਾਰ ਨਿਰਗੁਣ ਉਪਾਸਨਾ ਹੈ। ਸਗੁਣ, ਰਿਸ਼ੀਆਂ, ਦੇਵਤਿਆਂ ਅਤੇ ਪਿਤਰਾਂ ਆਦਿ ਦੀਆਂ ਉਪਾਸਨਾਵਾਂ ਦੀ 'ਆਦਿ ਗ੍ਰੰਥ' ਵਿਚ ਅਣਹੋਂਦ ਹੈ। ਆਦਿ ਗ੍ਰੰਥ ਵਿਚ ਕੇਵਲ ਨਿਰਾਕਾਰ ਪਰਮਾਤਮਾ ਦੀ ਉਸਤਤ ਕੀਤੀ ਗਈ ਹੈ ਅਤੇ ਸਾਰੇ ਦੇਵੀ-ਦੇਵਤਿਆਂ, ਰਿਸ਼ੀਆਂ ਆਦਿ ਨੂੰ ਉਸੇ ਪਰਮਾਤਮਾ ਦੇ ਦੁਆਰ ਤੇ ਖੜੋਤੇ ਪ੍ਰਾਰਥਨਾਂ ਕਰਦਿਆਂ ਦਸਿਆ ਗਿਆ ਹੈ, ਜਿਵੇਂ—

ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ
ਗਾਵੈ ਰਾਜਾ ਧਰਮੁ ਦੁਆਰੇ ॥
ਗਾਵਨਿ ਤੁਧਨੋ ਚਿਤ ਗੁਪਤੁ ਲਿਖਿ ਜਾਣਨਿ
ਲਿਖਿ ਲਿਖਿ ਧਰਨ ਬੀਚਾਰੇ ॥

ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ
ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ
ਬੈਠੇ ਦੇਵਤਿਆਂ ਦਰਿ ਨਾਲੇ ॥

(ਸੋਦਰ ਰਾਗ ਆਸਾ ਮ: ੧, ਪੰਨਾ 8)

ਗੁਰੂ ਅਰਜਨ ਨੇ 'ਸੁਖਮਨੀ' ਦੇ ਆਰੰਭ ਵਿਚ ਤਾਂ ਪ੍ਰਭੂ ਦੇ ਨਾਮ ਦੇ ਜਾਪ ਨੂੰ ਸਾਰੇ ਕਰਮਾਂ ਧਰਮਾਂ ਤੋਂ ਉੱਤਮ ਮੰਨਿਆ ਹੈ।[1] ਗੁਰੂ ਅਮਰ ਦਾਸ ਵੀ ਕਹਿੰਦੇ ਹਨ ਕਿ ਸਦਾ ਉਸੇ ਪ੍ਰਭੂ ਦਾ ਹੀ ਸਿਮਰਨ ਕਰਨਾ ਚਾਹੀਦਾ ਹੈ, ਜੋ ਸਾਰਿਆਂ ਵਿਚ ਸਮਾਇਆ ਹੋਇਆ ਹੈ। ਕਿਸੇ ਹੋਰ ਦਾ ਸਿਮਰਨ ਕਿਸ ਲਈ ਕੀਤਾ ਜਾਵੇ, ਜੋ ਜੰਮਦਾ ਅਤੇ ਮਰ ਜਾਂਦਾ ਹੈ, ਜਿਵੇਂ—

ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ।
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥

(ਆਦਿ ਗ੍ਰੰਥ, ਵਾਰ ਗੂਜਰੀ ਦੀ ਮ: ੩, ਪੰਨਾ 509)

ਹਰਿ ਦੇ ਨਾਮ ਨੂੰ ਹਿਰਦੇ ਵਿਚ ਸਥਾਨ ਨਾ ਦੇਣ ਵਾਲੇ ਭਾਗ-ਹੀਨ ਅਤੇ ਯਮ ਦੇ ਫੰਦੇ ਵਿਚ ਫਸੇ ਹੋਏ ਹਨ—

ਜਿਨ ਹਰਿ ਹਰਿ ਹਰਿਰਸੁ ਨਾਮੁ ਨ ਪਾਇਆ ਤੇ
ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ
ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ 3 ॥

(ਰਾਗ ਗੁਜਰੀ ਮ: ੬, ਪੰਨਾ : 10)

ਵਾਸਤਵ ਵਿਚ, ਸੱਚੀ ਭਗਤੀ ਹੋ ਹੀ ਤਦ ਸਕਦੀ ਹੈ ਜਦੋਂ ਹਰੀ ਦਾ ਨਾਮ ਮਨ ਵਿਚ ਵਸ ਜਾਂਦਾ ਹੈ। ਇਸੇ ਲਈ ਨਾਮ ਦੀ ਅਰਾਧਨਾ ਉਤੇ 'ਆਦਿ ਗ੍ਰੰਥ' ਵਿਚ ਅਧਿਕ ਬਲ ਦਿੱਤਾ ਗਿਆ ਹੈ, ਜਿਵੇਂ—

ਮੇਰੇ ਮਨ ਹਰਿ ਕਾ ਨਾਮੁ ਧਿਆਇ ।
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥

(ਸਿਰੀ ਰਾਗ ਮ: ੩, ਪੰਨਾ 35)

ਅਤੇ ਸੱਚੀ 'ਪ੍ਰੇਮਾ-ਭਗਤੀ' ਤੋਂ ਹੀ ਆਵਾਗਵਨ ਕਟਦਾ ਹੈ—

---

1. ਆਦਿ ਗ੍ਰੰਥ—ਗਉੜੀ ਸੁਖਮਨੀ ਮ: ੫, ਪੰ: 262—266

ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ
ਮਿਟਤ ਜੋਨੀ ਭਵਣ ॥

(ਰਾਗ ਗੂਜਰੀ ਮ: ੫, ਪੰਨਾ 502)

9. ਗੁਰਦਾਸ ਬਾਣੀ : ਭਾਈ ਗੁਰਦਾਸ ਵੀ ਆਸਤਿਕ ਅਤੇ ਨਿਰਗੁਣ ਉਪਾਸਕ ਹਨ। ਗੁਰਬਾਣੀ ਵਾਂਗ ਉਹ ਵੀ ਦੇਵਤਿਆਂ ਅਤੇ ਪਿਤਰਾਂ ਦੀ ਉਪਾਸਨਾ ਨੂੰ ਕੋਈ ਮਹੱਤਵ ਨਹੀਂ ਦਿੰਦੇ, ਕਿਉਂਕਿ ਇਹ ਸਾਰੇ ਵੀ ਉਸੇ ਮਹਾਨ ਪ੍ਰਭੂ ਦੀ ਉਪਾਸਨਾ ਕਰ ਰਹੇ ਹਨ ਅਤੇ ਉਸ ਦਾ ਪਾਰ ਨਹੀਂ ਪਾ ਰਹੇ, ਜਿਵੇਂ—

ਬ੍ਰਹਮੇ ਬਿਸਨ ਮਹੇਸ ਲਖ ਧਿਆਇੰਦੇ।
ਨਾਰਦ ਸਾਰਦ ਸੇਸ ਕੀਰਤਿ ਗਾਇੰਦੇ।
ਗਣ ਗੰਧਰਬ ਗਣੇਸ ਨਾਦ ਵਜਾਇੰਦੇ।
ਛਿਅ ਦਰਸਨ ਕਰ ਵੇਸ ਸਾਂਗ ਬਣਾਇੰਦੇ।
ਗੁਰ ਚੇਲੇ ਉਪਦੇਸ ਕਰਮ ਕਮਾਇੰਦੇ।
ਆਦ ਪੁਰਖ ਆਦੇਸ ਪਾਰ ਨ ਪਾਇੰਦੇ ॥ 2 ॥ (ਵਾਰ 21)

ਗੁਰੂ ਨਾਨਕ ਦੇ ਆਗਮਨ ਸਮੇਂ ਦੀਆਂ ਪਰਿਸਥਿਤੀਆਂ ਦਾ ਵਿਵਰਣ ਪੇਸ਼ ਕਰਦੇ ਹੋਇਆਂ ਭਾਈ ਗੁਰਦਾਸ ਨੇ ਲਿਖਿਆ ਹੈ ਕਿ ਉਸ ਸਮੇਂ ਲੋਕ ਵਾਸਤਵਿਕ ਮਾਰਗ ਨੂੰ ਛੱਡ ਕੇ ਤੰਤ੍ਰਾਂ, ਮੰਤ੍ਰਾਂ ਅਤੇ ਕਰਾਮਾਤਾਂ ਦੇ ਭਰਮਾਂ ਵਿਚ ਫਸ ਗਏ ਸਨ, ਜਿਵੇਂ—

ਤੰਤ ਮੰਤ ਰਾਸਾਇਣਾ ਕਰਾਮਾਤ ਕਾਲਖ ਲਪਟਾਏ।
ਏਕਸ ਤੇ ਬਹੁਰੂਪ ਕਰ ਰੂਪ ਕਰੂਪੀ ਘਣੇ ਦਿਖਾਏ।
ਕਲਿਜੁਗ ਅੰਦਰ ਭਰਮ ਭੁਲਾਏ ॥ 19 ॥ (ਵਾਰ 1)

ਭਾਈ ਗੁਰਦਾਸ ਦੀ ਆਸਤਿਕਤਾ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਉਨ੍ਹਾਂ ਨੇ ਪ੍ਰਭੂ-ਭਗਤੀ ਦੇ ਨਾਲ ਨਾਲ ਗੁਰੂ-ਭਗਤੀ ਤੇ ਵੀ ਬਹੁਤ ਜ਼ੋਰ ਦਿੱਤਾ ਹੈ ਅਤੇ ਭਗਤੀ ਵੀ ਪ੍ਰੇਮ-ਮਈ। ਉਨ੍ਹਾਂ ਲਿਖਿਆ ਹੈ—

ਹੋਰਤ ਰੰਗ ਨ ਰਚੀਐ ਸਭ ਕੂੜ ਦਿਸੰਦਾ ॥
... ... ...
ਹੋਰ ਬੁਰੀ ਕਰਤੂਤ ਹੈ ਲਗੈ ਫਲ ਮੰਦਾ ॥
... ... ...
ਪੀਰ ਮੁਰੀਦਾ ਪਿਰਹੜੀ ਸਚ ਸਚ ਮਿਲੰਦਾ ॥ (ਵਾਰ 27, ਪਾਉੜੀ 11)

10. ਦਸਮ ਗ੍ਰੰਥ : ਦਸਮ ਗ੍ਰੰਥ ਵਿਚ ਸਰਬਤ੍ਰ ਆਸਤਿਕਤਾ ਦੇ ਹੀ ਦਰਸ਼ਨ ਹੁੰਦੇ ਹਨ, ਜਿਵੇਂ—

(1) ਕਿਉ ਨ ਜਪੋ ਤਾ ਕੋ ਤੁਮ ਭਾਈ ॥
ਅੰਤਿ ਕਾਲ ਜੋ ਹੋਇ ਸਹਾਈ ॥ ... ... 49 ॥

(ਦਸਮ ਗ੍ਰੰਥ, ਪੰ : 58)

(2) ਭਵ ਗੜਨ ਭੰਜਨ ਹਾਰ ॥ ਹੈ ਏਕ ਹੀ ਕਰਤਾਰ ॥
ਬਿਨ ਏਕ ਅਉਰ ਨ ਕੋਇ ॥ ਸਭ ਰੂਪ ਰੰਗੀ ਸੋਇ ॥ 8 ॥

(ਦਸਮ ਗ੍ਰੰਥ, ਪੰ : 611)

ਪਰ ਇਹ ਆਸਤਿਕਤਾ 'ਆਦਿ ਗ੍ਰੰਥ' ਵਾਲੇ ਨਿਰਾਕਾਰ ਅਕਾਲ ਪੁਰਖ ਪ੍ਰਤਿ ਨਹੀਂ ਹੈ, ਸਗੋਂ ਮਹਾਕਾਲ ਅਤੇ ਕਾਲਿਕਾ ਪ੍ਰਤਿ ਇਸ਼ਟ ਭਾਵਨਾ ਵਿਅਕਤ ਕੀਤੀ ਗਈ ਹੈ, ਜੋ ਸ੍ਰਿਸ਼ਟੀ ਦੀ ਸਥਿਤੀ ਅਤੇ ਲਯ ਦਾ ਇਕ ਮਾਤ੍ਰ ਕਾਰਣ ਹਨ। ਬਚਿਤ੍ਰਨਾਟਕ (ਅਪਨੀ ਕਥਾ) ਵਿਚ ਹੀ ਲਿਖਿਆ ਹੈ—

(1) ਤਹ ਹਮ ਅਧਿਕ ਤਪਸਿਆ ਸਾਧੀ ॥ ਮਹਾਂਕਾਲ ਕਾਲਕਾ ਅਰਾਧੀ ॥

(ਪੰਨਾ 54,55)

(2) ਸਰਬ ਕਾਲ ਹੈ ਪਿਤਾ ਅਪਾਰਾ ॥ ਦੇਬਿ ਕਾਲਕਾ ਮਾਤ ਹਮਾਰਾ ॥

(ਪੰਨਾ 73)

'ਰਾਮਾਵਤਾਰ' ਅਤੇ 'ਕ੍ਰਿਸ਼ਨਾਵਤਾਰ' ਦੇ ਅੰਤ ਵਿਚ ਕ੍ਰਮਵਾਰ ਵਿਸ਼ਨੂੰ ਅਤੇ ਕ੍ਰਿਸ਼ਨ ਭਗਤੀ ਤੇ ਵੀ ਬਲ ਦਿਤਾ ਗਿਆ ਹੈ—

(1) ਬਿਸਨ ਭਗਤ ਕੀ ਏ ਫਲ ਹੋਈ ॥
ਆਧਿ ਬਿਆਧਿ ਛ੍ਵੈ ਸਕੈ ਨ ਕੋਈ ॥ 859 ॥

(ਦਸਮ ਗ੍ਰੰਥ, ਪੰ : 254)

(2) ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈ
ਤਿਨ ਕੇ ਅਘ ਬ੍ਰਿੰਦ ਟਰੈ ਗੇ ॥
ਜੋ ਨਰ ਸਿਆਮ ਜੁਕੇ ਪਰਸੇ ਪਗ
ਤੇ ਨਰ ਫੇਰ ਨ ਦੇਹ ਧਰੈਗੇ ॥ 2483 ॥

(ਦਸਮ ਗ੍ਰੰਥ, ਪੰ : 569)

ਇਨ੍ਹਾਂ ਕਵੀਆਂ ਨੇ ਭਗਤੀ ਦੇ ਪ੍ਰੇਮ ਤੱਤਵ ਤੇ ਅਧਿਕ ਬਲ ਦਿੱਤਾ ਹੈ, ਕਿਉਂਕਿ ਬਿਨਾ ਪ੍ਰੇਮ ਦੇ ਇਸ਼ਟ-ਦੇਵ ਨੂੰ ਪ੍ਰਸੰਨ ਨਹੀਂ ਕੀਤਾ ਜਾ ਸਕਦਾ—

ਕਾ ਭਯੋ ਜੋ ਬਕ ਲੋਚਨ ਮੂੰਦ ਕੈ
ਬੈਠ ਰਹਿਓ ਜਗ ਭੇਖ ਦਿਖਾਏ ॥

ਮੀਨ ਫਿਰਿਓ ਜਲ ਨਾਤ ਸਦਾ
ਤੁ ਕਹਾ ਤਿਹ ਕੇ ਕਰਿ ਮੋ ਹਰਿ ਆਏ ॥
ਦਾਦਰ ਜੋ ਦਿਨ ਰੈਨ ਰਹੈ ਸੁ ਬਿਹੰਗ
ਉਡੈ ਤਨ ਪੰਖ ਲਗਾਏ ॥
ਸਿਆਮ ਭਨੈ ਇਹ ਸੰਤ ਸਬੈ ਬਿਨ
ਪ੍ਰੇਮ ਕਹੂੰ ਬ੍ਰਿਜਨਾਥ ਰਿਝਾਏ ॥ 2486 ॥

(ਦਸਮ ਗ੍ਰੰਥ, ਪੰ : 569)

ਇਸ ਆਸਤਿਕਤਾ ਸੰਬੰਧੀ ਕਈ ਇਕ ਸਥਾਨਾਂ ਤੇ ਤੀਬਰ ਸ੍ਵੈ-ਵਿਰੋਧ ਵੀ ਮਿਲਦਾ ਹੈ, ਕਿਉਂਕਿ ਜਿਥੇ ਇਕ ਪਾਸੇ ਇਨ੍ਹਾਂ ਕਵੀਆਂ ਨੇ ਕ੍ਰਿਸ਼ਨ ਅਤੇ ਵਿਸ਼ਨੂੰ ਭਗਤੀ ਦਾ ਵਰਣਨ ਬੜੀ ਲਗਨ ਨਾਲ ਕੀਤਾ ਹੈ, ਉਥੇ ਦੂਜੇ ਪਾਸੇ ਆਪਣੇ ਮੁਖ ਇਸ਼ਟ-ਦੇਵ 'ਮਹਾ-ਕਾਲ' ਜਾਂ 'ਕਾਲ' ਦੀ ਉਸਤਤ ਕਰਨ ਵੇਲੇ ਕ੍ਰਿਸ਼ਨ ਨੂੰ 'ਕੀਟ' ਦੇ ਸਮਾਨ ਮੰਨਿਆ ਹੈ ।[1] ਅਜਿਹੇ ਸ੍ਵੈ-ਵਿਰੋਧਾਂ ਦਾ 'ਆਦਿ ਗ੍ਰੰਥ' ਅਤੇ ਗੁਰਦਾਸ-ਬਾਣੀ ਵਿਚ ਅਭਾਵ ਹੈ, ਪਰ ਪੁਰਾਣਾਂ ਵਿਚ ਕਿਤੇ ਕਿਤੇ ਅਵੱਸ਼ ਮਿਲ ਜਾਂਦੇ ਹਨ ।

ਸਾਰਾਂਸ਼ ਇਹ ਕਿ ਦਸਮ ਗ੍ਰੰਥ ਦੀ ਆਸਤਿਕਤਾ 'ਆਦਿ ਗ੍ਰੰਥ' ਅਤੇ ਗੁਰਦਾਸ-ਬਾਣੀ ਤੋਂ ਬਿਲਕੁਲ ਭਿੰਨ ਅਤੇ ਪੁਰਾਣਾਂ ਦੇ ਅਧਿਕ ਅਨੁਰੂਪ ਹੈ ।

### 3. ਅਵਤਾਰਵਾਦ

11. ਪੁਰਾਣ : "ਅਵਤਾਰਵਾਦ ਪੁਰਾਣਾਂ ਦਾ ਪ੍ਰਧਾਨ ਅੰਗ ਹੈ । ਅਕਸਰ ਸਾਰੇ ਪੁਰਾਣਾਂ ਵਿਚ ਅਵਤਾਰ ਪ੍ਰਸੰਗ ਦਿਤੇ ਗਏ ਹਨ । ਸ਼ੈਵਮਤ ਦੀ ਪੁਸ਼ਟੀ ਕਰਨ ਵਾਲੇ ਪੁਰਾਣਾਂ ਵਿਚ ਭਗਵਾਨ ਸ਼ੰਕਰ ਦੇ ਨਾਨਾ ਅਵਤਾਰਾਂ ਦੀ ਚਰਚਾ ਹੈ, ਇਸੇ ਤਰ੍ਹਾਂ ਵੈਸ਼ਨਵ ਪੁਰਾਣਾਂ ਵਿਚ ਵਿਸ਼ਨੂੰ ਦੇ ਅਣਗਿਣਤ ਅਵਤਾਰ ਦਸੇ ਗਏ ਹਨ । ਇਸੇ ਤਰ੍ਹਾਂ ਦੂਜੇ ਪੁਰਾਣਾਂ ਵਿਚ ਹੋਰਨਾਂ ਦੇਵਤਿਆਂ ਦੇ ਅਵਤਾਰਾਂ ਦੀ ਵੀ ਚਰਚਾ ਹੈ । ... ... ਭਵਿਸ਼ ਆਦਿ ਕਈ ਸੌਰ ਪੁਰਾਣ ਹਨ । ਉਨ੍ਹਾਂ ਵਿਚ ਸੂਰਜ ਦੇ ਅਵਤਾਰ ਗਿਣਾਏ ਗਏ ਹਨ । ਮਾਰਕੰਡੇ

---

1. ਇਸ ਸੰਬੰਧ ਵਿਚ ਕੁਝ ਕੁ ਉਦਾਹਰਨ ਇਸ ਪ੍ਰਕਾਰ ਹਨ—
(1) ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥ ... ... 27 ॥
(ਦਸਮ ਗ੍ਰੰਥ, ਪੰ : 41)
(2) ਜਿਤੇ ਰਾਮ ਸੇ ਕ੍ਰਿਸਨ ਹੁਏ ਬਿਸਨ ਆਏ ॥
ਤਿਤੇ ਕੋ ਕਾਲ ਖਾਪਿਓ ਨ ਤੇ ਕਾਲ ਖਾਏ ॥
(ਦਸਮ ਗ੍ਰੰਥ, ਪੰ : 41)

ਆਦਿ ਸ਼ਾਕਤ ਪੁਰਾਣਾਂ ਵਿਚ ਦੇਵੀ ਦੇ ਅਵਤਾਰਾਂ ਦਾ ਵਰਣਨ ਹੈ।"[1] ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪੁਰਾਣਾਂ ਵਿਚ ਵਰਣਿਤ ਅਵਤਾਰਵਾਦ ਦਾ ਜੇ ਸਮੀਕਰਣ ਕੀਤਾ ਜਾਵੇ, ਤਾਂ ਪਰਮਾਤਮਾ ਦੇ ਪੰਜ ਸਗੁਣ ਰੂਪ—ਵਿਸ਼ਨੂੰ, ਸ਼ਿਵ, ਸੂਰਜ, ਗਣਪਤੀ ਅਤੇ ਸ਼ਕਤੀ—ਮੰਨੇ ਗਏ ਹਨ। "ਬ੍ਰਹਮਾ ਦੀ ਪੂਜਾ ਅਤੇ ਉਪਾਸਨਾ ਅਜ ਕਲ੍ਹ ਵੇਖੀ ਨਹੀਂ ਜਾਂਦੀ, ਪਰ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਬ੍ਰਹਮਾ ਦੀ ਉਪਾਸਨਾ ਗਣੇਸ਼ ਜੀ ਦੀ ਉਪਾਸਨਾ ਵਿਚ ਹੀ ਲੀਨ ਹੋ ਗਈ ਹੈ।"[2] ਵਿਸ਼ਨੂੰ ਦੇ ਅਵਤਾਰਾਂ ਦਾ ਸਭ ਤੋਂ ਅਧਿਕ ਵਰਣਨ ਹੋਇਆ ਹੈ। ਉਸ ਦੇ ਦਸ ਅਵਤਾਰ ਪ੍ਰਸਿੱਧ ਕਹੇ ਗਏ ਹਨ—ਮਛ (ਮਤਸਯ), ਕਛਪ (ਕੂਰਮ), ਵਾਰਾਹ, ਨਰਸਿੰਘ, ਵਾਮਨ, ਪਰਸੁਰਾਮ, ਰਾਮ, ਕ੍ਰਿਸ਼ਨ, ਬੁੱਧ ਅਤੇ ਕਲਕੀ। ਬੁੱਧ ਦੇ ਸੰਬੰਧ ਵਿਚ ਕਿਤੇ ਕਿਤੇ ਮਤ-ਭੇਦ ਵੀ ਰਿਹਾ ਹੈ। ਇਨ੍ਹਾਂ ਵਿਚੋਂ ਪਹਿਲੇ ਪੰਜ ਕਾਲਪਨਿਕ (mythological) ਹਨ, ਅਗਲੇ ਚੌਹਾਂ ਦਾ ਆਧਾਰ ਇਤਿਹਾਸਿਕ ਹੈ ਅਤੇ ਦਸਵਾਂ (ਕਲਕੀ) ਕਲਯੁਗ ਦੇ ਅੰਤ ਵਿਚ ਅਵਤਾਰ ਧਾਰਨ ਕਰਕੇ ਹਿੰਦੂ ਧਰਮ ਦੀ ਪੁਨਰ-ਸਥਾਪਨਾ ਕਰੇਗਾ ਅਤੇ ਵਿਰੋਧੀਆਂ ਦਾ ਨਾਸ ਕਰੇਗਾ। ਇਨ੍ਹਾਂ ਸਾਰੇ ਅਵਤਾਰਾਂ ਵਿਚੋਂ ਕ੍ਰਿਸ਼ਨ ਦਾ ਅਧਿਕ ਵਰਣਨ ਹੋਇਆ ਹੈ। ਭਾਗਵਤ ਪੁਰਾਣ (ਸਕੰਧ 1/3) ਵਿਚ ਵਿਸ਼ਨੂੰ ਦੇ ਅਵਤਾਰਾਂ ਦੀ ਸੰਖਿਆ 22 ਮੰਨੀ ਗਈ ਹੈ, ਜਿਵੇਂ—(1) ਬ੍ਰਾਹਮਣਾਂ ਦੇ ਰੂਪ ਵਿਚ, (2) ਸੂਕਰ, (3) ਨਾਰਦ, (4) ਨਰ ਨਰਾਇਣ, (5) ਕਪਿਲ, (6) ਦੱਤਾਤ੍ਰੇਯ, (7) ਯਗ ਦੇ ਰੂਪ ਵਿਚ, (8) ਰਿਸ਼ਭ ਦੇਵ, (9) ਪ੍ਰਿਥੂ, (10) ਮਤਸਜ, (11) ਕਛਪ, (12) ਧਨਵੰਤਰੀ, (13) ਮੋਹਿਨੀ (14) ਨਰਸਿੰਘ, (15) ਵਾਮਨ, (16) ਪਰਸੁਰਾਮ, (17) ਵਿਆਸ, (18) ਰਾਮ, (19) ਬਲਰਾਮ, (20) ਕ੍ਰਿਸ਼ਨ, (21) ਬੁੱਧ, (22) ਕਲਕੀ। ਪਰ ਇਕ ਦੂਜੀ ਥਾਂ (ਸਕੰਧ 2/7) ਤੇ ਇਹ ਸੰਖਿਆ ਵਧਾ ਕੇ 24 ਕਰ ਦਿੱਤੀ ਗਈ ਹੈ, ਉਥੇ ਨਾਰਦ ਅਤੇ ਮੋਹਿਨੀ ਦੋਹਾਂ ਦਾ ਜ਼ਿਕਰ ਨਹੀਂ ਹੋਇਆ ਅਤੇ ਬਲਰਾਮ ਤੇ ਕ੍ਰਿਸ਼ਨ ਨੂੰ ਇਕ ਹੀ ਮੰਨਿਆ ਗਿਆ ਹੈ। ਬਾਕੀ ਪੰਜ ਅਵਤਾਰ ਇਹ ਹਨ—(1) ਮਨੂ, (2) ਹੰਸ, (3) ਹਯਗ੍ਰੀਵ, (4) ਗਜ-ਤ੍ਰਾਸ ਦਾ ਨਿਵਾਰਣ ਕਰਨ ਵਾਲਾ ਅਤੇ (5) ਧ੍ਰੂਵ ਦੇ ਸਹਾਇਕ ਰੂਪ ਵਿਚ। ਇਸ ਵਿਵਰਣ ਤੋਂ ਸਪੱਸ਼ਟ ਹੈ ਕਿ ਇਕ ਹੀ ਪੁਰਾਣ ਵਿਚ ਵਿਸ਼ਨੂੰ ਦੇ ਅਵਤਾਰਾਂ ਦੀ ਕਲਪਨਾ ਸਮਾਨ ਰੂਪ ਵਿਚ ਨਹੀਂ ਕੀਤੀ ਗਈ। ਤਾਂ ਵੀ, 'ਚੌਬੀਸ' ਸੰਖਿਆ ਹੀ ਅਧਿਕ ਪ੍ਰਸਿੱਧ ਹੈ। ਅਸਲ ਵਿਚ, ਭਗਵਾਨ ਵਿਸ਼ਨੂੰ ਦੇ ਅਵਤਾਰਾਂ ਦਾ ਅੰਤ ਨਹੀਂ। ਜਿਸ ਪ੍ਰਕਾਰ ਅਥਾਹ ਸਰੋਵਰ ਵਿਚੋਂ ਹਜ਼ਾਰਾਂ ਨਿਕੇ ਨਿਕੇ ਨਾਲੇ

---

1. ਹਿੰਦੁਤ੍ਵ (ਰਾਮਦਾਸ ਗੌੜ), ਪੰ: 163
2. ਹਿੰਦੁਤ੍ਵ (ਰਾਮਦਾਸ ਗੌੜ), ਪੰ: 167

ਨਿਕਲਦੇ ਹਨ, ਉਸੇ ਤਰ੍ਹਾਂ ਹੀ ਉਸ ਸਤ੍ਵਨਿਧੀ ਹਰੀ ਤੋਂ ਅਣਗਿਣਤ ਅਵਤਾਰ ਜਨਮ ਲੈਂਦੇ ਹਨ।[1] ਇਸ ਕਥਨ ਦੇ ਪ੍ਰਕਾਸ਼ ਵਿਚ ਅਵਤਾਰਾਂ ਦੀ ਸੀਮਾ ਨਿਸਚਿਤ ਨਹੀਂ ਕੀਤੀ ਜਾ ਸਕਦੀ। ਤਾਂ ਵੀ, ਭਗਵਾਨ ਵਿਸ਼ਨੂੰ ਦੇ ਪ੍ਰਸਿੱਧ ਅਵਤਾਰੀ ਰੂਪ ਉਹੀ ਮੰਨੇ ਜਾਣਗੇ, ਜਿਨ੍ਹਾਂ ਦਾ ਜ਼ਿਕਰ ਉਪਰ ਹੋ ਚੁਕਾ ਹੈ। ਵਿਸ਼ਨੂੰ ਦੇ ਅਵਤਾਰਾਂ ਦਾ ਰੂਪ ਜ਼ਿਆਦਾ ਕਰਕੇ ਰਖਿਅਕ ਦਾ ਰਿਹਾ ਹੈ। ਆਮ ਕਰ ਕੇ ਵਿਸ਼ਨੂੰ ਉਸ ਸਮੇਂ ਅਵਤਾਰ ਲੈਂਦੇ ਹਨ ਜਦੋਂ ਧਰਮ ਦੀ ਹਾਨੀ ਅਤੇ ਅਧਰਮ ਦੀ ਪ੍ਰਬਲਤਾ ਹੋ ਜਾਵੇ। ਭਗਤਾਂ ਦੀ ਸਹਾਇਤਾ ਕਰਨਾ ਉਨ੍ਹਾਂ ਦੇ ਅਵਤਾਰੀ ਰੂਪ ਦਾ ਮੁੱਖ ਮੰਤਵ ਹੈ। ਪਰਿਸਥਿਤੀਆਂ ਅਨੁਸਾਰ ਵਿਸ਼ਨੂੰ ਧਰਮ ਦੀ ਸਥਾਪਨਾ ਕਰਨ ਲਈ ਕਪਟ ਵਿਧੀ ਦਾ ਪ੍ਰਯੋਗ ਕਰਨ ਤੋਂ ਵੀ ਸੰਕੋਚ ਨਹੀਂ ਕਰਦੇ।[2] ਨਾਰਦ ਮੁਨੀ ਅਜਿਹੇ ਕੰਮਾਂ ਵਿਚ ਉਨ੍ਹਾਂ ਦੇ ਇਤਬਾਰੀ ਸਹਿਯੋਗੀ ਹਨ।

ਵਿਸ਼ਨੂੰ ਵਾਂਗ ਸ਼ਿਵ ਦੇ ਅਨੁਯਾਈਆਂ ਨੇ ਵੀ ਸ਼ਿਵ ਦੇ ਅਵਤਾਰਾਂ ਦੀ ਕਲਪਨਾ ਕੀਤੀ ਹੈ। ਇਨ੍ਹਾਂ ਦਾ ਜ਼ਿਕਰ ਸ਼ਿਵ, ਲਿੰਗ, ਵਾਯੂ ਆਦਿ ਪੁਰਾਣਾਂ ਵਿਚ ਮਿਲਦਾ ਹੈ ਅਤੇ ਇਨ੍ਹਾਂ ਵਿਚ ਪ੍ਰਧਾਨਤਾ ਯੋਗ ਧਰਮ ਦੇ ਪ੍ਰਵਰਤਕ ਰਿਸ਼ੀਆਂ ਦੀ ਹੈ। ਸ਼ਿਵ ਪੁਰਾਣ (ਸ਼ਤਰੁਦ੍ਰ ਸੰਹਿਤਾ/ਅਧਿਆਇ 17) ਵਿਚ ਵਿਸ਼ਨੂੰ ਵਾਂਗ ਸ਼ਿਵ ਦੇ ਵੀ ਦਸ ਅਵਤਾਰ ਮੰਨੇ ਗਏ ਹਨ। ਹਰ ਇਕ ਅਵਤਾਰ ਦੀ ਆਪਣੀ ਸ਼ਕਤੀ ਵੀ ਹੈ। ਇਨ੍ਹਾਂ ਵਿਚੋਂ 'ਮਹਾਕਾਲ' ਮੁੱਖ ਅਤੇ ਪਹਿਲਾ ਹੈ ਅਤੇ ਉਸ ਦੀ ਸ਼ਕਤੀ ਦਾ ਨਾਂ 'ਮਹਾਕਾਲੀ' ਹੈ। ਸ਼ਿਵ ਦਾ ਰੂਪ ਜ਼ਿਆਦਾ ਕਰਕੇ ਭਿਆਨਕ ਅਤੇ ਉਗਰ ਹੈ। ਇਨ੍ਹਾਂ ਦੇ ਅਵਤਾਰ ਵਿਸ਼ਨੂੰ ਵਾਂਗ ਪ੍ਰਸਿੱਧੀ ਪ੍ਰਾਪਤ ਨਹੀਂ ਕਰ ਸਕੇ। ਗਣਪਤੀ, ਸੂਰਜ ਅਤੇ ਸ਼ਕਤੀ ਦੇ ਉਪਾਸਕਾਂ ਨੇ ਵੀ ਆਪਣੇ ਇਸ਼ਟਾਂ ਦੀਆਂ ਅਵਤਾਰੀ ਕਲਪਨਾਵਾਂ ਕੀਤੀਆਂ ਸਨ, ਪਰ ਉਨ੍ਹਾਂ ਦਾ ਪ੍ਰਚਾਰ ਜ਼ਿਆਦਾ ਨਹੀਂ ਹੋ ਸਕਿਆ।

12. ਆਦਿ ਗ੍ਰੰਥ : ਸੰਤ ਕਾਵਿ ਵਿਚ ਅਵਤਾਰਵਾਦ ਦਾ ਸਪੱਸ਼ਟ ਖੰਡਨ ਮਿਲਦਾ ਹੈ। ਸਿੱਖ ਗੁਰੂਆਂ ਨੂੰ ਵੀ ਅਵਤਾਰਵਾਦ ਦਾ ਸਿੱਧਾਂਤ ਪ੍ਰਵਾਨ ਨਹੀਂ ਸੀ। ਅਜਿਹੀ ਭਾਵਨਾ ਸੂਚਕ ਉਕਤੀਆਂ ਦੀ ਆਦਿ ਗ੍ਰੰਥ ਵਿਚ ਘਾਟ ਨਹੀਂ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ —

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥
ਨਾਨਕ ਬੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥ 26 ॥

(ਆਦਿ ਗ੍ਰੰਥ — 1412)

---

1. अवतारा ह्यसंख्येया हरेः सत्त्वनिधेर्द्विजाः ॥
यथा विदासिनः कुल्याः सरसः स्युः सहस्रशः ॥ 26 ॥
(ਭਾਗਵਤ ਪੁਰਾਣ : ਸਕੰਧ 1/3)

2. ਜਿਵੇਂ ਜਲੰਧਰ-ਵ੍ਰਿੰਦਾ ਅਤੇ ਸ਼ੰਖਚੂੜ-ਤੁਲਸੀ, ਪ੍ਰਸੰਗ ਵਿਚ।

ਗੁਰੂ ਅਮਰਦਾਸ ਜੀ ਕਹਿੰਦੇ ਹਨ--

ਬ੍ਰਹਮੈ ਬੇਦਬਾਣੀ ਪਰਗਾਸੀ ਮਾਇਆ ਮੋਹ ਪਸਾਰਾ ।
ਮਹਾਦੇਉ ਗਿਆਨੀ ਵਰਤੈ ਘਰਿ ਅਪਣੈ ਤਾਮਸੁ ਬਹੁਤੁ ਅਹੰਕਾਰਾ ॥ 2 ॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥

(ਵਡਹੰਸੁ ਮ: ੩, ਪੰਨਾ 559)

ਗੁਰੂ ਰਾਮਦਾਸ ਜੀ ਦਾ ਮਤ ਹੈ—

ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ।
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥ 2 ॥

(ਸੂਹੀ ਮ: ੪, ਪੰਨਾ 735)

ਗੁਰੂ ਅਰਜਨ ਜੀ ਨੇ ਵੀ ਆਪਣੇ ਪੂਰਬ-ਵਰਤੀ ਗੁਰੂਆਂ ਦੇ ਬੋਲਾਂ ਵਿਚ ਆਪਣੇ ਬੋਲ ਮਿਲਾਉਂਦੇ ਹੋਇਆਂ ਕਿਹਾ ਹੈ—

ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ।
ਤਿਨ ਭੀ ਅੰਤੁ ਨਾ ਪਾਇਓ ਤੇਰਾ ਲਾਇ ਥਕੇ ਬਿਭੂਤਾ ॥ 3 ॥

(ਸੂਹੀ ਮ: ੫, ਪੰਨਾ 747)

ਇਸ ਵਿਵੇਚਨ ਤੋਂ ਸਪੱਸ਼ਟ ਹੈ ਕਿ ਸਿੱਖ ਗੁਰੂ ਅਵਤਾਰਵਾਦ ਦੇ ਵਿਰੁੱਧ ਸਨ, ਪਰ ਫਿਰ ਵੀ ਉਨ੍ਹਾਂ ਨੇ ਪ੍ਰੇਮ-ਰਸ-ਭਿੰਨੜੀ ਅਵਸਥਾ ਵਿਚ ਪ੍ਰਭੂ ਦਾ ਅਵਤਾਰ ਧਾਰ ਕੇ ਭਗਤਾਂ ਦੀ ਸਹਾਇਤਾ ਕਰਨ ਵਾਲੀ ਰੀਤੀ ਦੀ ਖੁਲ੍ਹ ਕੇ ਪ੍ਰਸ਼ੰਸਾ ਕੀਤੀ ਹੈ, ਜਿਵੇਂ—

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ ॥
ਹਰਣਾਖਸੁ ਦੁਸਟੁ ਹਰੀ ਮਾਰਿਆ ਪ੍ਰਹਲਾਦੁ ਤਰਾਇਆ ॥

(ਆਸਾ ਮ: ੪, ਪੰਨਾ 451)

ਕਈ ਇਕ ਥਾਂਵਾਂ ਤੇ ਤਾਂ ਪ੍ਰਭੂ ਨੂੰ ਅਵਤਾਰ ਧਾਰਨ ਕਰਨ ਲਈ ਪ੍ਰਾਰਥਨਾ ਵੀ ਕੀਤੀ ਗਈ ਹੈ, ਜਿਵੇਂ—

ਰਾਮ ਕਰਿ ਕਿਰਪਾ ਲੇਹੁ ਉਬਾਰੇ ।
ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥

(ਨਟ ਮ: ੪, ਪੰਨਾ 982)

ਸਾਰਾਂਸ਼ ਇਹ ਕਿ 'ਆਦਿ ਗ੍ਰੰਥ' ਵਿਚ ਪੌਰਾਣਿਕ ਅਵਤਾਰਵਾਦ ਨੂੰ ਨਹੀਂ ਮੰਨਿਆ ਗਿਆ, ਪਰ ਅਵਤਾਰਾਂ ਦੀ ਹੋਂਦ ਨੂੰ ਵੰਗਾਰਨ ਦਾ ਯਤਨ ਵੀ ਕਿਤੇ ਨਹੀਂ ਹੋਇਆ ।

13. ਗੁਰਦਾਸ ਬਾਣੀ : ਭਾਈ ਗੁਰਦਾਸ ਦੀ ਬਾਣੀ ਵਿਚ ਇਸ ਪ੍ਰਵਿਰਤੀ ਨੂੰ ਤਿਨ ਰੂਪਾਂ ਵਿਚ ਵੇਖਿਆ ਜਾ ਸਕਦਾ ਹੈ—

(1) ਅਵਤਾਰਵਾਦ ਦਾ ਖੰਡਨ ।

(2) ਪਰਮਾਤਮਾ ਦੀ ਅਵਤਾਰਵਾਦੀ ਰੀਤੀ ਦੀ ਸਰਾਹਨਾ ।

(3) ਸਿੱਖ ਗੁਰੂਆਂ ਦੀ ਅਵਤਾਰ ਪਰੰਪਰਾ ।

(1) ਅਵਤਾਰਵਾਦ ਦਾ ਖੰਡਨ : ਭਾਈ ਗੁਰਦਾਸ ਨੇ ਸਿੱਖ ਗੁਰੂਆਂ ਵਾਂਗ ਅਵਤਾਰਵਾਦ ਦਾ ਡਟ ਕੇ ਖੰਡਨ ਕੀਤਾ ਹੈ, ਅਤੇ ਬ੍ਰਹਮਾ,[1] ਮਹਾਦੇਵ,[2] ਵਿਸ਼ਨੂੰ[3] ਅਤੇ ਇਨ੍ਹਾਂ ਦੇ ਅਵਤਾਰਾਂ ਦੀ ਕਠੋਰ ਆਲੋਚਨਾ ਵੀ ਕੀਤੀ ਹੈ। ਉਹ ਲਿਖਦੇ ਹਨ—

ਲਖ ਬ੍ਰਹਮੇ ਲਖ ਵੇਦ ਪੜ੍ਹ ਨੇਤਿ ਨੇਤਿ ਕਰ ਕਰ ਸਭ ਥਕੇ ।
ਮਹਾਂਦੇਵ ਅਵਧੂਤ ਲਖ ਜੋਗ ਧਿਆਨ ਉਣੀਂਦੇ ਅਕੇ ।
ਲਖ ਬਿਸਨ ਅਵਤਾਰ ਲੈ ਗਿਆਨ ਖੜਗ ਫੜ ਪਹੁੰਚ ਨ ਸਕੇ ।

(ਵਾਰ 29, ਪਉੜੀ 16)

(2) ਪਰਮਾਤਮਾ ਦੀ ਅਵਤਾਰਵਾਦੀ ਰੀਤੀ ਦੀ ਸਰਾਹਨਾ : ਭਾਈ ਗੁਰਦਾਸ ਨੇ ਆਪਣੀ ਦਸਵੀਂ ਵਾਰ ਵਿਚ ਕਈ ਭਗਤਾਂ ਦੀਆਂ ਕਥਾਵਾਂ ਦਿੱਤੀਆਂ ਹਨ, ਜਿਨ੍ਹਾਂ ਲਈ ਪਰਮਾਤਮਾ ਨੇ ਸਮੇਂ ਸਮੇਂ ਤੇ ਅਵਤਾਰ ਧਾਰੇ ਸਨ। ਪ੍ਰਹਿਲਾਦ ਭਗਤ ਦੇ ਪ੍ਰਸੰਗ ਵਿਚ ਤਾਂ ਦਸਿਆ ਹੈ ਕਿ ਸੰਤਾਂ ਦੇ ਸਹਾਇਕ 'ਅਕਾਲ-ਪੁਰਸ਼' ਨੇ ਵਿਰੋਧੀ ਦੈਂਤਾਂ ਨੂੰ ਪਕੜ ਕੇ ਪਛਾੜ ਦਿੱਤਾ। ਬ੍ਰਹਮਾ ਆਦਿ ਪਰਮਾਤਮਾ ਦੇ ਅਜਿਹੇ ਕੰਮਾਂ ਨੂੰ ਦੇਖ ਕੇ ਜੈ-ਜੈ-ਕਾਰ ਕਰਨ ਲਗ ਗਏ।[4]

(3) ਸਿੱਖ ਗੁਰੂਆਂ ਦੀ ਅਵਤਾਰ ਪਰੰਪਰਾ : ਭਾਈ ਗੁਰਦਾਸ ਅਵਤਾਰਵਾਦ ਦਾ ਵਿਰੋਧ ਕਰਦੇ ਹੋਇਆਂ ਵੀ ਸਿੱਖ ਗੁਰੂਆਂ ਵਿਚ ਅਵਤਾਰੀ ਸ਼ਕਤੀ ਦੀ ਕਲਪਨਾ ਕਰਦੇ ਹਨ। 'ਵਾਹਿਗੁਰੂ' ਮੰਤਰ ਦੀ ਵਿਆਖਿਆ ਕਰਦਿਆਂ ਤਾਂ ਅਵਤਾਰ-ਕ੍ਰਮ ਵਿਚ ਗੁਰੂ ਨਾਨਕ ਦੇਵ ਦਾ ਸਥਾਨ ਵੀ ਨਿਸਚਿਤ ਕੀਤਾ ਹੈ।[5] ਪਰ ਉਹ ਇਸ ਕਥਨ ਨਾਲ ਪੂਰੇ ਸੰਤੁਸ਼ਟ ਨਹੀਂ, ਕਿਉਂਕਿ ਉਨ੍ਹਾਂ ਦੇ ਗੁਰੂ ਤਾਂ ਆਪ ਪਰਮਾਤਮਾ ਹਨ, ਜਿਵੇਂ—

---

1. ਵਾਰਾਂ ਭਾਈ ਗੁਰਦਾਸ ਵਾਰ 12, ਪਉੜੀ 7
2. — ਉਹੀ — ਵਾਰ 12; ਪਉੜੀ 9
3. — ਉਹੀ — ਵਾਰ 12, ਪਉੜੀ 8
4. — ਉਹੀ — ਵਾਰ 10 ਪਉੜੀ 2
5. — ਉਹੀ — ਵਾਰ 1 ਪਉੜੀ 49

(ੳ) ਸਤਿਗੁਰੁ ਨਾਨਕ ਦੇਉ ਹੈ ਪਰਮੇਸਰ ਸੋਈ ॥[1]

(ਅ) ਗੁਰ ਪਰਮੇਸ਼ਰ ਇਕ ਸਚਾ ਸਾਹ ਜਗਤ ਵਣਜਾਰਾ ॥[2]

ਇਸ ਵਿਵੇਚਨ ਤੋਂ ਸਪਸ਼ਟ ਹੈ ਕਿ ਭਾਈ ਗੁਰਦਾਸ ਅਵਤਾਰਵਾਦ ਦਾ ਖੰਡਨ ਕਰਦੇ ਹੋਇਆਂ ਵੀ ਗੁਰੂ ਨਾਨਕ ਦੀ ਅਵਤਾਰੀ ਪਰੰਪਰਾ ਦਾ ਖੰਡਨ ਨਹੀਂ ਕਰਦੇ। ਇਥੋਂ ਤਕ ਕਿ ਉਹ ਗੁਰੂਆਂ ਨੂੰ ਪੌਰਾਣਿਕ ਅਵਤਾਰ ਪਰੰਪਰਾ ਵਿਚ ਸਥਾਨ ਦਿੰਦੇ ਹਨ ਅਤੇ ਪ੍ਰਭੂ ਦੀ ਭਗਤ-ਵਛਲ ਰੀਤੀ ਦੀ ਪ੍ਰਸ਼ੰਸਾ ਵੀ ਕਰਦੇ ਹਨ।

**14.** ਦਸਮ ਗ੍ਰੰਥ : ਇਨ੍ਹਾਂ ਪੌਰਾਣਿਕ ਰਚਨਾਵਾਂ ਵਿਚ ਅਵਤਾਰਵਾਦ ਦਾ ਸਿੱਧਾਂਤ ਸਵੀਕਾਰ ਕੀਤਾ ਗਿਆ ਹੈ।[3] ਬਚਿਤ੍ਰ ਨਾਟਕ (ਅਪਨੀ ਕਥਾ) ਵਿਚ ਹੀ ਕਵੀ ਨੇ ਆਪਣੇ ਚਰਿਤ੍ਰ-ਨਾਇਕ ਦੁਆਰਾ ਸਪੱਸ਼ਟ ਰੂਪ ਵਿਚ ਇਹ ਘੋਸ਼ਣਾ ਕਰਵਾਈ ਹੈ ਕਿ ਜਿਸ ਜਿਸ ਰੂਪ ਵਿਚ 'ਕਾਲਪੁਰਖ' ਨੇ ਅਵਤਾਰ ਧਾਰ ਕੇ ਆਪਣੀ ਵਿਚਿਤ੍ਰ ਲੀਲਾ ਵਿਖਾਈ ਹੈ ਉਸ ਦਾ ਵਿਵਰਣ ਪੇਸ਼ ਕੀਤਾ ਜਾਵੇਗਾ, ਜਿਵੇਂ—

ਜੇ ਜੇ ਚਰਿਤ ਪੁਰਾਤਨ ਲਹੇ ॥
ਤੇਤੇ ਅਬ ਚਹੀਅਤ ਹੈਂ ਕਹੇ ॥ 6 ॥ (ਦਸਮ ਗ੍ਰੰਥ, ਪੰ : 73)

ਪਰ ਦਸਮ ਗ੍ਰੰਥ ਵਿਚ ਪ੍ਰਤਿਪਾਦਿਤ ਅਵਤਾਰਵਾਦ ਦੀਆਂ ਪਰੰਪਰਾਗਤ ਅਵਤਾਰ-ਵਾਦ ਤੋਂ ਭਿੰਨ ਅਤੇ ਮੌਲਿਕ ਵਿਸ਼ੇਸ਼ਤਾਵਾਂ ਵੀ ਹਨ, ਜਿਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਹੈ—

ਪਹਿਲੀ ਵਿਸ਼ੇਸ਼ਤਾ ਇਹ ਹੈ ਕਿ ਵਿਸ਼ਨੂੰ, ਬ੍ਰਹਮਾ ਅਤੇ ਰੁਦ੍ਰ—ਇਹ ਤਿੰਨੇ ਆਪ ਸੰਸਾਰ ਦੀ ਸਥਿਤੀ ਅਤੇ ਲਯ ਦਾ ਕਾਰਨ ਨਹੀਂ, ਸਗੋਂ 'ਕਾਲਪੁਰਖ' ਦੇ ਅਧੀਨ ਹਨ। ਉਹੀ ਇਨ੍ਹਾਂ ਨੂੰ ਅਵਤਾਰ ਧਾਰਨ ਦੀ ਆਗਿਆ ਦਿੰਦਾ ਹੈ। ਇਨ੍ਹਾਂ ਵਿਚੋਂ ਵਿਸ਼ਨੂੰ ਨੂੰ ਅਵਤਾਰ ਧਾਰਨ ਕਰਨ ਦੀ ਆਗਿਆ ਧਰਤੀ ਦਾ ਭਾਰ ਉਤਾਰਨ ਲਈ ਦਿਤੀ ਜਾਂਦੀ ਹੈ—

ਜਗ ਜੀਵਨ ਭਾਰ ਭਰੀ ਧਰਣੀ ॥ ... ...
ਜਗ ਨਾਇਕ ਪੈ ਦੁਖੁ ਰੋਤ ਭਈ ॥ 2 ॥
ਹਸ ਕਾਲ ਪ੍ਰਸੰਨਿ ਭਏ ਤਬ ਹੀ ॥ ... ...
ਢਿਗ ਬਿਸਨ ਬੁਲਾਇ ਲਯੋ ਅਪਨੇ ॥ 3 ॥
... ... ... ... ... ...

---

1. ਵਾਰਾਂ ਭਾਈ ਗੁਰਦਾਸ; ਵਾਰ 38 ਪਉੜੀ 20
2. — ਉਹੀ —, ਵਾਰ 1 ਪਉੜੀ 17
3. ਜਬ ਜਬ ਹੋਤ ਅਰਿਸਟਿ ਅਪਾਰਾ ॥
ਤਬ ਤਬ ਦੇਹ ਧਰਤ ਅਵਤਾਰਾ ॥ ... ... 2 ॥ (ਦਸਮ ਗ੍ਰੰਥ, ਪੰ : 155)

ਸੁ ਕਹਜੋ ਤੁਮ ਰੁਦ੍ਰ ਸਰੂਪ ਧਰੋ ॥
ਜਗ ਜੀਵਨ ਕੋ ਚਲਿ ਨਾਸ ਕਰੋ ॥ 4 ॥
(ਦਸਮ ਗ੍ਰੰਥ, ਪੰ : 172-73)

ਬ੍ਰਹਮਾ ਅਤੇ ਰੁਦ੍ਰ ਨੂੰ ਇਸ ਲਈ ਅਵਤਾਰ ਧਾਰਨ ਕਰਨੇ ਪੈਂਦੇ ਹਨ, ਕਿਉਂਕਿ ਉਨ੍ਹਾਂ ਦੋਹਾਂ ਨੇ ਹੰਕਾਰ ਕੀਤਾ ਸੀ, ਜਿਵੇਂ—

ਬ੍ਰਹਮਾ :

ਤਬ ਭਯੋ ਸੁ ਐਸ ਉਚਾਰ ॥ ਹਉ ਆਹਿ ਗਰਬ ਪ੍ਰਹਾਰ ॥
ਮਮ ਗਰਬ ਕਹੂੰ ਨ ਛੋਰ ॥ ਸਭ ਕੀਨ ਜ਼ੋਰ ਮਰੋਰ ॥ 33 ॥
ਤੈਂ ਗਰਬ ਕੀਨ ਸੁਕਾਹਿ ॥ ਨਹਿ ਮੋਹ ਭਾਵਤ ਤਾਹਿ ॥ ... ... 34 ॥
ਧਰਿ ਸਪਤ ਭੂਮ ਅਵਤਾਰ ॥ ਤਬ ਹੋਇ ਤੋਹ ਉਧਾਰ ॥ ... ... 35 ॥
(ਦਸਮ ਗ੍ਰੰਥ, ਪੰ : 613)

ਰੁਦ੍ਰ :

ਮਮ ਨਾਮ ਗਰਬ ਪ੍ਰਹਾਰ ॥ ਸੁਨ ਲੇਹੁ ਰੁਦ੍ਰ ਬਿਚਾਰ ॥ 3 ॥
ਕੀਆ ਗਰਬ ਕੋ ਮੁਖ ਚਾਰ ॥ ਕਛੁ ਚਿਤ ਮੋਂ ਅਬਿਚਾਰ ॥
ਜਬ ਧਰੇ ਤਿਨ ਤਨ ਸਾਤ ॥ ਤਬ ਬਨੀ ਤਾਕੀ ਬਾਤ ॥ 4 ॥
ਤਿਮ ਜਨਮੁ ਧਰੁ ਤੈ ਜਾਇ ॥
... ... ...
ਸੁਨ ਲੇਹੁ ਰੁਦ੍ਰ ਬਿਚਾਰ ॥ 5 ॥ (ਦਸਮ ਗ੍ਰੰਥ, ਪੰ : 635)

ਦੂਜੀ ਵਿਸ਼ੇਸ਼ਤਾ ਇਹ ਹੈ ਕਿ ਰੁਦ੍ਰ, ਬ੍ਰਹਮਾ, ਵਿਸ਼ਨੂੰ—ਇਨ੍ਹਾਂ ਤ੍ਰੈ-ਦੇਵਾਂ ਦੀਆਂ ਅਵਤਾਰ ਪਰੰਪਰਾਵਾਂ ਦੀ ਪੁਰਾਣਾਂ ਦੀਆਂ ਅਵਤਾਰ ਪਰੰਪਰਾਵਾਂ ਨਾਲ ਕੋਈ ਸਮਾਨਤਾ ਨਹੀਂ ਹੈ। ਇਥੇ ਸੂਰਜ, ਚੰਦ੍ਰ, ਰੁਦ੍ਰ ਅਤੇ ਬ੍ਰਹਮਾ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ, ਜੋ "ਚੌਬੀਸ ਅਵਤਾਰ" ਪ੍ਰਸੰਗ ਦੇ ਕਵੀ ਦੀ ਆਪਣੀ ਕਲਪਨਾ ਹੈ। ਪੁਰਾਣ ਸਾਹਿਤ ਵਿਚ ਚੰਦ੍ਰਮਾ ਅਤੇ ਸੂਰਜ ਕੇਵਲ ਦੇਵਤਾ ਦੇ ਰੂਪ ਵਿਚ ਪ੍ਰਵਾਨ ਹਨ ਅਤੇ ਰੁਦ੍ਰ ਤੇ ਬ੍ਰਹਮਾ ਬਿਲਕੁਲ ਵਖ ਅਤੇ ਸੁਤੰਤਰ ਦੇਵਤੇ ਹਨ।

ਬ੍ਰਹਮਾ ਦੇ ਸੱਤ ਅਵਤਾਰ—ਬਾਲਮੀਕਿ, ਕਸ਼ਪ, ਬ੍ਰਹਸਪਤੀ, ਸ਼ੁਕ੍ਰ, ਵਿਆਸ, ਛੇ ਰਿਸ਼ੀ ਅਤੇ ਕਾਲੀਦਾਸ—ਗਿਣਾਏ ਗਏ ਹਨ। ਇਸ ਅਵਤਾਰ ਪਰੰਪਰਾ ਦੀ ਪੁਸ਼ਟੀ ਕਿਸੇ ਪੌਰਾਣਿਕ ਪ੍ਰਸੰਗ ਤੋਂ ਨਹੀਂ ਹੁੰਦੀ ਹੈ। ਵਿਆਸ ਤਾਂ ਵਾਸਤਵ ਵਿਚ ਵਿਸ਼ਨੂੰ ਦੇ ਅਵਤਾਰ ਮੰਨੇ ਗਏ ਹਨ (ਭਾਗਵਤ ਪੁਰਾਣ, ਸਕੰਧ 1/3/21)। ਫਲਸਰੂਪ, ਇਹ ਪਰੰਪਰਾ ਕਲਪਿਤ ਜਿਹੀ ਪ੍ਰਤੀਤ ਹੁੰਦੀ ਹੈ।

ਰੁਦ੍ਰ ਦੀ ਅਵਤਾਰ ਪਰੰਪਰਾ ਵਿਚ ਜਿਨ੍ਹਾਂ ਅਵਤਾਰਾਂ ਦਾ ਪੁਰਾਣਾਂ ਵਿਚ ਉਲੇਖ ਹੋਇਆ ਹੈ ਉਨ੍ਹਾਂ ਨੂੰ 'ਦਸਮ ਗ੍ਰੰਥ' ਦੀ ਰੁਦ੍ਰਾਵਤਾਰ ਪਰੰਪਰਾ ਵਿਚ ਥਾਂ ਨਹੀਂ ਦਿੱਤੀ ਗਈ। ਪਾਰਸਨਾਥ ਦੇ ਵਿਵਰਣ ਦੀ ਪੁਰਾਣ ਸਾਹਿਤ ਵਿਚ ਅਣਹੋਂਦ ਹੈ ਅਤੇ ਦੱਤਾਤ੍ਰੇਯ ਦਾ ਉਲੇਖ ਵਿਸ਼ਨੂੰ ਦੇ ਅਵਤਾਰ ਰੂਪ ਵਿਚ ਹੋਇਆ ਹੈ (ਭਾਗਵਤ ਪੁਰਾਣ, ਸਕੰਧ 1/3/11)। ਬਾਦ ਦੇ ਸ਼ੈਵ ਮਤ ਦੇ ਕਿਸੇ ਸੰਪ੍ਰਦਾਇ ਨੇ ਇਨ੍ਹਾਂ ਨੂੰ ਸ਼ਿਵ ਦਾ ਅਵਤਾਰ ਮਿਥ ਲਿਆ ਹੋਵੇ, ਤਾਂ ਵਖਰੀ ਗਲ ਹੈ। ਇਹ ਅਵਤਾਰ ਪਰੰਪਰਾ ਵੀ ਕਲਪਨਾ ਤੇ ਆਧਾਰਿਤ ਪ੍ਰਤੀਤ ਹੁੰਦੀ ਹੈ। ਫਲਸਰੂਪ, 'ਦਸਮ ਗ੍ਰੰਥ' ਦੀਆਂ ਆਲੋਚਨਾਧੀਨ ਰਚਨਾਵਾਂ ਵਿਚ ਅਵਤਾਰਵਾਦ ਦੀਆਂ ਸੀਮਾਵਾਂ ਦਾ ਵਿਸਥਾਰ ਹੋਇਆ ਹੈ।

ਤੀਜੀ ਵਿਸ਼ੇਸ਼ਤਾ ਇਹ ਹੈ ਕਿ ਕਵੀ 'ਕਾਲਪੁਰਖ' ਨੂੰ ਮਹਾਨ ਸੱਤਾ ਮੰਨ ਕੇ ਵਿਸ਼ਨੂੰ, ਰੁਦ੍ਰ, ਬ੍ਰਹਮਾ ਆਦਿ ਤਿੰਨ ਅਵਤਾਰ ਪਰੰਪਰਾਵਾਂ ਦੀ ਭਾਵਨਾ ਨੂੰ ਚੰਗੀ ਤਰ੍ਹਾਂ ਆਤਮਸਾਤ ਨਹੀਂ ਸਕਿਆ ਹੈ। ਫਲਸਰੂਪ, ਕਿਤੇ ਵਿਸ਼ਨੂੰ ਆਪ ਅਵਤਾਰ ਧਾਰਨ ਕਰਦੇ ਹਨ (ਵਾਰਾਹ ਅਵਤਾਰ ਆਦਿ), ਕਿਤੇ 'ਕਾਲ ਪੁਰਖ' ਦੀ ਆਗਿਆ ਨਾਲ (ਮਨੂ ਰਾਜਾ ਅਵਤਾਰ ਆਦਿ) ਅਤੇ ਕਿਤੇ 'ਕਾਲਪੁਰਖ' ਆਪ ਹੀ ਪ੍ਰਗਟ ਹੋ ਜਾਂਦੇ ਹਨ (ਕਲਕੀ ਅਵਤਾਰ ਛੰਦ 140 ਅਤੇ ਚਰਿਤ੍ਰਾਂਕ 405)। ਇਸ ਤੋਂ ਛੁਟ, 'ਕਾਲਪੁਰਖ' ਅਗੇ ਅਵਤਾਰ ਧਾਰਨ ਕਰਨ ਲਈ ਪ੍ਰਾਰਥਨਾ ਕਰਨ ਦੀ ਰੀਤੀ ਵੀ ਸਮਾਨ ਨਹੀਂ ਹੈ। ਕਿਤੇ ਧਰਤੀ ਇਕੱਲੀ ਜਾਂਦੀ ਹੈ (ਰੁਦ੍ਰ ਅਵਤਾਰ), ਕਿਤੇ ਬ੍ਰਹਮਾ ਨੂੰ ਨਾਲ ਲੈ ਕੇ ਜਾਂਦੀ ਹੈ (ਕ੍ਰਿਸ਼ਨ ਅਵਤਾਰ) ਅਤੇ ਕਿਤੇ ਵਿਸ਼ਨੂੰ ਹੀ 'ਕਾਲ ਪੁਰਖ' ਦਾ ਧਿਆਨ ਕਰਦੇ ਹਨ, ਜਿਵੇਂ—

ਬਿਸਨ ਅਧਿਕ ਕੀਨੋ ਇਸਨਾਨਾ॥ ਦੀਨੇ ਅਮਿਤ ਦਿਜਨ ਕਹੁ ਦਾਨਾ॥
ਮਨ ਮੋ ਕਵਲਾ ਸ੍ਰਿਜੋ ਗਿਆਨਾ॥ ਕਾਲ ਪੁਰਖ ਕੋ ਧਰਯੋ ਧਿਆਨਾ॥ 6॥
(ਦਸਮ ਗ੍ਰੰਥ, ਪੰ: 183)

ਚੌਥੀ ਵਿਸ਼ੇਸ਼ਤਾ ਇਹ ਹੈ ਕਿ ਕਲਕੀ ਅਵਤਾਰ ਦਾ ਅੰਤ ਮੀਰ-ਮਹਿਦੀ ਤੋਂ ਕਰਵਾਇਆ ਜਾਂਦਾ ਹੈ। ਇਹ ਕਲਪਨਾ ਪੌਰਾਣਿਕ ਅਵਤਾਰਵਾਦ ਤੋਂ ਬਿਲਕੁਲ ਉਲਟੀ ਹੈ।

ਪੰਜਵੀਂ ਵਿਸ਼ੇਸ਼ਤਾ ਹੈ ਅਵਤਾਰਾਂ ਦਾ ਹੰਕਾਰੀ ਹੋ ਜਾਣਾ[1] ਜਾਂ ਪ੍ਰਭੂ ਨੂੰ ਭੁੱਲਾ ਕੇ ਆਪਣਾ-ਆਪਣਾ ਪੰਥ ਚਲਾਉਣਾ। ਉਨ੍ਹਾਂ ਦੇ ਇਨ੍ਹਾਂ ਕੰਮਾਂ ਦੀ ਨਿੰਦਾ ਵੀ ਕੀਤੀ ਗਈ ਹੈ, ਜਿਵੇਂ—

1. ਨਿਹਕਲੰਕੀ ਅਵਤਾਰ (ਛੰਦ 583—587)

ਤਬ ਹਰਿ ਬਹੁਰਿ ਦਤ ਉਪਾਜਾਇਓ ॥ ਤਿਨ ਭੀ ਆਪਨਾ ਪੰਥ ਚਲਾਇਓ ॥
ਕਰਮੋ ਨਖ ਸਿਰ ਜਟਾ ਸਵਾਰੀ ॥ ਪ੍ਰਭ ਕੀ ਕ੍ਰਿਆ ਕਛੂ ਨ ਬਿਚਾਰੀ ॥ 23 ॥
(ਦਸਮ ਗ੍ਰੰਥ, ਪੰ : 56)

ਇਸ ਅਵਤਾਰਵਾਦ ਦੀ ਛੇਵੀਂ ਵਿਸ਼ੇਸ਼ਤਾ ਹੈ ਸਾਮਿਅਕ ਸਮਸਿਆਵਾਂ ਦੇ ਸਮਾਧਾਨ ਲਈ ਪ੍ਰੇਰਨਾ ਦੇਣਾ। ਦੋ ਵਿਰੋਧੀ ਸ਼ਕਤੀਆਂ ਦਾ ਦੁਅੰਦ, ਆਦਿ ਕਾਲ ਤੋਂ ਚਲਿਆ ਆ ਰਿਹਾ ਹੈ ਅਤੇ ਸਮੇਂ ਸਮੇਂ ਤੇ ਭਗਵਾਨ ਦੇ ਦਖਲ ਦੇਣ ਦੀ ਲੋੜ ਪੈਂਦੀ ਰਹੀ ਹੈ। ਇਹੀ ਦੁਅੰਦ ਦਸਮ ਗੁਰੂ ਵੇਲੇ ਹਿੰਦੂ-ਮੁਸਲਮਾਨ ਦੁਅੰਦ ਦੇ ਰੂਪ ਵਿਚ ਉਪਸਥਿਤ ਹੋਇਆ ਸੀ। ਤਦੋ ਭਗਵਾਨ ਨੇ ਦਸਮ ਗੁਰੂ ਨੂੰ ਇਸ ਲੋਕ ਵਿਚ ਭੇਜਿਆ। ਕਵੀ ਨੇ ਆਪਣੇ ਚਰਿਤ੍ਰ ਨਾਇਕ (ਦਸਮ ਗੁਰੂ) ਤੋਂ ਆਪ ਸਵੀਕਾਰ ਕਰਵਾਇਆ ਹੈ—

ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਯਨਿ ਪਕਰਿ ਪਛਾਰੋ ॥ 42 ॥
(ਦਸਮ ਗ੍ਰੰਥ, ਪੰ : 57)

ਇਸ ਤੋਂ ਛੁਟ, 'ਕ੍ਰਿਸ਼ਨਾਵਤਾਰ' ਅਤੇ 'ਮਹਾਕਾਲ-ਦੀਰਘਦਾੜ੍ਹ, (ਅੰਤਿਮ ਚਰਿਤ੍ਰ)—ਇਨ੍ਹਾਂ ਦੋਹਾਂ ਪ੍ਰਸੰਗਾਂ ਵਿਚ ਤਾਂ ਕ੍ਰਮਵਾਰ ਕ੍ਰਿਸ਼ਨ ਅਤੇ ਮਹਾਕਾਲ ਦਾ ਯੁੱਧ ਪਠਾਨਾਂ, ਮੁਸਲਮਾਨਾਂ ਆਦਿ ਨਾਲ ਕਰਵਾਇਆ ਗਿਆ ਹੈ। ਇਹ ਭਾਵੇਂ ਕਾਲਗਤ ਦੋਸ਼ ਹੋਵੇ ਪਰ ਕਵੀਆਂ ਨੇ ਅਜਿਹਾ ਵਿਖਾ ਕੇ ਅਵਤਾਰਵਾਦ ਦੇ ਸਾਮਿਅਕ ਮਹੱਤਵ ਨੂੰ ਪ੍ਰਗਟਾਇਆ ਹੈ।

ਸਾਰਾਂਸ਼ ਇਹ ਕਿ ਦਸਮ ਗ੍ਰੰਥ ਵਿਚ ਪੌਰਾਣਿਕ ਅਵਤਾਰਵਾਦ ਸਪੱਸ਼ਟ ਰੂਪ ਵਿਚ ਪ੍ਰਵਾਨ ਹੈ, ਪਰ ਇਸ ਦੀਆਂ ਕੁਝ ਕੁ ਆਪਣੀਆਂ ਮੌਲਿਕ ਵਿਸ਼ੇਸ਼ਤਾਵਾਂ ਵੀ ਹਨ ਅਤੇ ਸਭ ਤੋਂ ਮਹੱਤਵ ਪੂਰਣ ਵਿਸ਼ੇਸ਼ਤਾ ਸਾਮਿਅਕ ਲੋੜ ਨੂੰ ਪੂਰਾ ਕਰਨਾ ਹੈ। 'ਆਦਿ ਗ੍ਰੰਥ' ਵਿਚ ਭਾਵੇਂ ਪ੍ਰੇਮ-ਬਿਹਬਲ ਹੋ ਕੇ ਅਵਤਾਰ ਧਾਰਨ ਕਰਨ ਦੀ ਰਿਤੀ ਦੀ ਸਰਾਹਨਾ ਕੀਤੀ ਗਈ ਹੈ ਪਰ ਕੁਲ ਮਿਲਾ ਕੇ ਉਥੇ ਅਵਤਾਰਵਾਦ ਦਾ ਖੰਡਨ ਹੀ ਪ੍ਰਧਾਨ ਹੈ। ਭਾਈ ਗੁਰਦਾਸ ਦੀ ਬਾਣੀ ਵਿਚ ਸਿੱਖ ਗੁਰੂਆਂ ਨੂੰ ਅਵਤਾਰ ਮੰਨਣ ਦੀ ਪ੍ਰਵਿਰਤੀ ਪ੍ਰਕਾਰਾਂਤਰ ਦੁਆਰਾ ਸਮੇਂ ਦੀ ਲੋੜ ਅਨੁਸਾਰ ਹੈ, ਇਸ ਪੱਖ ਤੋਂ ਉਨ੍ਹਾਂ ਦੀ ਬਾਣੀ ਦੀ 'ਦਸਮ ਗ੍ਰੰਥ' ਦੀਆਂ ਕ੍ਰਿਤੀਆਂ ਦੀ ਅਵਤਾਰਵਾਦੀ ਭਾਵਨਾ ਨਾਲ ਸਮਾਨਤਾ ਹੈ।

## 4 ਸੰਪ੍ਰਦਾਇਕਤਾ

15. ਪੁਰਾਣ : ਪੁਰਾਣ ਉੱਦੇਸ਼ ਵਜੋਂ ਸੰਪ੍ਰਦਾਇਕ ਹਨ। ਇਨ੍ਹਾਂ ਵਿਚ ਅਜਿਹੀਆਂ ਬਹੁਤ ਸਾਰੀਆਂ ਪ੍ਰਾਚੀਨ ਕਥਾਵਾਂ ਹਨ ਜਿਨ੍ਹਾਂ ਦਾ ਉੱਦੇਸ਼ ਬ੍ਰਹਮਾ, ਵਿਸ਼ਨੂੰ, ਸ਼ਿਵ, ਸੂਰਜ, ਗਣੇਸ਼, ਅਤੇ ਸ਼ਕਤੀ ਦੀ ਉਪਾਸਨਾ ਅਤੇ ਉਸਤਤ ਕਰਨਾ ਹੈ। ਫਲਸਰੂਪ, ਕਿਸੇ ਨਾ ਕਿਸੇ

ਰੂਪ ਵਿਚ ਇਹ ਇਸ਼ਟ-ਦੇਵ ਭਾਰਤੀ ਭਗਤੀ-ਭਾਵਨਾ ਨਾਲ ਯੁਕਤ ਪ੍ਰਤੀਤ ਹੁੰਦੇ ਹਨ ਅਤੇ ਇਸੇ ਲਈ ਪੁਰਾਣ ਸੰਪ੍ਰਦਾਇਕ ਪ੍ਰਚਾਰ ਦਾ ਸਾਧਨ ਬਣ ਗਏ ਹਨ। ਕਿਤੇ-ਕਿਤੇ ਤਾਂ ਸੰਪ੍ਰਦਾਇਕਤਾ ਪ੍ਰਤਿਯੋਗਤਾ ਦਾ ਰੂਪ ਵੀ ਧਾਰਨ ਕਰ ਗਈ ਹੈ। ਹਰ ਇਕ ਸੰਪ੍ਰਦਾਇ ਦੂਜੇ ਸੰਪ੍ਰਦਾਇ ਦੇ ਪੂਜਨੀਕ ਦੇਵਤਿਆਂ ਦੀ ਕੀਮਤ ਤੇ ਆਪਣੇ ਦੇਵਤਿਆਂ ਦੀ ਪ੍ਰਸ਼ੰਸਾ ਅਤੇ ਉਸਤਤ ਕਰਨ ਲਗ ਗਿਆ। ਇਸੇ ਵਿਸ਼ੇਸ਼ ਪ੍ਰਵਿਰਤੀ ਅਨੁਸਾਰ ਹਰ ਇਕ ਸੰਪ੍ਰਦਾਇ ਦੇ ਪੂਜਨੀਕ ਦੇਵਤਾ ਸੰਸਾਰ ਦੀ ਉਤਪੱਤੀ ਅਤੇ ਨਾਸ ਦੀ ਸ਼ਕਤੀ ਰਖਦੇ ਹਨ। ਇਹੀ ਕਾਰਣ ਹੈ ਕਿ ਪੁਰਾਣਾਂ ਵਿਚ ਪ੍ਰਾਚੀਨ ਆਖਿਆਨਾਂ ਦਾ ਰੂਪ ਇਕੋ ਜਿਹਾ ਨਹੀਂ ਰਿਹਾ, ਕਿਉਂਕਿ ਉਪਾਸਕਾਂ ਨੇ ਆਪਣੇ ਇਸ਼ਟ-ਦੇਵ ਦੀ ਉਸਤਤ ਅਤੇ ਮਾਹਾਤਮ ਨੂੰ ਵਧਾਉਣ ਲਈ ਪ੍ਰਾਚੀਨ ਉਪਾਖਿਆਨਾਂ ਨੂੰ ਮੋੜ ਤੋੜ ਕੇ ਆਪਣੇ ਇਸ਼ਟ-ਦੇਵ ਉਤੇ ਅਰੋਪਿਤ ਕਰ ਦਿੱਤਾ ਹੈ। "ਕਿਸ ਕਿਸ ਸੰਪ੍ਰਦਾਇ ਦੇ ਉੱਦੇਸ਼ ਨੂੰ ਪੂਰਾ ਕਰਨ ਲਈ, ਕਿਹੜਾ ਕਿਹੜਾ ਪੁਰਾਣ ਰਚਿਆ ਗਿਆ, ਇਸ ਦਾ ਪ੍ਰਮਾਣ ਬਹੁਤ ਹਦ ਤਕ ਪੁਰਾਣਾਂ ਦੇ ਨਾਂਵਾਂ ਤੋਂ ਹੀ ਮਿਲ ਜਾਂਦਾ ਹੈ।"[1]

16. ਆਦਿ ਗ੍ਰੰਥ : 'ਆਦਿ ਗ੍ਰੰਥ' ਵਿਚ ਸਿੱਖ ਗੁਰੂਆਂ ਨੇ ਕਿਸੇ ਵਿਸ਼ੇਸ਼ ਸੰਪ੍ਰਦਾਇ ਦਾ ਸਹਾਰਾ ਲੈਣ ਦੀ ਲੋੜ ਨੂੰ ਅਨੁਭਵ ਨਹੀਂ ਕੀਤਾ ਅਤੇ ਨਾ ਹੀ ਉਨ੍ਹਾਂ ਨੇ ਸਪੱਸ਼ਟ ਰੂਪ ਵਿਚ ਕਿਸੇ ਅਜਿਹੇ ਉੱਦੇਸ਼ ਨੂੰ ਲੈ ਕੇ ਕੰਮ ਵੀ ਕੀਤਾ, ਜਿਸ ਨਾਲ ਕਿਸੇ ਵਿਸ਼ੇਸ਼ ਸੰਪ੍ਰਦਾਇ ਦੀ ਸਥਾਪਨਾ ਹੋ ਸਕੇ। ਉਨ੍ਹਾਂ ਦਾ ਉੱਦੇਸ਼ ਤਾਂ ਇਸ ਸੰਸਾਰ ਦਾ 'ਪਾਰ ਉਤਾਰਾ' ਕਰਨਾ ਸੀ ਅਤੇ ਇਸ ਲਈ ਕਿਸੇ ਵਿਸ਼ੇਸ਼ ਧਰਮ-ਮਾਰਗ ਦੀ ਉਨ੍ਹਾਂ ਨੇ ਪੁਸ਼ਟੀ ਨਹੀਂ ਕੀਤੀ। ਗੁਰੂ ਅਮਰਦਾਸ ਨੇ ਤਾਂ ਸਾਫ ਰੂਪ ਵਿਚ ਪਰਮਾਤਮਾ ਅਗੇ ਪ੍ਰਾਰਥਨਾ ਕੀਤੀ ਹੈ ਕਿ ਵਾਸਨਾਵਾਂ ਨਾਲ ਸੜਦੇ ਇਸ ਜਗਤ ਦੀ ਆਪਣੀ ਕ੍ਰਿਪਾ ਦੁਆਰਾ ਰਖਿਆ ਕਰੋ। ਜਿਸ ਮਾਰਗ ਦੁਆਰਾ ਮੁਕਤੀ ਪ੍ਰਾਪਤ ਹੋ ਸਕਦੀ ਹੋਵੇ, ਉਸੇ ਦੁਆਰਾ ਮੁਕਤੀ ਪ੍ਰਾਪਤ ਕਰਵਾ ਦੇਵੋ—

ਜਗਤੁ ਜਲੰਦਾ ਰਖਿ ਲੈ ਆਪਣੀ ਕ੍ਰਿਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥

(ਬਿਲਾਵਲ ਦੀ ਵਾਰ, ਮ: ੩, ਪੰਨਾ 853)

ਇਸ ਲਈ 'ਆਦਿ ਗ੍ਰੰਥ' ਵਿਚ ਸੰਪ੍ਰਦਾਇਕ ਪ੍ਰਵਿਰਤੀ ਦਾ ਬਿਲਕੁਲ ਅਭਾਵ ਹੈ। ਕਿਸੇ ਖਾਸ ਦੇਵਤਾ ਦੀ ਉਪਾਸਨਾ ਦਾ ਪ੍ਰਸ਼ਨ ਹੀ ਨਹੀਂ ਉਠਦਾ। ਇਸ ਵਿਚ ਕੇਵਲ ਨਿਰਗੁਣ, ਨਿਰਾਕਾਰ ਪਰਮਾਤਮਾ ਦੀ ਉਸਤਤ ਕੀਤੀ ਗਈ ਹੈ। ਉਸ ਬ੍ਰਹਮ ਦਾ ਸਰੂਪ ਨਿਰਣਾ 'ਆਦਿ ਗ੍ਰੰਥ' ਦੇ ਮੁੱਢ ਵਿਚ ਦਿਤੇ ਮੂਲ-ਮੰਤਰ ਤੋਂ ਹੀ ਹੋ ਜਾਂਦਾ ਹੈ, ਜਿਵੇਂ—

1. ਅਸ਼ਟਾਦਸ਼ ਪੁਰਾਣ ਦਰਪਣ (ਜਵਾਲਾ ਪ੍ਰਸਾਦ), ਪੰ : 31

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਰਥਾਤ : ਉਹ ਸੱਤਾ ਕੇਵਲ ਇਕ ਹੈ। ਸਦਾ ਰਹਿਣ ਵਾਲੀ ਹੈ। ਸਾਰੀਆਂ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਕਰਨ ਵਾਲੀ ਹੈ। ਸਾਰੀਆਂ ਵਸਤਾਂ ਨੂੰ ਪੈਦਾ ਕਰਨ ਵਾਲੀ ਹੈ। ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਬਿਨਾਂ ਡਰ ਅਤੇ ਵੈਰ ਦੇ ਹੈ। ਉਸ ਸੱਤਾ ਉਪਰ ਕਾਲ ਦਾ ਅਸਰ ਨਹੀਂ ਹੁੰਦਾ। ਜਨਮ ਮਰਣ ਤੋਂ ਰਹਿਤ ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੀ ਹੈ। ਗੁਰੂ ਦੀ ਕ੍ਰਿਪਾ (ਨਾਲ ਜਾਣੀ ਜਾਂਦੀ ਹੈ)।[1]

ਇਸ ਪ੍ਰਕਾਰ ਪ੍ਰਭੂ ਦੀਆਂ ਇਹ ਵਿਸ਼ੇਸ਼ਤਾਵਾਂ ਹੋਈਆਂ—

(1) ਕੇਵਲ ਇਕ ਹੈ।
(2) ਸਦਾ ਰਹਿਣ ਵਾਲਾ ਹੈ।
(3) ਸ੍ਰਿਸ਼ਟੀ ਦਾ ਕਰਤਾ ਅਤੇ ਮਹਾਨ ਸ਼ਕਤੀ ਵਾਲਾ ਹੈ।
(4) ਭੈ ਤੋਂ ਰਹਿਤ ਹੈ।
(5) ਬਿਨਾਂ ਵੈਰ ਤੋਂ ਹੈ।
(6) ਜੂਨਾਂ ਵਿਚ ਨਹੀਂ ਆਉਂਦਾ।
(7) ਕਾਲ ਤੋਂ ਰਹਿਤ ਹੈ।
(8) ਆਪਣੇ ਆਪ ਹੋਣ ਵਾਲਾ ਹੈ।
(9) ਗੁਰੂ ਦੀ ਕ੍ਰਿਪਾ ਨਾਲ ਉਸਦੀ ਪ੍ਰਾਪਤੀ ਹੁੰਦੀ ਹੈ।

9 TRAITS of GOD

ਇਸ ਤੋਂ ਛੁਟ, ਉਸ ਪਰਮਾਤਮਾ ਦੀ ਮਹਿਮਾ ਨੂੰ ਵੇਦ ਨਹੀਂ ਜਾਣ ਸਕਦੇ, ਉਸਦਾ ਭੇਦ ਬ੍ਰਹਮਾ ਨਹੀਂ ਪਾ ਸਕਦਾ, ਅਵਤਾਰ ਉਸਦੇ ਅੰਤ ਦਾ ਪਤਾ ਨਹੀਂ ਲਗਾ ਸਕਦੇ। ਪਰਮੇਸ਼ਵਰ ਪਾਰ-ਬ੍ਰਹਮ ਬਿਨਾ ਅੰਤ ਤੋਂ ਹੈ।[2] ਪ੍ਰਭੂ ਦੇ ਇਸੇ ਵਿਰਾਟ ਰੂਪ ਦੀ ਵਿਆਖਿਆ ਸੰਪੂਰਣ 'ਆਦਿ ਗ੍ਰੰਥ' ਦਾ ਇਕ ਮਾਤ੍ਰ ਵਿਸ਼ਾ ਹੈ।

17. ਗੁਰਦਾਸ ਬਾਣੀ : ਗੁਰਦਾਸ ਬਾਣੀ ਸਪੱਸ਼ਟ ਤੌਰ ਤੇ ਸਿੱਖ ਸੰਪ੍ਰਦਾਇ ਦੇ ਪ੍ਰਚਾਰ ਨਾਲ ਯੁਕਤ ਹੈ। ਫਲਸਰੂਪ, ਆਦਿ ਗ੍ਰੰਥ ਦੀ ਨਿਰਾਕਾਰ ਪ੍ਰਭੂ ਵਾਲੀ ਉਸਤਤ ਇਸ

1. ਗੁਰਮਤਿ ਨਿਰਣਯ (ਜੋਧ ਸਿੰਘ), ਪੰ : 1
2. ਮਹਿਮਾ ਨਾ ਜਾਨਹਿ ਬੇਦ। ਬ੍ਰਹਮੇ ਨਹੀਂ ਜਾਨਹਿ ਭੇਦ।
ਅਵਤਾਰ ਨਾ ਜਾਨਹਿ ਅੰਤੁ। ਪਰਮੇਸੁਰ ਪਾਰਬ੍ਰਹਮ ਬੇਅੰਤੁ।
(ਆਦਿ ਗ੍ਰੰਥ — ਰਾਮਕਲੀ ਮ: 5, ਪੰ : 894)

ਵਿਚ ਗੌਣ ਸਥਾਨ ਪ੍ਰਾਪਤ ਕਰ ਗਈ ਹੈ ਅਤੇ ਉਸਦੀ ਥਾਂ ਤੇ ਗੁਰੂ, ਸਤਿਗੁਰੂ, ਗੁਰਮਤ, ਗੁਰਬਾਣੀ, ਗੁਰਮੁਖ, ਗੁਰਸਿਖੀ, ਗੁਰਸਿਖ-ਪ੍ਰੀਤ, ਗੁਰ ਭਗਤੀ, ਗੁਰਸਿਖਾਂ ਦੀ ਰਹਿਣੀ ਬਹਿਣੀ ਆਦਿ ਵਿਸ਼ਿਆਂ ਨੇ ਪ੍ਰਧਾਨ ਸਥਾਨ ਪ੍ਰਾਪਤ ਕਰ ਲਿਆ ਹੈ। ਕਿਸੇ ਵਿਸ਼ੇਸ਼ ਸੰਪ੍ਰਦਾਇ ਦੇ ਪ੍ਰਚਾਰਕ ਦੀ ਬਾਣੀ ਵਿਚ ਜੋ ਗੁਣ ਹੁੰਦੇ ਹਨ, ਲਗਭਗ ਉਨ੍ਹਾਂ ਸਾਰਿਆਂ ਦੇ ਦਰਸ਼ਨ ਇਨ੍ਹਾਂ ਦੀ ਬਾਣੀ ਵਿਚੋਂ ਹੋ ਜਾਂਦੇ ਹਨ।

ਭਾਈ ਗੁਰਦਾਸ ਅਤੇ 'ਆਦਿ ਗ੍ਰੰਥ' ਦੇ ਪਰਮਾਤਮਾ ਵਿਚ ਕੋਈ ਵਿਸ਼ੇਸ਼ ਅੰਤਰ ਪ੍ਰਤੀਤ ਨਹੀਂ ਹੁੰਦਾ। ਇਨ੍ਹਾਂ ਦੇ ਪਰਮਾਤਮਾ ਦਾ ਅੰਤ ਵੀ ਸ਼ਿਵ, ਬ੍ਰਹਮਾ ਅਤੇ ਵਿਸ਼ਨੂੰ ਦੇ ਦਸ ਅਵਤਾਰ ਪਾ ਨਹੀਂ ਸਕੇ।[1] ਉਹ ਪਾਲਨਾ ਕਰਨ ਵਾਲਾ, ਸ੍ਰਿਸ਼ਟੀ ਦਾ ਕਰਤਾ, ਦਾਤਾ ਅਤੇ ਸਾਰੇ ਸੰਸਾਰ ਤੋਂ ਭਿੰਨ ਹੈ। ਉਸ ਦਾ ਨਾਂ, ਵਰਣ ਅਤੇ ਚਿਹਨ ਨਹੀਂ ਹਨ। ਸਭ ਥਾਂ ਹਾਜ਼ਰ ਨਾਜ਼ਰ ਹੈ।[2] ਆਪਣੇ ਆਪ ਹੋਣ ਵਾਲਾ ਹੈ।[3] ਸ਼ਿਵ ਅਤੇ ਸ਼ਕਤੀ ਦੀ ਉਸ ਨੇ ਸ੍ਰਿਸ਼ਟੀ ਕੀਤੀ ਹੈ।[4] ਪਰ ਭਾਈ ਗੁਰਦਾਸ ਦੇ ਇਸ਼ਟ-ਦੇਵ ਹਨ ਸਿੱਖ ਗੁਰੂ, ਜਿਨ੍ਹਾਂ ਦੀ ਆਪਣੀ ਅਡ ਅਵਤਾਰ ਪਰੰਪਰਾ ਹੈ ਅਤੇ ਉਹੀ ਇਸ ਸੰਸਾਰ ਦਾ ਕਰਣ ਕਾਰਣ ਹਨ।[5] ਗੁਰੂ ਨਾਨਕ ਦੀ ਮਹਾਨਤਾ ਅਤੇ ਦੂਜੇ ਧਰਮਾਂ ਦੇ ਪ੍ਰਵਰਤਕਾਂ ਉੱਤੇ ਉਨ੍ਹਾਂ ਦੀ ਸ੍ਰੇਸ਼ਟਤਾ ਪਹਿਲੀ ਵਾਰ ਵਿਚ ਹੀ ਭਾਈ ਗੁਰਦਾਸ ਨੇ ਵਿਖਾ ਦਿਤੀ ਹੈ।

ਬਾਕੀ ਗੁਰੂਆਂ ਦਾ ਵਿਸਥਾਰ ਸਹਿਤ ਵਿਵਰਣ 24ਵੀਂ ਵਾਰ ਵਿਚ ਦਿੱਤਾ ਹੈ। ਗੁਰੂਆਂ ਦੀ ਹਜ਼ੂਰੀ ਵਿਚ ਸਾਰੇ ਸਿੱਧ, ਨਾਥ ਅਤੇ ਅਵਤਾਰ ਹੱਥ ਜੋੜੀ ਖੜੇ ਹਨ।[6] ਅਤੇ ਦੇਵੀ-ਦੇਵਤਿਆਂ ਦੀ ਸੇਵਾ ਦੀ ਥਾਂ ਤੇ ਗੁਰੂ ਸੇਵਾ ਅਧਿਕ ਸੁਖਦਾਇਕ ਹੈ।[7]

ਹੋਰਨਾਂ ਸੰਪ੍ਰਦਾਵਾਂ ਦੀ ਆਲੋਚਨਾ ਉਨ੍ਹਾਂ ਦੀ ਬਾਣੀ ਵਿਚ ਥਾਂ ਥਾਂ ਤੇ ਮਿਲਦੀ ਹੈ ਪਰ ਗੁਰੂ ਅਰਜਨ ਦੇ ਵਡੇ ਭਰਾ ਪ੍ਰਿਥੀ ਚੰਦ ਦੁਆਰਾ ਗੁਰੂਆਂ ਦੇ ਸਮਾਨਾਂਤਰ ਸਥਾਪਿਤ ਸੰਪ੍ਰਦਾਇ ਦੀ ਜਿਸਨੂੰ ਭਾਈ ਗੁਰਦਾਸ ਨੇ 'ਮੀਣਾ' ਨਾਂ ਨਾਲ ਯਾਦ ਕੀਤਾ ਹੈ—ਕਠੋਰ ਆਲੋਚਨਾ ਕੀਤੀ ਹੈ। ਇੱਥੋਂ ਤਕ ਕਿ ਉਸ ਪੰਥ ਨੂੰ ਨਰਕਾਂ ਵਿਚ ਲੈ ਜਾਣ ਵਾਲਾ ਮੰਨਿਆ ਹੈ, ਜਿਵੇਂ—

1. ਵਾਰਾਂ ਭਾਈ ਗੁਰਦਾਸ ਵਾਰ 16 ਪਉੜੀ 4
2. — ਉਹੀ — ਵਾਰ 18 ਪਉੜੀ 10
3. — ਉਹੀ — ਵਾਰ 2 ਪਉੜੀ 3
4. — ਉਹੀ — ਵਾਰ 37 ਪਉੜੀ 2
5. — ਉਹੀ — ਵਾਰ 13 ਪਉੜੀ 25
6. — ਉਹੀ — ਵਾਰ 1,24 ਪਉੜੀ ਕ੍ਰਮਵਾਰ 37,8
7. — ਉਹੀ — ਵਾਰ 39 ਪਉੜੀ 21

ਨਰਕ ਪੰਥ ਹੈ ਮੀਣਿਆਂ ਮਿਲ ਨਰਕ ਨਿਬਾਹੈ ॥ 6 ॥

(ਵਾਰ 36)

ਸਾਰਾਂਸ਼ ਇਹ ਕਿ ਜਿੱਥੋਂ ਤਕ ਸਿੱਖ ਗੁਰੂਆਂ ਦੀ ਉੱਤਮਤਾ ਸਥਾਪਿਤ ਕਰਨ ਦਾ ਪ੍ਰਸ਼ਨ ਹੈ, ਉੱਥੇ ਭਾਈ ਗੁਰਦਾਸ ਦੀ ਬਾਣੀ ਵਿਚ ਪੌਰਾਣਿਕ ਸੰਪ੍ਰਦਾਇਕਤਾ ਦੇ ਦਰਸ਼ਨ ਅਵੱਸ਼ ਹੋ ਜਾਂਦੇ ਹਨ ।

18. ਦਸਮ ਗ੍ਰੰਥ : 'ਦਸਮ ਗ੍ਰੰਥ' ਵਾਸਤਵ ਵਿਚ, ਸੰਪ੍ਰਦਾਦਿ ਵਿਸ਼ੇਸ਼ ਦਾ ਗ੍ਰੰਥ ਹੈ । 'ਬਚਿਤ੍ਰ ਨਾਟਕ' ਦੇ ਆਰੰਭ ਵਿਚ ਇਸ ਨਵੀਨ ਸੰਪ੍ਰਦਾਇ ਦੀ ਘੋਸ਼ਣਾ ਕੀਤੀ ਗਈ ਹੈ—

ਮੈਂ ਆਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮੁ ਚਲਾਇ ॥ ਕਬੁਧਿ ਕਰਨ ਤੇ ਲੋਕ ਹਟਾਇ ॥ 29 ॥

(ਦਸਮ ਗ੍ਰੰਥ, ਪੰ : 57)

ਇਹ ਸੰਪ੍ਰਦਾਇ ਪੂਰਬ-ਵਰਤੀ ਸਾਰੇ ਸੰਪ੍ਰਦਾਵਾਂ—ਵੈਸ਼ਨਵ, ਸ਼ੈਵ, ਯੋਗੀ, ਸਿੱਧ, ਨਾਥ, ਇਸਲਾਮ ਆਦਿ—ਤੋਂ ਭਿੰਨ ਹੈ । ਇਸ ਦਾ ਸਪੱਸ਼ਟ ਸੰਕੇਤ 'ਬਚਿਤ ਨਾਟਕ' ਦੇ ਛੇਵੇਂ ਅਧਿਆਇ ਵਿਚ ਕਰ ਦਿੱਤਾ ਗਿਆ ਹੈ । ਹਾਂ, ਦੂਜੇ ਧਰਮਾਂ ਦੀ ਨਿਰਸਾਰਤਾ ਦਾ ਜ਼ਿਕਰ ਕਰਦੇ ਹੋਇਆਂ 'ਸ਼ਾਕਤ ਮਤ' ਦਾ ਵਰਣਨ ਨਹੀਂ ਕੀਤਾ ਗਿਆ, ਨਾ ਹੀ ਹੋਰ ਕਿਸੇ ਥਾਂ ਤੇ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਦੇਵੀ ਪ੍ਰਤਿ ਅਨਾਦਰ ਦੀ ਭਾਵਨਾ ਵਿਖਾਈ ਗਈ ਹੈ । ਹੋ ਸਕਦਾ ਹੈ ਕਵੀ ਦਾ ਦੇਵੀ ਵਲ ਝੁਕਾ ਰਿਹਾ ਹੋਵੇ, ਨਹੀਂ ਤਾਂ ਦੂਜੇ ਸੰਪ੍ਰਦਾਵਾਂ ਵਾਂਗ ਉਸ ਦਾ ਵੀ ਖੰਡਨ ਕੀਤਾ ਗਿਆ ਹੁੰਦਾ ।

ਆਮ ਕਰ ਕੇ ਸੰਪ੍ਰਦਾਇਕਤਾ ਦਾ ਇਹ ਪਹਿਲਾ ਗੁਣ ਹੈ ਕਿ ਆਪਣੇ ਸੰਪ੍ਰਦਾਇ ਦਾ ਸੰਬੰਧ ਮਹਾਨ ਸੱਤਾ ਨਾਲ ਵੱਧ ਤੋਂ ਵੱਧ ਸਥਾਪਿਤ ਕੀਤਾ ਜਾਵੇ । 'ਬਚਿਤ੍ਰ ਨਾਟਕ' ਦੇ ਕਵੀ ਨੇ ਇਸ ਨਵੀਨ ਸੰਪ੍ਰਦਾਇ ਦੇ ਮਹੱਤਵ ਨੂੰ ਅਧਿਕ ਪ੍ਰਮਾਣਿਤ ਕਰਨ ਲਈ ਆਪਣੇ ਚਰਿਤ੍ਰ-ਨਾਇਕ ਤੋਂ ਅਖਵਾਇਆ ਹੈ ਕਿ ਇਸ ਨਵੀਨ ਪੰਥ ਨੂੰ ਚਲਾਉਣ ਲਈ ਪ੍ਰਭੂ ਨੇ ਉਨ੍ਹਾਂ ਨੂੰ ਇਸ ਸੰਸਾਰ ਵਿਚ ਭੇਜਿਆ ਹੈ—

ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥
ਤਬ ਮੈਂ ਜਗਤ ਜਨਮੁ ਧਰਿ ਆਯੋ ॥
ਜਿਮ ਤਿਨ ਕਹੀ ਇਨੈ ਤਿਮ ਕਹਿ ਹੌਂ ॥
ਅਉਰ ਕਿਸੂ ਤੇ ਬੈਰੇ ਨ ਗਹਿ ਹੋਂ ॥ 31 ॥

(ਦਸਮ ਗ੍ਰੰਥ, ਪੰ : 57)

ਸੰਪ੍ਰਦਾਇਕਤਾ ਦਾ ਦੂਜਾ ਗੁਣ ਹੋਰਨਾਂ ਮਤਾਂ ਦੇ ਪ੍ਰਵਰਤਕਾਂ ਅਤੇ ਉਨ੍ਹਾਂ ਦੇ ਧਾਰਮਿਕ ਗ੍ਰੰਥਾਂ ਦਾ ਖੰਡਨ ਕਰਨਾ ਹੁੰਦਾ ਹੈ। 'ਦਸਮ ਗ੍ਰੰਥ' ਦੀਆਂ ਇਨ੍ਹਾਂ ਕ੍ਰਿਤੀਆਂ ਵਿਚ ਇਸ ਪ੍ਰਵਿਰਤੀ ਦੀ ਵੀ ਦ੍ਰਿੜ੍ਹ ਰੂਪ ਵਿਚ ਪਾਲਨਾ ਹੋਈ ਹੈ ਜਿਵੇਂ —

(1) ਮਹਾਦੇਵ ਅਚੁਤ ਕਹਵਾਯੋ ॥ ਬਿਸਨ ਆਪ ਹੀ ਕੋ ਠਹਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥ 8 ॥

(ਦਸਮ ਗ੍ਰੰਥ, ਪੰ : 55)

(2) ਬੇਦ ਕਤੇਬ ਬਿਖੈ ਹਰਿ ਨਾਹੀ ॥
ਜਾਨ ਲੇਹੁ ਹਰਿਜਨ ਮਨ ਮਾਹੀ ॥ 61 ॥

(ਦਸਮ ਗ੍ਰੰਥ, ਪੰ : 59)

ਵਿਰੋਧੀ ਜਾਂ ਦੂਜੇ ਮਤਾਂ ਨੂੰ ਮੰਨਣ ਵਾਲਿਆਂ ਦਾ ਮਾੜਾ ਅੰਤ ਵਿਖਾਉਣਾ ਸੰਪ੍ਰਦਾ-ਇਕਤਾ ਦਾ ਤੀਜਾ ਗੁਣ ਹੈ। 'ਬਚਿਤ੍ਰ ਨਾਟਕ' ਵਿਚ ਇਸ ਪ੍ਰਵਿਰਤੀ ਨੂੰ ਪ੍ਰਤੱਖ ਰੂਪ ਵਿਚ ਗ੍ਰਹਿਣ ਕੀਤਾ ਗਿਆ ਹੈ —

(1) ਜੇ ਜੇ ਅਉਰ ਧਿਆਨ ਕੋ ਧਰਹੀ ॥
ਬਹਿਸ ਬਹਿਸ ਬਾਦਨ ਤੇ ਮਰਹੀ ॥ 41 ॥

(ਦਸਮ ਗ੍ਰੰਥ, ਪੰ : 57 )

(2) ਕਾਹੇ ਕੋ ਕੂਰ ਕਰੇ ਤਪਸਾ ਇਸ ਕੀ ਕੋਊ ਕੌਡੀ ਕੇ ਕਾਮ ਨ ਐਹੈ ॥
ਤੋਹਿ ਬਚਾਇ ਸਕੈ ਕਹੁ ਕੈਸੇ ਕੈ ਆਪਨ ਘਾਵ ਬਚਾਇ ਨ ਐਹੈ ॥
ਕੋਪ ਕਰਾਲ ਕੀ ਪਾਵਕ ਕੁੰਡ ਮੈ ਆਪ ਟੰਗਿਓ ਤਿਮ ਤੋਹਿ ਟੰਗੈ ਹੈ ॥
ਚੇਤ ਰੇ ਚੇਤ ਅਜੋ ਜੀਅ ਮੈ ਜੜ ਕਾਲ ਕ੍ਰਿਪਾ ਬਿਨੁ ਕਾਮ ਨ ਐਹੈ ॥ 98 ॥

(ਦਸਮ ਗ੍ਰੰਥ, ਪੰ : 46)

ਸੰਪ੍ਰਦਾਇਕਤਾ ਦਾ ਚੌਥਾ ਗੁਣ ਹੈ—ਆਪਣੇ ਸੰਪ੍ਰਦਾਇ ਦੀ ਪੁਸ਼ਟੀ ਕਰਨੀ ਅਤੇ ਉਸਦੀ ਦੂਜਿਆਂ ਸੰਪ੍ਰਦਾਵਾਂ ਨਾਲੋਂ ਉੱਤਮਤਾ ਵਿਖਾਉਣੀ। 'ਬਚਿਤ੍ਰ ਨਾਟਕ' ਵਿਚ ਇਹ ਪ੍ਰਵਿਰਤੀ ਵੀ ਸਪੱਸ਼ਟ ਵਿਖਾਈ ਦਿੰਦੀ ਹੈ—

ਤਿਹ ਭਰੇ ਧਨ ਸੋ ਧਾਮ ॥ ਸਭ ਹੋਹ ਪੂਰਨ ਕਾਮ ॥
ਜੇ ਏਕ ਨਾਮ ਰਟੰਤ ॥ ਤੇ ਨ ਕਾਲ ਫਾਸ ਫਸੰਤ ॥ 6 ॥

('ਦਸਮ ਗ੍ਰੰਥ', ਪੰ : 611)

ਹੋਰਨਾਂ ਸੰਪ੍ਰਦਾਵਾਂ ਨਾਲੋਂ ਆਪਣੇ ਸੰਪ੍ਰਦਾਇ ਦੀ ਸ਼੍ਰੇਸ਼ਟਤਾ ਦਰਸਾਉਣ ਦੇ ਯਤਨ ਵੀ 'ਬਚਿਤ੍ਰ ਨਾਟਕ' (ਅਪਨੀ ਕਥਾ-ਅਧਿਆਇ 6) ਵਿਚ ਕੀਤੇ ਗਏ ਹਨ।

ਆਪਣੇ ਸੰਪ੍ਰਦਾਇ ਦੇ ਅਨੁਯਾਈਆਂ ਲਈ ਸ਼ੁਭ ਕਾਮਨਾ ਕਰਨਾ ਸੰਪ੍ਰਦਾਇਕਤਾ ਦਾ ਪੰਜਵਾਂ ਗੁਣ ਹੈ। 'ਬਚਿਤ੍ਰ ਨਾਟਕ' ਅਤੇ 'ਚਰਿਤ੍ਰੋਪਾਖਿਆਨ' ਵਿਚ ਇਸ ਪ੍ਰਵਿਰਤੀ ਨੂੰ ਅਪਨਾਇਆ ਗਿਆ ਹੈ, ਜਿਵੇਂ—

(1) ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥
ਤੁਮ ਸਾਹਿਬ ਮੈਂ ਦਾਸ ਤਿਹਾਰਾ ॥
ਜਾਨ ਅਪਨਾ ਮੁਝੈ ਨਿਵਾਜ ॥
ਆਪ ਕਰੋ ਹਮਰੇ ਸਭ ਕਾਜ ॥ 437 ॥ (ਦਸਮ ਗ੍ਰੰਥ, ਪੰ : 310)

(2) ਹਮਰੇ ਦੁਸਟ ਸਭੈ ਤੁਮ ਘਾਵਹੁ ॥ ਆਪ ਹਾਥ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿਖ੍ਯ ਸਭੈ ਕਰਤਾਰਾ ॥ 378 ॥
(ਦਸਮ ਗ੍ਰੰਥ, ਪੰ: 1386)

ਸੰਪ੍ਰਦਾਇਕਤਾ ਦਾ ਛੇਵਾਂ ਗੁਣ ਹੈ ਵਿਸ਼ੇਸ਼ ਇਸ਼ਟ-ਦੇਵ ਦੀ ਕਲਪਨਾ ਕਰਨਾ, ਜਿਸਦੇ ਅਧੀਨ ਸਾਰੀ ਸ੍ਰਿਸ਼ਟੀ ਦਾ ਸੰਚਾਲਨ ਹੋਵੇ। 'ਦਸਮ ਗ੍ਰੰਥ' ਵਿਚ ਇਸ ਪ੍ਰਵਿਰਤੀ ਨੂੰ ਕੁਝ ਸਾਵਧਾਨੀ ਨਾਲ ਢੂੰਡਣਾ ਹੋਵੇਗਾ, ਕਿਉਂਕਿ ਕਈ ਥਾਂਵਾਂ ਤੇ ਕੁਝ ਭ੍ਰਾਂਤੀਪੂਰਣ ਕਥਨ ਮਿਲਦੇ ਹਨ। ਜ਼ਿਆਦਾ ਤਰ ਇਹ ਭ੍ਰਾਂਤੀ 'ਮਹਾਕਾਲ' ਅਤੇ 'ਕਾਲੀ' ਸੰਬੰਧੀ ਹੈ। ਇਸ ਲਈ ਇਨ੍ਹਾਂ ਦੋਹਾਂ ਇਸ਼ਟ-ਦੇਵਾਂ ਦਾ ਅਡ ਅਡ ਵਿਵੇਚਨ ਕਰ ਲਿਆ ਜਾਵੇ ਤਾਂ ਅਨੁਚਿਤ ਨਾ ਹੋਵੇਗਾ।

19. ਮਹਾਕਾਲ : ਇਨ੍ਹਾਂ ਕ੍ਰਿਤੀਆਂ ਵਿਚ 'ਮਹਾਕਾਲ' ਬਾਰੇ ਅਨੇਕਾਂ ਉਲੇਖ ਹਨ। ਜੇ ਉਨ੍ਹਾਂ ਸਾਰਿਆਂ ਨੂੰ ਇਕਤ੍ਰ ਕੀਤਾ ਜਾਵੇ ਤਾਂ ਹੇਠ ਲਿਖੇ ਸਿੱਟੇ ਨਿਕਲਦੇ ਹਨ—

(ੳ) ਨਾਂ : 'ਮਹਾਕਾਲ' ਦੇ ਭਿੰਨ ਭਿੰਨ ਨਾਂ ਇਸ ਪ੍ਰਕਾਰ ਹਨ—

ਕਾਲ (ਪੰਨਾ 41/ਛੰਦ 26), ਗੁਰਦੇਵ (55/4), ਪਰਮੇਸ਼੍ਵਰ (46/99), ਮਹਾਕਾਲ (55/2), ਪਰਮ-ਪੁਰਖ (55/15), ਪਰਮ-ਤਤ (56/17), ਪਾਰਬ੍ਰਹਮ (56/28), ਹਰਿ (56/28), ਮਹਾਪੁਰਖ (58/45), ਪ੍ਰਭੂ (57/36), ਸਰਬਕਾਲ (73/5), ਬੇਅੰਤ (156/6), ਛਲੀਆ, ਦੀਨ ਬੰਧ (156/8), ਕਰੁਣਾ ਨਿਧਿ (156/10), ਸੰਕਟ ਹਰਨ, ਦੁਖਦਾਹਨ (156/11), ਅਜੋਨ, ਅਲਖ (156/13), ਅਭੇਖੀ, ਅਲੇਖ (156/15), ਆਦਿ-ਪੁਰਖ (157/21), ਹਰਿ ਰਾਈ (185/2), ਕਾਲ-ਪੁਰਖ (183/6), ਸ੍ਰੀ ਅਸਪਾਨ (254/863) ਮਹਾਲੋਹ (310/435), ਮੁਰਾਰ (612/20), ਗਰਬ-ਪ੍ਰਹਾਰ (613/33), ਕਰਤਾਰ (642/97) ਭਗਵਾਨ (1363/52), ਸਤਿਕਾਲ (1363/53), ਨਿਰਵੈਰ, ਨਿਰੰਕਾਰ (1366/97), ਅਸਿਧੁਜ (1375/229), ਖੜਗਕੇਤੂ (1377/247), ਕਲਿ (1380/285), ਅਸਿਕੇਤੁ (1385/367), ਆਦਿ।

(ਅ) ਸਮਰਥਤਾ : 'ਮਹਾਕਾਲ' ਦੀ ਸਮਰਥਤਾ ਬਾਰੇ ਇਸ ਪ੍ਰਕਾਰ ਦੀਆਂ ਉਕਤੀਆਂ ਮਿਲਦੀਆਂ ਹਨ—

(1) ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ ॥ ਰਚੇ ਅੰਡਜੰ ਖੰਡ ਬ੍ਰਹਮੰਡ ਏਵੰ ॥
... ... ... ॥ ਚਤੁਰ ਬੇਦ ਕਥਜੰ ਕੁਰਾਣੰ ਪੁਰਾਣੰ ॥
(ਪੰਨਾ 41/ਛੰਦ 24)

(2) ਕਈ ਮੇਟ ਡਾਰੇ ਉਸਾਰੇ ਬਨਾਏ । (41/26)

(3) ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ।
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥ (41/27)

(4) ਜਿਤੇ ਅਉਲਿਆ ਅੰਬੀਆ ਗਉਸ ਹ੍ਵੈ ਹੈਂ ।
ਸਭੈ ਕਾਲ ਕੇ ਅੰਤ ਦਾੜ੍ਹਾ ਤਲੈਂ ਹੈਂ ॥ (41/29)

(5) ਕਾਲ ਸਭਨ ਕਾ ਕਰਤ ਪਸਾਰਾ ।
ਅੰਤ ਕਾਲ ਸੋਈ ਖਾਪਨ ਹਾਰਾ ॥ (156/3)

(6) ਦਾਇਕ ਸਭੋ ਅਜਾਚੀ ਸਭ ਤੇ ॥ (157/16)

(7) ਕਈ ਕੋਟ ਇੰਦ੍ਰ ਜਿ ਪਾਨਹਾਰ ॥ (641/95)

(8). ਜਗ ਕਾਰਨ ਕਰੁਣਾ ਨਿਧਿ ਸ੍ਵਾਮੀ ॥ (1366/99)

(9) ਭਏ ਸੁੰਭ ਨੈਸੁੰਭ ਸ੍ਰੋਣੰਤ ਬੀਜੰ ।
ਤੇਊ ਕਾਲ ਕੀਨੇ ਪੁਰੇਜੇ ਪੁਰੇਜੰ ॥ (43/64)

(ੲ) ਸਰੂਪ :

(1) ਸਦਾ ਏਕ ਜੋਤਯੰ ਅਜੂਨੀ ਸਰੂਪੰ ।
ਮਹਾਦੇਵ ਦੇਵੰ ਮਹਾ ਭੂਪ ਭੂਪੰ ॥ (ਪੰਨਾ 39/ਛੰਦ 3)

(2) ਨਿਰੰਕਾਰ ਨ੍ਰਿਬਿਕਾਰ ਨਿਤਯੰ ਨਿਰਾਲੰ ।
ਨ ਬ੍ਰਿਧੰ ਬਿਸੇਖੰ ਨ ਤਰੁਨੰ ਨ ਬਾਲੰ ॥ (39/4)

(3) ਮਹਾ ਤੇਜ ਤੇਜੰ ਮਹਾਂ ਜ੍ਵਾਲ ਜ੍ਵਾਲੰ ।
ਮਹਾ ਮੰਤ੍ਰ ਮੰਤ੍ਰੰ ਮਹਾ ਕਾਲ ਕਾਲੰ ॥ (40/17)

(4) ਮਹਾ ਦਾੜ੍ਹ ਦਾੜ੍ਹੰ ਸੁ ਸੋਹੰ ਅਪਾਰੰ ॥ (40/18)

(5) ਚਤੁਰ ਬਾਂਹ ਚਾਰੰ ॥ ਨਿਜੂਟੰ ਸੁਧਾਰੰ ॥
ਗਦਾ ਪਾਸ ਸੋਹੰ ॥ ... ... (41/32)

(6) ਸੁਭੰ ਰੂਪ ਸਿਆਮੰ ॥ (41/34)

(7) ਸੁਭੰ ਜੀਭ ਜੁਆਲੰ ॥ ਸੁ ਦਾੜ੍ਹਾ ਕਰਾਲੰ ॥ (41/33)

(8) ਧਨੁਰ ਬਾਨ ਧਾਰੇ ॥ (41/37)

(9) ਮਧੋ ਮਾਨ ਮੁੰਡੰ ॥ ਸੁਭੰ ਰੁੰਡੰ ਝੁੰਡੰ ॥ (42/41)

(10) ਕ੍ਰਿਪਾਣ ਪਾਣ ਰਾਜਈ ॥ (42/50)

(11) ਮਦ ਮਤ ਕ੍ਰਿਪਾਣ ਕਰਾਲ ਧਰੰ ॥ (42/55)

(12) ਬਿਸਾਲ ਲਾਲ ਲੋਚਨੰ ॥ (44/81)

(13) ਜਿਹ ਨਾਹਿ ਪਿਤਾ ਭ੍ਰਿਤ ਤਾਤ ਮਾਤ (642/97)

(14) ਧਾਰਤ ਭਯੋ ਭੇਸ ਬਿਕਰਾਲਾ ॥ (1366/107)

(ਸ) ਦੀਖਿਆ :

ਇਹ ਛਲ ਸੌ ਮਿਸਰਹਿ ਛਲਾ ਪਾਹਨ ਦਏ ਬਹਾਇ ।
ਮਹਾਕਾਲ ਕੋ ਸਿਖ੍ਯ ਕਰਿ ਮਦਰਾ ਭਾਂਗ ਪਿਵਾਇ ॥ 125 ॥
(ਦਸਮ ਗ੍ਰੰਥ, ਪੰਨਾ 1210)

(ਹ) ਚਿੰਨ੍ਹ :

ਜਾ ਕੀ ਧੁਜਾ ਬਿਖੈ ਰਾਜਿਤ ਅਸਿ ॥ 103 ॥ (ਦ: ਗ੍ਰੰਥ, ਪੰਨਾ 1366)

(ਕ) ਨਿਵਾਸ-ਸਥਾਨ :

ਬ੍ਰਹਮਾ ਗਯੋ ਛੀਰ ਨਿਧ ਜਹਾਂ ॥ ਕਾਲ ਪੁਰਖ ਇਸਥਿਤ ਥੇ ਤਹਾ ॥
ਕਹ੍ਯੋ ਬਿਸਨ ਕਰ ਨਿਕਟ ਬੁਲਾਈ ॥ ਕ੍ਰਿਸਨ ਅਵਤਾਰ ਧਰੋ ਤੁਮ ਜਾਈ ॥2॥
(ਦਸਮ ਗ੍ਰੰਥ, ਪੰਨਾ 254)

20. ਕਾਲੀ : 'ਕਾਲੀ' ਦੇ ਸੰਬੰਧ ਵਿਚ ਵੀ ਬਹੁਤ ਸਾਰੇ ਕਥਨ ਦਸਮ ਗ੍ਰੰਥ ਦੀਆਂ ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਮਿਲਦੇ ਹਨ । ਇਨ੍ਹਾਂ ਸਾਰਿਆਂ ਦਾ ਸਾਰਾਂਸ਼ ਇੰਜ ਦਿਤਾ ਜਾ ਸਕਦਾ ਹੈ—

(ੳ) **ਨਾਂ** : ਚੰਡੀ (ਪੰਨਾ 76/ਛੰਦ 24), ਸਿਵਾ (99/231), ਚੰਡਿਕਾ (74/2), ਚੰਡ (255/5), ਦੁਰਗਾ (117/240), ਖੜਗਪਾਣੀ, ਕਾਲਕਾ (117/243), ਚਤੁਰਬਾਹੀ, ਅਸਟ ਬਾਹਾ (117/245), ਕਪਾਲੀ, ਭਦ੍ਰਕਾਲੀ (117/247), ਭਵਾਨੀ (117/249), ਬਾਣ ਪਾਣੀ (118/252), ਬ੍ਰਾਹਮੀ, ਬੈਸਨਵੀ, ਬਾਸਵੀ, ਈਸ੍ਰਰੀ, ਕਾਰਤ ਕਿਆਨੀ, ਅੰਬਕਾ, ਮੁੰਡਮਾਲੀ (309/430), ਭਗਵਤ (310/440) ਅਸਪਾਣੰ (673/50), ਭੈਰਵੀ, ਜਾਲਪਾ (675/69), ਸਸਤ੍ਰਣੀ, ਅਸਤ੍ਰਣੀ, ਸੂਲਨੀ ਸਾਸਣੀ, (675/72), ਖੜਗਧਾਰਾ, ਬਾਢਵਾਰੀ (809/1), ਗਰੀਬ-ਨਿਵਾਜ (813/47), ਜਗਮਾਤ (98/227), ਆਦਿ ।

(ਅ) ਸਮਰਥਤਾ :

(1) ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ।
ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ।
(ਪੰਨਾ 74/ਛੰਦ 4)

(2) ਪ੍ਰਿਥਵੀ ਭੂਮ ਆਕਾਸ ਤੈ ਹੀ ਕੀਆ ਹੈ ॥ (309/421)

(3) ਤੁਹੀ ਤੇਜ ਆਕਾਸ ਥੰਭੇ ਮ੍ਹੀ ਹੈ ॥ (309/422)

(4) ਤੁਹੀ ਦੇਵ ਤੂੰ ਦੈਤ ਤੈ ਜਛ ਉਪਾਏ।
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ ॥ (809/3)

(5) ਤੁਮੀ ਸੁੰਭ ਨੈਸੁੰਭ ਦਾਨੋ ਸੰਘਾਰੇ ॥ (809/4)

(6) ਤੁਮੀ ਸੇਸ ਕੀ ਆਪੁ ਸੇਜਜਾ ਬਨਾਈ ॥
ਤੁਹੀ ਸਰੀ ਬਾਹਨੀ ਕੈ ਕਹਾਈ ॥ (809/8)

(7) ਤੁਮੀ ਦਾੜ੍ਹ ਪੈ ਭੂਮਿ ਕੋ ਭਾਰ ਧਾਰਯੋ ॥ (809/5)

(8) ਤੁਮੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ।
ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਖਪਾਯੋ ॥
ਤੁਹੀ ਜਾਲਪਾ ਕਾਲਕਾ ਕੈ ਬਖਾਨੀ ॥ (809/6)

(ੲ) ਸਰੂਪ :

(1) ਨਮੋ ਸਿੰਘ ਬਾਹੀ ਨਮੋ ਦਾੜ ਗਾੜੈ ॥ (ਪੰਨਾ 116/ਛੰਦ 234)

(2) ਨਮੋ ਰੂਪ ਕਾਲੀ ਕਪਾਲੀ ਅਨੰਦੀ ॥ (116/239)

(3) ਨਮੋ ਚਤੁਰ ਬਾਹੀ ਨਮੋ ਅਸਟ ਬਾਹਾ ॥ (117/245)

(4) ਨਮੋ ਦੀਰਘ ਦਾੜਾ ਨਮੋ ਸਿਆਮ ਬਰਣੀ ॥ (117/248)

(5) ਅਰੂਪੰ ਅਨੂਪੰ ਅਨਾਮੰ ਅਠਾਮੰ ॥ (118/251)

(6) ਜਯੰਤੀ ਤੁਹੀ ਮੰਗਲਾ ਰੂਪ ਕਾਲੀ।
ਕਪਾਲਨਿ ਤੁਹੀ ਹੈ ਤੁਹਿ ਭਦ੍ਰ ਕਾਲੀ।
ਦ੍ਰੁਗਾ ਤੂੰ ਛਿਮਾ ਤੂੰ ਸਿਵਾ ਰੂਪ ਤੇਰੋ ॥ (810/12)

(7) ਮੁੰਡ ਕੀ ਮਾਲ ਦਿਸਾਨ ਕੇ ਅੰਬਰ ਬਾਮ ਕਰਯੋ ਗਲ ਮੈਂ ਅਸਿ ਭਾਰੋ।
ਲੋਚਨ ਲਾਲ ਕਰਾਲ ਦਿਪੈ ਦੋਊ ਭਾਲ ਬਿਰਾਜਤ ਹੈ ਅਨਿਯਾਰੋ।
ਛੂਟੇ ਹੈ ਬਾਲ, ਮਹਾ ਬਿਕਰਾਲ ਬਿਸਾਲ ਲਸੈ ਰਦ ਪੰਤਿ ਉਜਯਾਰੇ।
ਛਾਡਤ ਜ੍ਵਾਲ ਲਏ ਕਰ ਬ੍ਯਾਲ ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ ॥
(810/17)

21. ਪਰਸਪਰ ਸੰਬੰਧ : ਇਸ ਵਿਵਰਣ ਤੋਂ ਸਪੱਸ਼ਟ ਹੈ ਕਿ 'ਮਹਾਕਾਲ' ਅਤੇ 'ਕਾਲੀ' ਦੋਵੇਂ ਦਿਵੈ-ਸ਼ਕਤੀਆਂ ਨਾਲ ਵਿਭੂਸ਼ਿਤ ਹਨ । ਇਨ੍ਹਾਂ ਦਾ ਸਰੂਪ ਸ਼ਲਿਸ਼ਟ ਹੈ, ਇਹ ਨਿਰਗੁਣ ਵੀ ਹਨ ਅਤੇ ਸਗੁਣ ਵੀ । ਕਈ ਇਕ ਪ੍ਰਸੰਗਾਂ ਵਿਚ ਤਾਂ ਇਨ੍ਹਾਂ ਦੋਹਾਂ ਇਸ਼ਟ-ਦੇਵਾਂ ਦੀ ਇਕੱਠੀ ਹੀ ਵਰਤੋਂ ਹੋਈ ਹੈ । ਇਸ ਲਈ ਇਨ੍ਹਾਂ ਦੋਹਾਂ ਦੇ ਪਰਸਪਰ ਸੰਬੰਧ ਬਾਰੇ ਨਿਰਣਾ ਕਰ ਲੈਣਾ ਵੀ ਅਨੁਚਿਤ ਨਹੀਂ ਹੋਵੇਗਾ—

(1) 'ਚਰਿਤ੍ਰੋਪਾਖਿਆਨ' ਦੇ ਪਹਿਲੇ ਚਰਿਤ੍ਰ (ਦੇਵੀ-ਉਸਤਤਿ) ਵਿਚ 'ਕਾਲ' ਨੂੰ ਹੀ 'ਕਾਲੀ' ਦਾ ਪ੍ਰਤਿਪਾਲਕ ਦਸਿਆ ਗਿਆ ਹੈ—

ਛਾਡਤ ਜ੍ਵਾਲ ਲਏ ਕਰ ਬਜ੍ਰਾਲ ਸੁਕਾਲ ਸਦਾ ਪ੍ਰਤਿਪਾਲ ਤਿਹਾਰੋ ॥ 17 ॥
(ਦਸਮ ਗ੍ਰੰਥ, ਪੰਨਾ 810)

(2) 'ਚਰਿਤ੍ਰੋਪਾਖਿਆਨ' ਦੇ ਅੰਤਲੇ ਚਰਿਤ੍ਰ (405) ਵਿਚ 'ਮਹਾਕਾਲ' 'ਕਾਲੀ' ਨੂੰ ਵੈਰੀ-ਸੈਨਾ ਨੂੰ ਭਖਣ ਲਈ ਆਗਿਆ ਦਿੰਦੇ ਹਨ—

ਆਗਿਆ ਬਹੁਰਿ ਕਾਲਿ ਕਹ ਦੇਈ ।
ਸਤ੍ਰ ਸੈਨ ਭਛਨ ਕਰਿ ਗਈ ॥ 364 ॥ (ਦ: ਗ੍ਰੰਥ, ਪੰਨਾ 1385)

ਉਕਤ ਦੋਹਾਂ ਪ੍ਰਸੰਗਾਂ ਵਿਚ ਇਨ੍ਹਾਂ ਇਸ਼ਟ-ਦੇਵਾਂ ਦਾ ਬਹੁਤ ਨਿੱਘਾ ਪਰਸਪਰ ਸੰਬੰਧ ਹੈ, ਪਰ 'ਕਾਲੀ' ਹੈ 'ਮਹਾਕਾਲ' ਦੇ ਅਧੀਨ । ਹੁਣ ਅਜਿਹੇ ਪ੍ਰਸੰਗਾਂ ਦੀ ਪਰਖ ਕਰਾਂਗੇ, ਜਿਥੇ ਇਨ੍ਹਾਂ ਦੋਹਾਂ ਵਿਚ ਕਿਸੇ ਪ੍ਰਕਾਰ ਦਾ ਕੋਈ ਅੰਤਰ ਪ੍ਰਤੀਤ ਨਹੀਂ ਹੁੰਦਾ—

(1) 'ਚਰਿਤ੍ਰੋਪਾਖਿਆਨ' ਦੇ ਪਹਿਲੇ ਚਰਿਤ੍ਰ ਵਿਚ ਉਸਤਤ ਦੇਵੀ ਦੀ ਹੋ ਰਹੀ ਹੈ ਅਤੇ ਵਿਚ ਵਿਚ 'ਕਾਲ' ਦਾ ਵੀ ਜ਼ਿਕਰ ਹੋਇਆ ਹੈ—

ਜਬ ਹੀ ਕਰ ਕਾਲ ਕ੍ਰਿਪਾਨ ਗਹੀ ॥
ਨਹਿ ਮੋਤੇ ਪ੍ਰਭਾ ਤਿਹ ਜਾਤ ਕਹੀ ॥ 26 ।
ਕੁਪਿ ਕਾਲਿ ਕ੍ਰਿਪਾਨ ਕਰੰ ਗਹਿ ਕੈ ।
ਦਲ ਦੈਤਨ ਬੀਚ ਪਰੀ ਕਹਿ ਕੈ ॥ 27 ॥ (ਦਸਮ ਗ੍ਰੰਥ, ਪੰਨਾ 811)

(2) 'ਚਰਿਤ੍ਰੋਪਾਖਿਆਨ' ਦੇ ਅੰਤਲੇ ਚਰਿਤ੍ਰ (405) ਵਿਚ ਦੂਲਹ ਦੇਵੀ ਨੂੰ ਵਰ 'ਕਾਲਿਕਾ' ਦਿੰਦੀ ਹੈ (ਛੰਦ 31) ਪਰ ਅਸੁਰਾਂ ਦੇ ਵਧ ਜਾਣ ਤੇ ਉਹ ਸਿਮਰਨ 'ਕਾਲ' ਦਾ ਕਰਦੀ ਹੈ (ਛੰਦ 52) । ਇਸੇ ਪ੍ਰਸੰਗ ਵਿਚ ਇਕ ਹੀ ਛੰਦ (77) ਵਿਚ 'ਕਾਲ' ਅਤੇ 'ਕਾਲੀ' ਦੋਵੇਂ ਨਾਂ ਇਕੱਠੇ ਵੀ ਵਰਤੇ ਗਏ ਹਨ । ਛੰਦ ਅੰਕ 126 ਵਿਚ ਜੇ 'ਮਹਾਕਾਲ' ਦਾ ਜ਼ਿਕਰ ਹੋਇਆ ਹੈ ਤਾਂ ਛੰਦ ਅੰਕ 132 ਵਿਚ ਪਹੁੰਚ ਕੇ ਉਸੇ ਪ੍ਰਸੰਗ ਦਾ ਸੰਬੰਧ 'ਕਾਲੀ' ਨਾਲ

ਜੋੜ ਦਿਤਾ ਗਿਆ ਹੈ। ਅੰਤ ਵਿਚ ਤਾਂ ਕਵੀ ਗ੍ਰੰਥ ਦੇ ਨਿਰਵਿਘਨ ਸੰਪੂਰਣ ਹੋਣ ਉਤੇ ਦੋਹਾਂ ਦਾ ਧੰਨਵਾਦ ਕਰਦਾ ਹੈ—

(ੳ) ਕ੍ਰਿਪਾ ਕਰੀ ਹਮ ਪਰ **ਜਗਮਾਤਾ** ॥ ਗ੍ਰੰਥ ਕਰਾ ਪੂਰਨ ਸੁਭਰਾਤਾ ॥
ਕਿਲ ਬਿਖ ਸਕਲ ਦੇਹ ਕੋ ਹਰਤਾ ॥ ਦੁਸਟ ਦੋਖਿਯਨ ਕੋ ਛੈ ਕਰਤਾ ॥ 402 ॥

(ਅ) **ਸ੍ਰੀ ਅਸਿਧੁਜ** ਜਬ ਭਏ ਦਇਆਲਾ ॥ ਪੂਰਨ ਕਰਾ ਗ੍ਰੰਥ ਤਤਕਾਲਾ ॥
ਮਨ ਬਾਂਛਤ ਫਲ ਪਾਵੈ ਸੋਈ ॥ ਦੂਖ ਨ ਤਿਸੈ ਬਿਆਪਤ ਕੋਈ ॥ 403 ॥

(3) ਕ੍ਰਿਸ਼ਨਾਵਤਾਰ' ਦੇ 'ਰਾਸ ਮੰਡਲ' ਪ੍ਰਸੰਗ ਦੇ ਮੰਗਲ ਵਿਚ 'ਦੇਵੀ ਜੂ ਕੀ ਉਸਤਤਿ' (ਛੰਦ ਅੰਕ 421—440) ਹੋਈ ਹੈ, ਪਰ ਇਸ ਪ੍ਰਸੰਗ ਵਿਚ ਮਹਾਕਾਲ, ਮਹਾਲੋਹ ਆਦਿ ਦੀ ਵੀ ਉਸਤਤ ਕੀਤੀ ਗਈ ਹੈ (ਛੰਦ ਅੰਕ 435)।

(4) 'ਪਾਰਸਨਾਥ' ਅਵਤਾਰ ਦੇ ਪ੍ਰਸੰਗ (ਛੰਦ ਅੰਕ 75 – 85) ਵਿਚ ਵੀ ਇਨ੍ਹਾਂ ਦੋਹਾਂ ਦੀ ਉਸਤਤ ਮਿਲਵੇਂ ਰੂਪ ਵਿਚ ਹੋਈ ਹੈ।

(5) 'ਬ੍ਰਹਮਾਵਤਾਰ' ਦੇ ਬਾਲਮੀਕ ਅਵਤਾਰ ਪ੍ਰਸੰਗ ਵਿਚ 'ਕਾਲ' ਅਤੇ 'ਕਾਲਿਕਾ' ਦਾ ਮਿਲਵਾਂ-ਜੁਲਵਾਂ ਸਰੂਪ ਚਿਤਰਿਆ ਗਿਆ ਹੈ।

22. ਇਸ ਵਿਚਾਰ ਤੋਂ ਸਪੱਸ਼ਟ ਹੈ ਕਿ 'ਕਾਲੀ' ਅਸਲ ਵਿਚ 'ਮਹਾਕਾਲ' ਦਾ ਅਭਿੰਨ ਰੂਪ ਹੈ ਅਤੇ ਉਸੇ ਦੀ ਹੀ ਸ਼ਕਤੀ ਹੈ। ਸ਼ਿਵ ਪੁਰਾਣ (ਸ਼ਤ ਰੁਦ੍ਰ ਸੰਹਿਤਾ/17ਵਾਂ ਅਧਿਆਇ) ਵਿਚ ਮਹਾਕਾਲ ਨੂੰ ਸ਼ਿਵ ਜੀ ਦਾ ਪ੍ਰਥਮ ਅਵਤਾਰ ਦਸਿਆ ਗਿਆ ਹੈ ਅਤੇ 'ਮਹਾਕਾਲੀ' ਇਸੇ ਦੀ ਹੀ ਸ਼ਕਤੀ ਜਾਂ ਵਿਦਿਆ ਹੈ। ਇਹ ਦੋਵੇਂ ਭਗਤਾਂ ਨੂੰ ਭੁਗਤੀ-ਮੁਕਤੀ ਪ੍ਰਦਾਨ ਕਰਨ ਵਾਲੇ ਹਨ ਅਤੇ ਉਨ੍ਹਾਂ ਦੀਆ ਅਭਿਲਾਸ਼ਾਵਾਂ ਨੂੰ ਵੀ ਪੂਰਣ ਕਰਦੇ ਹਨ।[1] ਪਰ ਇਸ ਪ੍ਰਸੰਗ ਵਿਚ ਦੋਵੇਂ ਸੁਤੰਤਰ ਰੂਪ ਵਿਚ ਚਿਤਰੇ ਗਏ ਹਨ। ਸ਼ਿਵ ਆਦਿ ਨਾਲ ਇਨ੍ਹਾਂ ਦਾ ਕੋਈ ਸੰਬੰਧ ਨਹੀਂ, ਸਗੋਂ ਉਸ ਤੋਂ ਸ੍ਰੇਸ਼ਠ ਹਨ। ਇਨ੍ਹਾਂ ਦੋਹਾਂ ਦਾ ਰੂਪ ਵੀ ਕ੍ਰੂਰ ਅਤੇ ਭਿਆਨਕ ਹੈ। ਇਹ ਰੂਪ ਸ਼ਿਵ ਦੇ 'ਕਪਾਲਿਨ' ਰੂਪ ਨਾਲ ਬਹੁਤ ਸਮਾਨਤਾ ਰਖਦਾ ਹੈ। ਇਸ ਰੂਪ ਵਿਚ ਸ਼ਿਵ ਜੀ ਦੀ ਆਕ੍ਰਤੀ ਭਿਆਨਕ ਹੈ। ... ... ਉਨ੍ਹਾਂ ਦੀ ਜੀਭ ਤੇ ਦੰਦ ਬਾਹਰ ਨਿਕਲੇ ਹੋਏ ਹਨ ਅਤੇ ਉਹ ਸਭ ਪ੍ਰਕਾਰ ਤੋਂ 'ਭੀਸ਼ਣ' ਹਨ। ਉਹ ਬਿਲਕੁਲ ਬਸਤ੍ਰ-ਹੀਨ ਹਨ ਅਤੇ ਇਸੇ ਕਰਕੇ ਉਨ੍ਹਾਂ ਨੂੰ 'ਦਿਗੰਬਰ' ਦੀ ਉਪਾਧੀ ਵੀ ਮਿਲੀ

1. शृण्वथो गिरिशस्याद्यावतारान् दशसंख्यकान् ॥
महाकाल मुखान् भक्तयोपासनाकाण्ड सेवितान् ॥ १ ॥
तत्राधो हि हमाकालो भुक्तिमुक्ति प्रदस्तान् ।
शक्तिस्तत्र महाकाली भक्तेप्सितफलप्रदा ॥ २ ॥

ਹੈ। ... ... ਉਨ੍ਹਾਂ ਦੇ ਗਲ ਵਿਚ ਨਰਮੁੰਡ ਦੀ ਮਾਲਾ ਹੈ। ... ... ਸ਼ਮਸ਼ਾਨ ਉਨ੍ਹਾਂ ਦੀ ਪ੍ਰਿਯ ਭੂਮੀ ਹੈ।"[1] ਡਾ: ਯਦੂ ਵੰਸ਼ੀ ਨੇ 'ਕਾਲੀ ਤੰਤ੍ਰ' ਵਿਚ ਚਿਤਰਿਤ ਦੇਵੀ ਦੇ ਰੂਪ ਨੂੰ ਸ਼ਿਵ ਦੇ 'ਕਪਾਲਿਨ' ਰੂਪ ਜਿਹਾ ਹੀ ਮੰਨਿਆ ਹੈ। ਦੇਵੀ ਦਾ "ਮੁਖ ਕਰਾਲ ਹੈ, ਕੇਸ ਖਿੰਡੇ ਹੋਏ ਹਨ, ਉਹ ਕਪਾਲਾਂ ਦੀ ਮਾਲਾ ਨਾਲ ਸਜੀ ਹੋਈ ਹੈ ਅਤੇ ਹਥ ਵਿਚ ਸਦਿ-ਛਿੰਨ ਨਰ ਮੁੰਡ ਲਿਤੇ ਹੋਏ ਹਨ। ਉਹ ਕ੍ਰਿਸ਼ਨਵਰਣਾ (ਕਾਲੇ ਰੰਗ ਵਾਲੀ) ਹੈ, ਦਿਗੰਬਰੀ ਹੈ ਅਤੇ ਸ਼ਮਸ਼ਾਨ ਭੂਮੀ ਵਿਚ ਕਿਹਾਰ ਕਰਦੀ ਹੈ"।[2] ਦਸਮ ਗ੍ਰੰਥ ਵਿਚ ਚਿਤਰਿਆ 'ਕਾਲੀ' ਦਾ ਜੋ ਸਰੂਪ ਉਪਰ ਦਰਸਾਇਆ ਜਾ ਚੁਕਾ ਹੈ, 'ਕਾਲੀ ਤੰਤ੍ਰ' ਦੇ ਦੇਵੀ-ਸਰੂਪ ਨਾਲ ਬਹੁਤ ਮੇਲ ਖਾਂਦਾ ਹੈ।

23. ਸਾਰਾਂਸ਼ ਇਹ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੀ ਸੰਪ੍ਰਦਾਇਕਤਾ ਸੰਬੰਧੀ ਪ੍ਰਵਿਰਤੀ ਪੁਰਾਣਾਂ ਦੇ ਅਧਿਕ ਅਨੁਕੂਲ ਹੈ। 'ਆਦਿ ਗ੍ਰੰਥ' ਦੇ ਨਿਰ-ਸੰਪ੍ਰਦਾਇਕ ਰੂਪ ਨਾਲ ਇਸ ਦਾ ਕੋਈ ਮੇਲ ਨਹੀਂ। ਆਦਿ ਗ੍ਰੰਥ ਦਾ ਸੰਪਾਦਨ ਸਰਬ ਮਨੁੱਖਤਾ ਦੇ ਕਲਿਆਣ ਦੀ ਹਮਾਇਤ ਲਈ ਹੋਇਆ ਸੀ, ਸੰਪ੍ਰਦਾਇ ਵਿਸ਼ੇਸ਼ ਲਈ ਨਹੀਂ। ਭਾਈ ਗੁਰਦਾਸ ਦੀ ਬਾਣੀ ਚੂੰਕਿ ਇਕ ਪ੍ਰਚਾਰਕ ਅਤੇ ਸਿੱਖ ਸੰਪ੍ਰਦਾਇ ਦੇ ਪ੍ਰਵਕਤਾ ਦੀ ਬਾਣੀ ਸੀ ਇਸ ਲਈ ਉਹ ਦਸਮ ਗ੍ਰੰਥ ਦੀ ਇਸ ਪ੍ਰਵਿਰਤੀ ਤੋਂ ਵਖਰੀ ਨਹੀਂ, ਪਰ ਇਸ਼ਟ-ਦੇਵ ਸੰਬੰਧੀ ਕਲਪਨਾ ਦੋਹਾਂ ਦੀ ਭਿੰਨ ਹੈ।

## (5) ਸਮਨਵੈ ਭਾਵਨਾ

24. ਪੁਰਾਣ : ਸੰਪ੍ਰਦਾਇਕਤਾ ਦੇ ਸਮਾਨਾਂਤਰ ਪੁਰਾਣਾਂ ਵਿਚ ਚਲਣ ਵਾਲੀ ਇਕ ਹੋਰ ਪ੍ਰਵਿਰਤੀ ਹੈ—ਸਮਨਵੈ ਭਾਵਨਾ ਦੀ। ਸਾਰੇ ਪੁਰਾਣਾਂ ਵਿਚ ਜਿੱਥੇ ਸੰਪ੍ਰਦਾਇ ਵਿਸ਼ੇਸ਼ ਦੇ ਇਸ਼ਟਦੇਵ ਨੂੰ ਸਰਬੋਤਮ ਸਿੱਧ ਕਰਨ ਉੱਤੇ ਜ਼ੋਰ ਹੈ, ਉਥੇ ਦੂਜੇ ਇਸ਼ਟਦੇਵਾਂ ਪ੍ਰਤਿ ਤਿਆਗ ਦੀ ਭਾਵਨਾ ਨਹੀਂ ਹੈ। ਅਸਲ ਵਿਚ, ਹਰ ਪੁਰਾਣ ਵਿਚ ਪੂਜਜ ਦੇਵ ਨਾਲ ਹੋਰਨਾਂ ਦੇਵੀ-ਦੇਵਤਿਆਂ ਅਤੇ ਪਾਤਰਾਂ ਦਾ ਸੰਬੰਧ ਕਿਸੇ ਨਾ ਕਿਸੇ ਰੂਪ ਵਿਚ ਸਥਾਪਿਤ ਕਰਨ ਦਾ ਯਤਨ ਅਵੱਸ਼ ਕੀਤਾ ਗਿਆ ਹੈ। ਸਾਰੀ ਦੇਵ-ਮੰਡਲੀ ਸਭ ਪੁਰਾਣਾਂ ਵਿਚ ਸਵੀਕ੍ਰਿਤ ਹੈ।

25. ਆਦਿ ਗ੍ਰੰਥ : ਆਦਿ ਗ੍ਰੰਥ ਵਿਚ ਸਮਨਵੈ ਦੀ ਪ੍ਰਵਿਰਤੀ ਭਿੰਨ ਢੰਗ ਵਿਚ ਰਹੀ ਹੈ। ਨਿਰਾਕਾਰ ਪ੍ਰਭੂ ਦੀ ਉਸਤਤ ਸੰਬੰਧੀ ਗੁਰੂਆਂ ਤੋਂ ਭਿੰਨ ਸੰਤਾਂ, ਭਗਤਾਂ ਦੀਆਂ ਬਾਣੀਆਂ ਵੀ ਇਸ ਵਿਚ ਪ੍ਰਵਾਨ ਹਨ। ਬਾਣੀ ਨੂੰ ਇਕੱਠਿਆਂ ਕਰਨ ਵੇਲੇ ਕੋਈ ਸੰਪ੍ਰਦਾਇਕ ਦ੍ਰਿਸ਼ਟੀਕੋਣ ਸਾਹਮਣੇ ਨਹੀਂ ਰਖਿਆ ਗਿਆ। ਇਸ ਬਾਣੀ ਵਿਚ ਏਕਤਾ ਦਾ

1. ਸ਼ੈਵ ਮਤ (ਯਦੂ ਵੰਸ਼ੀ), ਪੰਨਾ 107
2. ਸ਼ੈਵ ਮਤ (ਯਦੂ ਵੰਸ਼ੀ), ਪੰਨਾ 120

Cf. In Rag Majh & Asa - Hindus and Islam equally criticised!



ਸੰਦੇਸ਼ ਹੈ। 'ਮਾਝ' ਅਤੇ 'ਆਸਾ' ਰਾਗਾਂ ਦੀਆਂ ਵਾਰਾਂ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੇ ਧਾਰਮਿਕ ਦੋਸ਼ਾਂ ਦੀ ਸਮਾਨ ਰੂਪ ਵਿਚ ਆਲੋਚਨਾ ਕੀਤੀ ਗਈ ਹੈ। ਸੰਕੀਰਣ ਵਿਚਾਰਾਂ ਲਈ 'ਆਦਿ ਗ੍ਰੰਥ' ਵਿਚ ਕੋਈ ਥਾਂ ਨਹੀਂ।

26. ਗੁਰਦਾਸ ਬਾਣੀ : ਭਾਈ ਗੁਰਦਾਸ ਦੀ ਬਾਣੀ ਦੇ ਪੂਜ੍ਯ ਦੇਵ ਹਨ ਸਿੱਖ ਗੁਰੂ। ਫਲਸਰੂਪ, ਉਨ੍ਹਾਂ ਦੀ ਪ੍ਰਤਿਸ਼ਠਾ ਭਾਈ ਗੁਰਦਾਸ ਨੇ ਆਪਣੀ ਬਾਣੀ ਵਿਚ ਸਥਾਪਿਤ ਕੀਤੀ ਹੈ। ਦੂਜੇ ਦੇਵੀ-ਦੇਵਤਿਆਂ ਅਤੇ ਅਵਤਾਰਾਂ ਨੂੰ ਗੁਰੂਆਂ ਦੇ ਤੁਲ ਨਹੀਂ ਮੰਨਿਆ ਗਿਆ। ਉਨ੍ਹਾਂ ਦੇ ਗੁਰੂ ਨਾਨਕ ਜੀ ਤਾਂ ਪੂਰਨ ਬ੍ਰਹਮ ਹਨ—

> ਅਬਿਗਤਿ ਅਲਖ ਅਭੇਵ, ਅਗਮ ਅਪਾਰ ਅਨੰਤ ਗੁਰ ॥
> ਸਤਿਗੁਰ ਨਾਨਕ ਦੇਵ, ਪਾਰਬ੍ਰਹਮ ਪੂਰਨ ਬ੍ਰਹਮ ॥ 4 ॥[1]

ਉਂਜ ਭਾਈ ਗੁਰਦਾਸ ਦੀ ਬਾਣੀ ਵਿਚ ਕਈ ਥਾਂਵਾਂ ਤੇ ਪੌਰਾਣਿਕ ਕਥਾਵਾਂ ਦਾ ਵਰਣਨ ਮਿਲਦਾ ਹੈ, ਪਰ ਉਸਨੂੰ ਅਸੀਂ ਪੌਰਾਣਿਕ ਵਾਤਾਵਰਣ ਨਹੀਂ ਕਹਿ ਸਕਦੇ। ਪ੍ਰਥਮ ਵਾਰ ਵਿਚ, ਜ਼ਰੂਰ ਹੀ ਉਨ੍ਹਾਂ ਨੇ ਪੌਰਾਣਿਕ ਵਾਤਾਵਰਣ ਦਾ ਨਿਰਮਾਣ ਕੀਤਾ ਹੈ ਜਿਸ ਵਿਚ ਸ੍ਰਿਸ਼ਟੀ ਦੀ ਉਤਪੱਤੀ ਤੋਂ ਲੈ ਕੇ ਸਾਰੇ ਅਵਤਾਰਾਂ, ਮੱਤਾਂ, ਸਿੱਧਾਂਤਾਂ ਦਾ ਜ਼ਿਕਰ ਕਰ ਦਿੱਤਾ ਗਿਆ ਹੈ। ਤਾਂ ਵੀ ਪੁਰਾਣਾਂ ਦੀ ਵਾਸਤਵਿਕ ਸਮਨਵੈ ਭਾਵਨਾ ਦਾ ਇਥੇ ਅਭਾਵ ਹੀ ਕਿਹਾ ਜਾਵੇਗਾ।

27. 'ਦਸਮ ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਸਮਨਵੈ ਭਾਵਨਾ ਦੇ ਕਈ ਰੂਪਾਂ ਵਿਚ ਦਰਸ਼ਨ ਹੁੰਦੇ ਹਨ ਜਿਸ ਦਾ ਵਿਵਰਣ ਇਸ ਪ੍ਰਕਾਰ ਹੈ—

(1) ਇਨ੍ਹਾਂ ਕ੍ਰਿਤੀਆਂ ਵਿਚ ਮਹਾਕਾਲ ਅਤੇ ਕਲਿਕਾ ਇਸ਼ਟ-ਦੇਵਾਂ ਦੇ ਰੂਪ ਵਿਚ ਪ੍ਰਤਿਸ਼ਠਿਤ ਹਨ ਅਤੇ ਹੋਰ ਦੇਵਤੇ ਇਸ਼ਟ-ਦੇਵ ਨਹੀਂ ਹਨ, ਪਰ ਉਨ੍ਹਾਂ ਨਾਲ ਸੰਬੰਧਿਤ ਪ੍ਰਸੰਗਾਂ ਦਾ ਵਰਣਨ ਤਲੀਨਤਾ ਪੂਰਵਕ ਕੀਤਾ ਗਿਆ ਹੈ। ਸ਼ਿਵ, ਵਿਸ਼ਨੂੰ, ਬ੍ਰਹਮਾ, ਇੰਦਰ, ਸੂਰਜ ਆਦਿ ਸਾਰੀ ਦੇਵ-ਮੰਡਲੀ ਇਥੇ ਪ੍ਰਵਾਨ ਹੈ।

(2) ਲਗ ਭਗ ਸਾਰੀਆਂ ਪੌਰਾਣਿਕ ਕਥਾਵਾਂ ਦਾ ਵਰਣਨ ਇਨ੍ਹਾਂ ਕ੍ਰਿਤੀਆਂ ਵਿਚ ਦਿੱਤਾ ਮਿਲਦਾ ਹੈ, ਜੋ ਕਥਾਵਾਂ ਪ੍ਰਤੱਖ ਰੂਪ ਵਿਚ ਨਹੀਂ ਦਿੱਤੀਆਂ ਜਾ

1. ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯੇ ਸਟੀਕ, ਪੰ : 2

ਸਕੀਆਂ, ਉਨ੍ਹਾਂ ਦਾ ਸੰਕੇਤਾਂ[1] ਜਾਂ ਅਲੰਕਾਰਾਂ[2] ਦੁਆਰਾ ਵਰਣਨ ਕਰ ਦਿੱਤਾ ਗਿਆ ਹੈ। ਕੋਈ ਪ੍ਰਸੰਗ ਵੀ ਇਨ੍ਹਾਂ ਕਵੀਆਂ ਨੂੰ ਅਸਵੀਕ੍ਰਿਤ ਨਹੀਂ ਹੈ।

(3) 'ਚੌਬੀਸ ਅਵਤਾਰ' ਪ੍ਰਸੰਗ ਵਿਚ ਵਿਸ਼ਨੂੰ, ਸ਼ਿਵ ਅਤੇ ਬ੍ਰਹਮਾ – ਇਨ੍ਹਾਂ ਭਿੰਨ ਭਿੰਨ ਉਪਾਸਨਾ-ਦੇਵਾਂ ਦਾ ਰਲਿਆ ਮਿਲਿਆ ਰੂਪ ਪੇਸ਼ ਕੀਤਾ ਗਿਆ ਹੈ ਅਤੇ ਵਿਆਸ ਨੂੰ ਬ੍ਰਹਮਾ ਦਾ ਅਤੇ ਦੱਤਾਤ੍ਰੇਯ ਨੂੰ ਰੁਦ੍ਰ ਦਾ ਅਵਤਾਰ ਮੰਨ ਕੇ ਇਨ੍ਹਾਂ ਤਿੰਨਾਂ ਵਿਚ ਦੋਬਾਰਾ ਮੇਲ ਸਥਾਪਿਤ ਕੀਤਾ ਗਿਆ ਹੈ।

(4) ਚਰਿਤ੍ਰੋਪਖਿਆਨ ਪ੍ਰਸੰਗ ਵਿਚ ਦੇਸ਼ੀ, ਵਿਦੇਸ਼ੀ, ਕਾਲਪਨਿਕ, ਇਤਿਹਾਸਿਕ, ਪੌਰਾਣਿਕ ਆਦਿ ਸਾਰੇ ਉਪਾਖਿਆਨਾਂ ਅਤੇ ਕਥਾਵਾਂ ਦਾ ਇਕ ਹੀ ਪ੍ਰਸੰਗ ਵਿਚ ਸਮਨਵੈ ਕਰ ਦਿਤਾ ਹੈ। ਇਸ ਪ੍ਰਸੰਗ ਵਿਚ ਭਿੰਨ ਭਿੰਨ ਧਰਮਾਂ ਅਤੇ ਸ਼੍ਰੇਣੀਆਂ ਦੇ ਪਾਤਰਾਂ ਨੂੰ ਵੀ ਇਕਤ੍ਰ ਕੀਤਾ ਮਿਲਦਾ ਹੈ।

(5) ਪੂਜਯ-ਦੇਵ 'ਮਹਾਕਾਲ' ਦੇ ਨਾਂਵਾਂ ਲਈ ਲਗਭਗ ਸਭ ਸੰਪ੍ਰਦਾਵਾਂ ਦੇ ਉਪਾਸਨਾ-ਦੇਵਾਂ ਦੇ ਨਾਂਵਾਂ ਨੂੰ ਪ੍ਰਵਾਨ ਕਰਨ ਦੀ ਬਹੁਤ ਰੁਚੀ ਹੈ।

(6) 'ਕਾਲੀ' ਦੇ ਸਰੂਪ ਵਿਚ ਵੀ ਸਾਰੀਆਂ ਸ਼ਕਤੀਆਂ ਨੂੰ ਸਮੋ ਕੇ ਇਕ ਉਦਾਰ ਸਮਨਵੈ ਭਾਵਨਾ ਨੂੰ ਪੇਸ਼ ਕੀਤਾ ਗਿਆ ਹੈ, ਜਿਵੇਂ—

ਤੁਹੀ ਬ੍ਰਾਹਮੀ ਬੈਸਨਵੀ ਸ੍ਰੀ ਭਵਾਨੀ ॥
ਤੁਹੀ ਬਾਸਵੀ ਈਸ੍ਵਰੀ ਕਾਰਤਕਿਆਨੀ ॥ 430 ॥
ਤੁਮੀ ਬ੍ਰਾਹਣੀ ਹ੍ਵੈ ਹਿਰੰਨਾਛ ਮਾਰਜੋ ॥
ਹਰੰਨਾਕਸੰ ਸਿੰਗਣੀ ਹ੍ਵੈ ਪਛਾਰਜੋ ॥
ਤੁਮੀ ਬਾਵਨੀ ਹ੍ਵੈ ਤਿਨੋ ਲੋਗ ਮਾਪੇ ॥ 431 ॥

Kali

---

1. ਜਿਵੇਂ ਚੰਦ੍ਰ ਅਵਤਾਰ ਪ੍ਰਸੰਗ ਵਿਚ ਚੰਦ੍ਰਮਾ ਦੇ ਸਾਰੇ ਪੌਰਾਣਿਕ ਉਪਾਖਿਆਨਾਂ ਦਾ ਵਰਣਨ ਪੇਸ਼ ਕਰ ਸਕਣਾ ਸੰਭਵ ਨਹੀਂ ਸੀ, ਪਰ ਕਵੀ ਨੇ ਉਨ੍ਹਾਂ ਵਲ ਸੰਕੇਤ ਕਰਕੇ ਦਸ ਅਵੱਸ਼ ਦਿੱਤਾ ਹੈ—

ਭਜਤ ਭਯੋ ਅੰਬਰ ਕੀ ਦਾਰਾ ॥ ਤਾਤੇ ਕੀਯ ਮੁਨ ਰੋਸ ਅਪਾਰਾ ॥
ਕਿਸਨਾਰਜੁਨ ਮ੍ਰਿਗ ਚਰਮ ਚਲਾਯੋ ॥ ਤਿਹ ਕਰਿ ਤਾਹਿ ਕਲੰਕ ਲਗਾਯੋ ॥ 13 ॥
(ਦਸਮ ਗ੍ਰੰਥ, ਪੰ : 188)

2. ਜਿਵੇਂ ਹੇਠ ਲਿਖੇ ਪ੍ਰਸੰਗਾਂ ਦਾ ਵਰਣਨ ਇਨ੍ਹਾਂ ਕ੍ਰਿਤੀਆਂ ਅੰਦਰ ਕਿਤੇ ਨਹੀਂ, ਪਰ ਕਵੀਆਂ ਨੇ ਇਨ੍ਹਾਂ ਦਾ ਜ਼ਿਕਰ ਸੰਕੇਤਾਂ ਦੁਆਰਾ ਕਰ ਦਿੱਤਾ ਹੈ—

(1) ਖਾਂਡਵ ਜਾਰਨ ਕੋ ਅਗਨੀ ਤਿਹ ਪਾਰਥ ਨੈ ਜਨੁ ਮੇਘ ਬਿਡਾਰੇ ॥ 32 ॥
(ਦਸਮ ਗ੍ਰੰਥ, ਪੰ : 77)

(2) ਮਾਰਿਕੈ ਛਤ੍ਰਨਿ ਕੁੰਡ ਕੈ ਛੇਤ੍ਰ ਮੈ ਮਾਨਹੁ ਪੈਠਿਕੈ ਰਾਮਜੁ ਨਾਇਓ ॥ 14 ॥
(ਦਸਮ ਗ੍ਰੰਥ, ਪੰ : 75)

ਤੁਮੀ ਰਾਮ ਹ੍ਵੈਕੇ ਦਸਾਗ੍ਰੀਵ ਖੰਡਯੋ ॥
ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਬਿਹੰਡਯੋ ॥
ਤੁਮੀ ਜਾਲਪਾ ਹ੍ਵੈ ਬਿੜਾਲਾਛ ਘਾਯੋ ॥
ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ ॥ 432 ॥

(ਦਸਮ ਗ੍ਰੰਥ, ਪੰ : 309-10)

ਸਾਰਾਂਸ਼ ਇਹ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਸਮਨਵੈ ਦੀ ਪ੍ਰਵਿਰਤੀ ਅਧਿਕ ਉਦਾਰਤਾ ਪੂਰਵਕ ਅਪਨਾਈ ਗਈ ਹੈ। ਇਸ ਪੱਖ ਤੋਂ ਇਹ ਕ੍ਰਿਤੀਆਂ ਪੁਰਾਣਾਂ ਤੋਂ ਅੱਗੇ ਹਨ, ਪਰ 'ਆਦਿ ਗ੍ਰੰਥ' ਅਤੇ ਗੁਰਦਾਸ ਬਾਣੀ ਨਾਲ ਇਨ੍ਹਾਂ ਦੀ ਸਮਾਨਤਾ ਲਗਭਗ ਨਹੀਂ ਹੈ। ਹਾਂ, ਇਨ੍ਹਾਂ ਨੇ ਉਦਾਰਤਾ ਦੀ ਭਾਵਨਾ ਅਵਸ਼ ਹੀ 'ਆਦਿ ਗ੍ਰੰਥ' ਤੋਂ ਗ੍ਰਹਿਣ ਕੀਤੀ ਪ੍ਰਤੀਤ ਹੁੰਦੀ ਹੈ।

## (6) ਚਰਿਤ੍ਰ-ਚਿਤ੍ਰਣ ਸੰਬੰਧੀ ਰੂਪਕਾਤਮਕਤਾ

28. ਪੁਰਾਣ : ਕੁਲ ਮਿਲਾ ਕੇ ਪੁਰਾਣਾਂ ਦੇ ਪਾਤਰ ਦੋ ਸ਼ਰੇਣੀਆਂ ਵਿਚ ਵੰਡੇ ਜਾ ਸਕਦੇ ਹਨ—ਦੇਵਤਾ ਅਤੇ ਦੈਤ। ਦੈਤ ਦੁਰਾਚਾਰੀ, ਕਪਟੀ, ਪਾਪੀ, ਅਵਸਰਵਾਦੀ ਅਤੇ ਸਾਰੀਆਂ ਬੁਰਾਈਆਂ ਦੇ ਪ੍ਰਤੀਕ ਹਨ। ਉਨ੍ਹਾਂ ਦਾ ਰੂਪ ਵੀ ਬਹੁਤ ਵਿਗੜਿਆ ਹੋਇਆ ਅਤੇ ਭਿਆਨਕ ਹੈ, ਪਰ ਉਨ੍ਹਾਂ ਦੀ ਵੀਰਤਾ ਬੇਮਿਸਾਲ ਹੈ। ਉਨ੍ਹਾਂ ਨੇ ਸਦਾ ਦੇਵਤਿਆਂ ਨੂੰ ਕੰਨ ਫੜਾਏ ਹਨ। ਦੇਵੀ ਆਦਿ ਦੇ ਪ੍ਰਸੰਗਾਂ ਵਿਚ ਤਾਂ ਦੇਵਤੇ ਇਨ੍ਹਾਂ ਤੋਂ ਕਈ ਵਾਰ ਮਾਤ ਖਾ ਚੁਕੇ ਹਨ।

ਦੇਵਤੇ ਆਮ ਕਰਕੇ ਸਾਧੂ ਰੁਚੀਆਂ ਵਾਲੇ ਹਨ। ਇਹ ਚੰਗਿਆਈਆਂ ਦੇ ਪੁੰਜ ਹਨ, ਸੁੰਦਰ ਵੀ ਹਨ। ਇਨ੍ਹਾਂ ਦਾ ਪ੍ਰਮੁਖ ਨੇਤਾ ਇੰਦਰ ਹੈ। ਕਿਤੇ-ਕਿਤੇ ਅਗਨੀ ਨੂੰ ਵੀ ਦੇਵਤਿਆਂ ਦਾ ਨੇਤਾ ਮੰਨਿਆ ਗਿਆ ਹੈ। ਬਜ੍ਰਧਾਰੀ ਇੰਦਰ ਸੁੰਦਰ ਅਤੇ ਸ਼ਕਤੀਸ਼ਾਲੀ ਹੈ। ਦੈਤ ਵਰਗ ਸਾਹਮਣੇ ਉਸ ਦੀ ਕੋਈ ਪੇਸ਼ ਨਹੀਂ ਚਲਦੀ। ਭੱਜ ਕੇ ਬ੍ਰਹਮਾ, ਵਿਸ਼ਨੂੰ ਅਤੇ ਦੇਵੀ ਦੀ ਸ਼ਰਨ ਲੈਂਦਾ ਹੈ। ਭਗਵਾਨ ਜੇ ਸਮੇਂ ਸਮੇਂ ਤੇ ਅਵਤਾਰ ਲੈ ਕੇ ਦੇਵਤਿਆਂ ਦੀ ਸਹਾਇਤਾ ਨਾ ਕਰਦੇ ਤਾਂ ਦੈਤ ਦੇਵਤਿਆਂ ਦੀ ਜੜ੍ਹ ਨਾਸ ਕਰ ਦਿੰਦੇ। ਇਨ੍ਹਾਂ ਦੋਹਾਂ ਗੁਟਾਂ ਵਿਚੋਂ ਪੁਰਾਣਾਂ ਵਿਚ ਦੇਵਤਾ-ਗੁੱਟ ਦਾ ਹੀ ਸਮਰਥਨ ਹੈ।

ਦੇਵਤਾ ਗੁੱਟ ਲਈ ਸਮੇਂ ਸਮੇਂ ਤੇ ਭਗਵਾਨ ਅਵਤਾਰ ਧਾਰਨ ਕਰਦੇ ਹਨ। ਸੰਪ੍ਰਦਾਇਕ ਰੁਚੀ ਅਨੁਸਾਰ ਭਗਵਾਨ ਦੇ ਵੀ ਕਈ ਰੂਪ ਹਨ—ਵਿਸ਼ਨੂੰ, ਸ਼ਿਵ, ਬ੍ਰਹਮਾ, ਸੂਰਜ, ਗਣੇਸ਼, ਸ਼ਕਤੀ ਆਦਿ। ਇਹ ਸਾਰੇ ਆਪਣੇ ਆਪਣੇ ਸੰਪ੍ਰਦਾਇ ਅਨੁਸਾਰ ਸੰਸਾਰ ਦੀ ਸ੍ਰਿਸ਼ਟੀ ਅਤੇ ਨਾਸ ਦੇ ਕਾਰਣ ਹਨ। ਲੋੜ ਪੈਣ ਤੇ ਇਹ ਆਪਣਾ ਅਵਤਾਰ ਧਾਰਨ ਕਰਕੇ ਆਪਣੇ ਭਗਤਾਂ ਦੀ ਸਹਾਇਤਾ ਕਰਦੇ ਅਤੇ ਸੰਕਟ ਹਰਦੇ ਹਨ। ਇਹ ਭਗਵਾਨ

ਸਦਾ ਦੇਵਤਾ-ਪੱਖ ਦੇ ਸਹਾਇਕ ਰਹੇ ਹਨ। ਸ਼ਿਵ ਆਦਿ ਅਵੱਸ਼ ਹੀ ਕਿਤੇ-ਕਿਤੇ ਦੈਤਾਂ ਦੇ ਵੀ ਇਸ਼ਟ-ਦੇਵ ਹਨ। ਉਨ੍ਹਾਂ ਨੂੰ ਦੈਤਾਂ ਨੇ ਆਪਣੀ ਕਠੋਰ ਤਪਸਿਆ, ਸਾਧਨਾ ਅਤੇ ਅਦੁਤੀ ਭਗਤੀ ਦੁਆਰਾ ਕਈ ਵਾਰ ਪ੍ਰਸੰਨ ਕੀਤਾ ਹੈ। ਪਰ ਦੈਤਾਂ ਨੇ ਸਦਾ ਵਰ-ਸ਼ਕਤੀ ਦੀ ਵਰਤੋਂ ਦੇਵਤਿਆਂ ਦਾ ਨਾਸ ਕਰਨ ਲਈ ਕੀਤੀ ਹੈ। ਭਸਮਾਸੁਰ ਆਦਿ ਨੇ ਤਾਂ ਵਰਦਾਇਕ ਸ਼ਿਵ ਨੂੰ ਹੀ ਨਾਸ ਕਰਨ ਦੀ ਕੋਸ਼ਿਸ਼ ਕੀਤੀ ਸੀ।

ਪੁਰਾਣਾਂ ਵਿਚ ਰਿਸ਼ੀਆਂ ਅਤੇ ਮੁਨੀਆਂ ਦਾ ਵੀ ਇਕ ਗੁੱਟ ਹੈ। ਇਹ ਸਾਰੇ ਚੱਕਰ-ਵਰਤੀ, ਵਿਹੰਗਮ, ਬਨਵਾਸੀ ਅਤੇ ਗਿਆਨ ਤੇ ਬੁੱਧੀ ਦੇ ਭੰਡਾਰ ਹਨ। ਜ਼ਿਆਦਾ ਤਰ ਦੇਵਤਿਆਂ ਦੀ ਸਹਾਇਤਾ ਕਰਦੇ ਦਿਖਾਈ ਦਿੰਦੇ ਹਨ। ਨਾਰਦ ਮੁਨੀ ਦਾ ਕੁੱਝ ਅਧਿਕ ਵਰਣਨ ਹੈ, ਕਪਟ ਵਿਵਹਾਰ ਇਨ੍ਹਾਂ ਦੇ ਚਰਿਤ੍ਰ ਦਾ ਵਿਸ਼ੇਸ਼ ਅੰਗ ਹੈ। ਸੂਰਜਵੰਸ਼ੀ ਅਤੇ ਚੰਦ੍ਰਵੰਸ਼ੀ ਰਾਜਿਆਂ ਦਾ ਵੀ ਚਰਿਤ੍ਰ-ਚਿਤ੍ਰਣ ਹੋਇਆ ਹੈ। ਇਹ ਸਾਰੇ ਦੇਵਤਾ ਪੱਖ ਦੇ ਸਮਰਥਕ ਹਨ। ਪ੍ਰਕਾਰਾਂਤਰ ਤੋਂ ਇਹ ਸਭ ਦੋ ਵਿਰੋਧੀ ਸ਼ਕਤੀਆਂ—ਸਤਿ ਅਤੇ ਅਸਤਿ (ਸਚ ਅਤੇ ਝੂਠ)—ਦਾ ਸੰਘਰਸ਼ ਹੈ। ਸਤਿ ਦੀ ਰਖਿਆ ਲਈ ਮਹਾਨ ਸੱਤਾ ਦਖਲ ਦਿੰਦੀ ਹੈ ਅਤੇ ਇਸ ਕਾਰਜ ਵਿਚ ਰਿਸ਼ੀ ਅਤੇ ਮੁਨੀ ਉਸਦੀ ਸਹਾਇਤਾ ਕਰਦੇ ਹਨ। ਚਰਿਤ੍ਰ-ਚਿਤ੍ਰਣ ਸੰਬੰਧੀ ਇਹ ਰੂਪਕਾਤਮਕਤਾ ਪੁਰਾਣ ਸਾਹਿਤ ਵਿਚ ਸਭ ਥਾਂ ਵਿਆਪਕ ਹੈ।

**29. ਆਦਿ ਗ੍ਰੰਥ :** 'ਆਦਿ ਗ੍ਰੰਥ' ਇਕ ਮੁਕਤਕ-ਕਾਵਿ ਸੰਗ੍ਰਹਿ ਹੈ। ਇਸ ਲਈ ਇਸ ਵਿਚ ਚਰਿਤ੍ਰ-ਚਿਤ੍ਰਣ ਦਾ ਪ੍ਰਸ਼ਨ ਹੀ ਨਹੀਂ ਉਠਦਾ।

**30. ਗੁਰਦਾਸ ਭਾਣੀ :** ਇਸ ਬਾਣੀ ਅਨੁਸਾਰ ਸਿੱਖ ਗੁਰੂਆਂ ਦਾ ਅਵਤਰਣ ਜਗਤ ਦੇ ਉੱਧਾਰ ਲਈ ਹੋਇਆ ਸੀ, ਪਰ ਉਨ੍ਹਾਂ ਦੇ ਉੱਧਾਰ ਕਾਰਜ ਲਈ ਪੌਰਾਣਿਕ ਰੂਪਕਾਤਮਕਤਾ ਦੀ ਕਲਪਨਾ ਨਹੀਂ ਕੀਤੀ ਗਈ। ਸਾਧਾਰਣ ਉੱਧਾਰਕ ਵਾਂਗ ਹੀ ਉਨ੍ਹਾਂ ਨੇ ਇਸ ਸੰਸਾਰ ਵਿਚ ਵਿਹਾਰ ਕੀਤਾ ਸੀ। ਗੁਰੂ ਨਾਨਕ ਦੇ ਸੰਬੰਧ ਵਿਚ ਭਾਈ ਗੁਰਦਾਸ ਨੇ ਲਿਖਿਆ ਹੈ।

ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸ ਆਈ॥
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ॥
... ... ... ... ... ...
ਚੜ੍ਹਿਆ ਸੋਧਨ ਧਰਤਿ ਲੁਕਾਈ॥ 24 ॥ (ਵਾਰ—1)

**31. ਦਸਮ ਗ੍ਰੰਥ :** 'ਦਸਮ ਗ੍ਰੰਥ' ਵਿਚ ਚਰਿਤ੍ਰ-ਚਿਤ੍ਰਣ ਸੰਬੰਧੀ ਪੌਰਾਣਿਕ ਰੂਪਕਾਤਮਕਤਾ ਹਰ ਥਾਂ ਪ੍ਰਵਾਨ ਹੈ। 'ਕੁਕ੍ਰਿਤ ਕਰਮ' (ਮਾੜੇ ਕੰਮ) ਕਰਨ ਵਾਲਿਆਂ ਨੂੰ

'ਅਸੁਰ' ਦੈਤ ਅਤੇ 'ਸਾਧੂ ਕਰਮ' (ਚੰਗੇ ਕੰਮ) ਕਰਨ ਵਾਲਿਆਂ ਨੂੰ 'ਦੇਵਤਾ' ਮੰਨਿਆ ਗਿਆ ਹੈ—

ਸਾਧ ਕਰਮ ਜੇ ਪੁਰਖ ਕਮਾਵੈ ॥
ਨਾਮ ਦੇਵਤਾ ਜਗਤ ਕਹਾਵੈ ॥
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥
ਨਾਮ ਅਸੁਰ ਤਿਨ ਕੋ ਸਭ ਧਰਹੀ ॥ 15 ॥

(ਦਸਮ ਗ੍ਰੰਥ, ਪੰ : 48)

'ਦਸਮ ਗ੍ਰੰਥ' ਦੀਆਂ ਇਨ੍ਹਾਂ ਕ੍ਰਿਤੀਆਂ ਵਿਚ ਅਵਤਾਰਾਂ ਦਾ ਚਰਿਤ੍ਰ-ਚਿਤ੍ਰਣ ਉਨ੍ਹਾਂ ਨੂੰ ਅਵਤਾਰ ਸਵੀਕਾਰ ਕਰਕੇ ਹੀ ਕੀਤਾ ਗਿਆ ਹੈ ਅਤੇ ਕਥਾ ਪ੍ਰਸੰਗਾਂ ਵਿਚ ਵੀ ਉਨ੍ਹਾਂ ਦੀ ਅਵਤਾਰੀ ਸ਼ਕਤੀ ਦੀ ਪੁਸ਼ਟੀ ਹੁੰਦੀ ਰਹੀ ਹੈ। 'ਰਾਮਾਵਤਾਰ' ਪ੍ਰਸੰਗ ਦੇ ਆਰੰਭ ਵਿਚ ਹੀ ਰਾਮ ਦੇ ਅਵਤਾਰ ਹੋਣ ਦੀ ਸੂਚਨਾ 'ਆਕਾਸ਼ ਬਾਣੀ' ਦੁਆਰਾ ਦੇ ਦਿਤੀ ਗਈ ਹੈ—

ਹ੍ਵੈ ਹੈ ਸੁਨਾਮ ਰਾਮ ਅਵਤਾਰ ॥
ਕਰ ਹੈ ਸੁ ਸਕਲ ਜਗ ਕੋ ਉਧਾਰ ॥ ... ... 38 ॥

(ਦਸਮ ਗ੍ਰੰਥ, ਪੰ : 191)

ਕ੍ਰਿਸ਼ਨ ਵੀ ਪੂਰੀ ਤਰ੍ਹਾਂ ਅਵਤਾਰ ਹਨ। ਇਸ ਸੰਬੰਧ ਦੀਆਂ ਬਹੁਤ ਸਾਰੀਆਂ ਉਕਤੀਆਂ ਕਥਾ ਪ੍ਰਸੰਗਾਂ ਵਿਚ ਮਿਲ ਜਾਂਦੀਆਂ ਹਨ। ਉਨ੍ਹਾਂ ਦੇ ਜਨਮ ਸਮੇਂ ਦਾ ਰੂਪ ਰੰਗ ਹੀ ਦੇਵਕੀ ਨੂੰ ਉਨ੍ਹਾਂ ਦੇ ਅਵਤਾਰ ਹੋਣ ਦਾ ਵਿਸ਼ਵਾਸ ਦਿਵਾ ਦਿੰਦਾ ਹੈ—

ਸੰਖ ਗਦਾ ਕਰ ਅਉਰ ਤ੍ਰਿਸ਼ੂਲ ਧਰੇ ਤਨ ਕਉਚ ਬਡੇ ਬਡਭਾਗੀ ॥
ਨਦੰਗ ਹੈ ਕਰ ਸਾਰੰਗ ਸਾਰੰਗ ਪੀਤ ਧਰੈ ਪਟ ਪੈ ਅਨੁਰਾਗੀ ॥
ਸੋਈ ਹੁਤੀ ਜਨਮਿਓ ਇਹ ਕੇ ਗ੍ਰਹ ਕੈ ਡਰਪੈ ਮਨ ਮੈ ਉਠ ਜਾਗੀ ॥
ਦੇਵਕੀ ਪੁਤ੍ਰਨ ਜਾਨਜੋ ਲਖਿਓ ਹਰਿ ਕੈ ਕੈ ਪ੍ਰਨਾਮ ਸੁ ਪਾਇਨ ਲਾਗੀ ॥ 57 ॥

(ਦਸਮ ਗ੍ਰੰਥ, ਪੰ : 260)

ਕਲਕੀ ਅਵਤਾਰ ਵਿਚ ਵੀ ਅਜਿਹੇ ਸੰਕੇਤਾਂ ਦੀ ਘਾਟ ਨਹੀਂ ਹੈ—

ਭਵਭਾਰ ਅਪਾਰ ਨਿਵਾਰਨ ਕੋ ਕਲਕੀ ਅਵਤਾਰ ਕਹਾਵਹਗੇ ॥ 151 ॥

(ਦਸਮ ਗ੍ਰੰਥ, ਪੰ : 582)

ਮੁਨੀਆਂ ਅਤੇ ਰਿਸ਼ੀਆਂ ਦੇ ਚਰਿਤ੍ਰ ਵੀ ਪੁਰਾਣਾਂ ਵਾਂਗ ਹੀ ਚਿੱਤਰੇ ਗਏ ਹਨ। ਨਾਰਦ ਮੁਨੀ ਦੀ ਕਪਟ ਪ੍ਰਨਾਲੀ ਇਨ੍ਹਾਂ ਕ੍ਰਿਤੀਆਂ ਵਿਚ ਇੰਨ ਬਿੰਨ ਗ੍ਰਹਣ ਕਰ ਲਈ ਗਈ ਹੈ—ਦਕਸ਼ ਯੱਗ ਦੀ ਸੂਚਨਾ ਨਾਰਦ ਹੀ ਗੌਰੀ ਨੂੰ ਦਿੰਦੇ ਹਨ,[1] ਅਤੇ ਸੱਤੀ ਦੇ

1. ਦਸਮ ਗ੍ਰੰਥ, ਪੰ : 176 ਛੰਦ 16

ਯੱਗ ਵਿਚ ਭਸਮ ਹੋ ਜਾਣ ਤੇ ਨਾਰਦ ਹੀ ਸ਼ਿਵ ਨੂੰ ਦਕਸ਼-ਯੱਗ ਦੇ ਨਾਸ ਲਈ ਉਤੇਜਿਤ ਕਰਦੇ ਹਨ, ਜਿਵੇਂ—

ਆਇ ਨਾਰਦ ਇਮ ਸਿਵਹਿ ਜਤਾਈ ॥ ਕਹਾਂ ਬੈਠਿਹੋ ਭਾਂਗ ਚੜਾਈ ॥
ਛੂਟਿਓ ਧਿਆਨ ਕੋਪ ਜੀਯ ਜਾਗਾ ॥ ਗਹਿ ਤ੍ਰਿਸੂਲ ਤਿਹ ਕੋ ਉਠਿ ਭਾਗਾ ॥ 16 ॥ (ਦਸਮ ਗ੍ਰੰਥ, ਪੰ : 177)

'ਕ੍ਰਿਸ਼ਨਾਵਤਾਰ' ਵਿਚ ਨਾਰਦ ਦਾ ਕੰਮ ਭਾਗਵਤ ਪੁਰਾਣ ਅਨੁਸਾਰ ਹੀ ਚਿਤਰਿਤ ਹੋਇਆ ਹੈ। ਹੋਰ ਸਥਾਨਾਂ ਤੇ ਵੀ ਚਰਿਤ੍ਰ-ਚਿਤ੍ਰਣ ਦੀ ਪੌਰਾਣਿਕ ਰੀਤੀ ਨੂੰ ਹੀ ਅਪਨਾਇਆ ਗਿਆ ਹੈ।

32. ਵਿਸ਼ੇਸ਼ਤਾ : ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਚਰਿਤ੍ਰ-ਚਿਤ੍ਰਣ ਸੰਬੰਧੀ ਦੋ ਵਿਆਪਕ ਅਤੇ ਵਿਸ਼ੇਸ਼ ਸੁਧਾਰ ਕਰਨ ਦੇ ਵੀ ਯਤਨ ਕੀਤੇ ਗਏ ਹਨ--

(1) ਅਵਤਾਰਾਂ ਵਿਚ ਵੀਰਤਾ ਦਾ ਮੇਲ।
(2) ਅਵਤਾਰਾਂ ਵਿੱਚ ਮਾਨਵਤਾ ਦਾ ਮੇਲ।

(1) ਅਵਤਾਰਾਂ ਵਿਚ ਵੀਰਤਾ ਦਾ ਮੇਲ : ਲਗਭਗ ਸਾਰੇ ਚਰਿਤ੍ਰ-ਨਾਇਕ ਯੁੱਧ ਕਰਦੇ ਵਿਖਾਏ ਗਏ ਹਨ ; ਹਾਂ, ਦੱਤਾਤ੍ਰੇਯ ਦੇ ਪ੍ਰਸੰਗ ਵਿਚ ਯੁੱਧ ਦੀ ਘਾਟ ਜ਼ਰੂਰ ਹੈ। ਬ੍ਰਹਮਾ ਦੇ ਅਵਤਾਰ ਪ੍ਰਸੰਗ ਵਿਚ ਯੁੱਧ ਦੀ ਘਾਟ ਨੂੰ ਚੰਦ੍ਰਵੰਸ਼ੀ ਅਤੇ ਸੂਰਜਵੰਸ਼ੀ ਰਾਜਿਆਂ ਦੇ ਯੁੱਧਾਂ ਦੇ ਵਰਣਨ ਦੁਆਰਾ ਪੂਰਾ ਕੀਤਾ ਗਿਆ ਹੈ। ਕੁਲ ਮਿਲਾ ਕੇ ਸਾਰੇ ਪ੍ਰਸੰਗਾਂ ਤੋਂ ਯੁੱਧ ਦੀ ਧੁਨੀ ਹੀ ਸੁਣਾਈ ਦਿੰਦੀ ਹੈ। ਕਈ ਪ੍ਰਸੰਗਾਂ ਵਿਚ ਤਾਂ ਚਰਿਤ੍ਰ-ਨਾਇਕਾਂ ਨਾਲ ਸੰਬੰਧਿਤ ਕਥਾਵਾਂ ਕੇਵਲ ਸਾਰਾਂਸ਼ ਰੂਪ ਵਿਚ ਦਿਤੀਆਂ ਗਈਆਂ ਹਨ, ਬਾਕੀ ਚਰਿਤ-ਨਾਇਕ ਦੇ ਯੁੱਧ ਦਾ ਹੀ ਵਰਣਨ ਹੈ। ਉਦਾਹਰਨ ਵਜੋਂ ਵਿਸ਼ਨੂੰ ਦੇ ਪ੍ਰਥਮ ਅਵਤਾਰ 'ਮੱਛ' ਦੀ ਸਾਰੀ ਕਥਾ ਨੂੰ ਕੇਵਲ ਦੋ ਛੰਦਾਂ (39 ਅਤੇ 40) ਵਿਚ ਕਹਿ ਕੇ ਬਾਕੀ ਸਾਰੇ ਪ੍ਰਸੰਗ ਵਿਚ ਚਰਿਤ ਨਾਇਕ ਦਾ ਯੁੱਧ ਵਰਣਨ ਹੋਇਆ ਹੈ। ਇਥੇ 'ਮੱਛ ਅਵਤਾਰ' ਪੂਰਣ ਰੂਪ ਵਿਚ ਯੋਧਾ ਹੈ : ਇਸੇ ਤਰ੍ਹਾਂ ਹੋਰਨਾਂ ਪ੍ਰਸੰਗਾਂ ਵਿਚ ਵੀ। 'ਕ੍ਰਿਸ਼ਨਾਵਤਾਰ' ਅਤੇ 'ਰਾਮਾਵਤਾਰ' ਵਿਚ ਅੱਧੇ ਤੋਂ ਵਧ ਯੁੱਧ ਦਾ ਵਰਣਨ ਹੈ। ਕੁਲ ਮਿਲਾ ਕੇ ਇਨ੍ਹਾਂ ਅਵਤਾਰਾਂ ਦਾ ਯੋਧਾ ਜਾਂ ਵੀਰ ਰੂਪ ਹੀ ਚਿਤਰਿਤ ਹੋਇਆ ਹੈ।

ਕਈ ਪ੍ਰਸੰਗਾਂ ਅਤੇ ਘਟਨਾਵਾਂ ਵਿਚ ਜਿਥੇ ਚਰਿਤ੍ਰ-ਨਾਇਕ ਮੂਲਾਧਾਰ ਕਥਾਵਾਂ ਵਿਚ ਸ਼ਸਤ੍ਰ ਨਹੀਂ ਚੁਕਦੇ, ਇਨ੍ਹਾਂ ਕ੍ਰਿਤੀਆਂ ਵਿਚ ਉਨ੍ਹਾਂ ਨੂੰ ਵੀ ਯੁੱਧ ਲਈ ਤਿਆਰ ਬਰ ਤਿਆਰ ਵਿਖਾਇਆ ਗਿਆ ਹੈ। ਬਨ ਅੰਦਰ ਮਿਲਣ ਆਏ ਭਰਤ ਅਤੇ ਉਸ ਦੀ ਸੈਨਾ ਨੂੰ ਵੇਖ ਕੇ ਰਾਮ ਆਪ ਧਨੁਸ਼ ਚੁੱਕ ਕੇ ਵੀਰ ਰੂਪ ਵਿਚ ਹੋ ਜਾਂਦੇ ਹਨ —

ਲਖ ਬਲ ਰਾਮੰ ਖਲਦਲ ਭੀਰੰ ॥
ਗਹਿ ਧਨ ਪਾਣੰ ਸਿਤ ਧਰ ਤੀਰੰ ॥ 279 ॥

ਗਹਿ ਧਨੁ ਰਾਮੰ ਸਰਬਰ ਪੂਰੰ ॥
ਅਰਬਰ ਥਹਰੇ ਖਲ ਦਲ ਸੂਰੰ ॥ ... 280 ॥

(ਦਸਮ ਗ੍ਰੰਥ, ਪੰ : 210)

'ਕ੍ਰਿਸ਼ਨਅਵਤਾਰ' ਦੇ 'ਯੁੱਧ-ਪ੍ਰਬੰਧ' ਦੀ ਕਲਪਨਾ ਵੀ ਕ੍ਰਿਸ਼ਨ ਦੀ ਵੀਰਤਾ ਨੂੰ ਦਿਖਾਉਣ ਲਈ ਕੀਤੀ ਗਈ ਹੈ। 'ਕ੍ਰਿਸ਼ਨ ਅਵਤਾਰ' ਦੇ ਕ੍ਰਿਸ਼ਨ ਕੇਵਲ ਮਾਖਨ ਚੋਰ, ਗੋਪੀ ਬਿਹਾਰੀ ਅਤੇ ਨੀਤੀਵੇਤਾ ਹੀ ਨਹੀਂ ਸਗੋਂ ਇਕ ਦ੍ਰਿੜ੍ਹ ਅਤੇ ਤੇਜਸਵੀ ਯੋਧਾ ਵੀ ਹਨ। ਜਰਾਸੰਧ ਦੇ ਹਮਲੇ ਦਾ ਸਮਾਚਾਰ ਸੁਣ ਕੇ ਮਥਰਾ ਨਰੇਸ਼ ਉਗਰਸੇਨ ਚਿੰਤਿਤ ਹੈ ਪਰ ਕ੍ਰਿਸ਼ਨ ਉਨ੍ਹਾਂ ਨੂੰ ਆਪਣੇ ਮਿਲਵਰਤਨ ਦਾ ਵਿਸ਼ਵਾਸ ਦਿਵਾਉਂਦੇ ਹੋਇਆਂ ਧੀਰਜ ਬਨ੍ਹਾਂਦੇ ਹਨ ਅਤੇ ਆਪਣੀਆਂ ਵੀਰ ਭਾਵਨਾਵਾਂ ਨੂੰ ਪ੍ਰਗਟ ਕਰਦੇ ਹੋਇਆਂ ਕਹਿੰਦੇ ਹਨ—

ਰਾਜ ਨ ਚਿੰਤ ਕਰੋ ਮਨਮੈ ਹਮਹੂੰ ਦੋਊ ਭ੍ਰਾਤ ਸੁਜਾਏ ਲਰੈਂਗੇ ॥
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਰਨ ਭੀਤਰ ਜੁਧੁ ਕਰੈਂਗੇ ॥
ਜੋ ਹਮ ਊਪਰਿ ਕੋਪ ਕੈ ਆਇ ਹੈ ਤਾਹਿ ਕੇ ਅਸਤ੍ਰ ਸਿਉਂ ਪ੍ਰਾਨ ਹਰੈਂਗੇ ॥
ਪੈ ਉਨਕੋ ਮਰਿ ਹੈ ਡਰਿ ਹੈ ਨਹੀਂ ਆਵਹ ਤੇ ਪਗ ਦੁਇ ਨ ਟਰੈਂਗੇ ॥
1043 ॥ (ਦਸਮ ਗ੍ਰੰਥ, ਪੰ : 394)

"ਰਣਭੂਮੀ ਨੂੰ ਤਿਆਗ ਕੇ ਘਰ ਨੂੰ ਚਲੇ ਜਾਓ"—ਧਨ ਸਿੰਘ ਦੀ ਇਸ ਉਕਤੀ ਨੂੰ ਸੁਣਕੇ ਕ੍ਰਿਸ਼ਨ ਤਮਤਮਾ ਉਠਦੇ ਹਨ। ਕਵੀ ਨੇ ਉਨ੍ਹਾਂ ਦੀ ਵੀਰਤਾ ਨੂੰ ਇਸ ਪ੍ਰਕਾਰ ਵਰਣਿਤ ਕੀਤਾ ਹੈ—

ਯੋਂ ਸੁਨਿ ਕੈ ਬਤੀਯਾ ਤਿਹਕੀ ਹਰਿ ਕੋਪ ਕਹਿਓ ਹਮ ਯੁੱਧ ਕਰੈਂਗੇ ॥
ਬਾਨ ਕਮਾਨ ਗਦਾ ਗਹਿਕੈ ਦੋਊ ਭ੍ਰਾਤ ਸਬੈ ਅਰ ਸੈਨ ਹਰੈਂਗੇ ॥
ਸੂਰ ਸਿਵਾਦਿਕ ਤੇ ਨ ਭਜੈ ਹਨਿ ਹੈ ਤੁਮ ਕੋ ਨਹਿ ਜੂਝ ਪਰੈਂਗੇ ॥
ਮੇਰੁ ਹਲੈ ਸੁਖਹੈ ਨਿਧਿ ਬਾਰ ਤਊ ਰਨ ਕੀ ਛਿਤ ਤੇ ਨ ਟਰੈਂਗੇ ॥ 413 ॥

(ਦਸਮ ਗ੍ਰੰਥ, ਪੰ : 413)

ਵਾਸਤਵ ਵਿਚ, ਕ੍ਰਿਸ਼ਨ ਜਿਸ ਮਹਾਨ ਤੇਜਸਵੀ ਯੋਧਾ ਦੇ ਰੂਪ ਵਿਚ ਇਥੇ ਚਿਤਰੇ ਗਏ ਹਨ, ਹੋਰ ਕਿਸੇ ਥਾਂ ਤੇ ਨਹੀਂ।

ਇਨ੍ਹਾਂ ਕ੍ਰਿਤੀਆਂ ਦੇ ਕੇਵਲ ਚਰਿਤ੍ਰ-ਨਾਇਕਾਂ ਜਾਂ ਅਵਤਾਰਾਂ ਨੂੰ ਹੀ ਵੀਰ ਯੋਧਾ ਦੇ ਰੂਪ ਵਿਚ ਪੇਸ਼ ਨਹੀਂ ਕੀਤਾ ਗਿਆ, ਸਗੋਂ ਦੂਜੇ ਪਾਤਰਾਂ ਵਿਚ ਵੀ ਵੀਰ ਭਾਵਨਾਵਾਂ ਦਾ ਸੰਚਾਰ ਹੋਇਆ ਹੈ। ਲਵ-ਕੁਸ਼ ਯੁੱਧ ਤਾਂ ਵਿਸ਼ੇਸ਼ ਤੌਰ ਤੇ ਵੇਖਣ ਯੋਗ ਹੈ। ਸਗੋਂ ਇਨ੍ਹਾਂ ਪ੍ਰਸੰਗਾਂ ਦੀਆਂ ਇਸਤ੍ਰੀਆਂ ਵੀ ਤੇਜਸਵੀ ਅਤੇ ਵੀਰ ਹਨ। 'ਰਾਮਾਵਤਾਰ' ਦੀ ਸੀਤਾ ਰਣਭੂਮੀ

ਵਿਚ ਪਏ ਰਾਮ ਅਤੇ ਲਛਮਣ ਨੂੰ ਵੇਖ ਕੇ ਮੂਰਛਿਤ ਨਹੀਂ ਹੁੰਦੀ, ਸਗੋਂ ਆਪਣੇ ਤੇਜ ਨਾਲ ਉਨ੍ਹਾਂ ਨੂੰ ਫੰਦੇ ਤੋਂ ਮੁਕਤ ਕਰਦੀ ਹੈ--

ਸੀਅ ਨਿਰਖ ਨਾਥ ਮਨਮਹਿ ਰਿਸਾਨ ॥

... ... ...

ਪੜ ਨਾਗ ਮੰਤ੍ਰ ਸੰਘਰੀ ਪਾਸ ॥
ਪਤ ਭ੍ਰਾਤ ਜਿਆਇ ਚਿਤ ਭਯੋ ਹੁਲਾਸ ॥ 477 ॥

(ਦਸਮ ਗ੍ਰੰਥ, ਪੰ : 227)

ਅਰਜਨ-ਦ੍ਰੋਪਦੀ (137 ਚਰਿਤ੍ਰ) ਪ੍ਰਸੰਗ ਵਿਚ ਅਰਜਨ ਦੇ ਮੂਰਛਿਤ ਹੋ ਜਾਣ ਤੇ ਦ੍ਰੋਪਦੀ ਆਪ ਯੁੱਧ ਕਰਦੀ ਹੈ। ਮਹਾਕਾਲ ਦੀਰਘਦਾੜ੍ਹ (405 ਚਰਿਤ੍ਰ) ਪ੍ਰਸੰਗ ਵਿਚ ਦੂਲਹ ਦੇਈ ਦੈਤਾਂ ਨਾਲ ਯੁੱਧ ਕਰਦੀ ਹੈ। ਲੱਛਮੀ-ਵਿਸ਼ਨੂੰ-ਜੰਭਾਸੁਰ (152 ਚਰਿਤ੍ਰ) ਪ੍ਰਸੰਗ ਵਿਚ ਲੱਛਮੀ ਵਿਸ਼ਨੂੰ ਨੂੰ ਰੋਕ ਕੇ ਆਪ ਵੀਰ ਰੂਪ ਧਾਰਨ ਕਰ ਕੇ ਜੰਭਾਸੁਰ ਨਾਲ ਯੁੱਧ ਕਰਦੀ ਹੈ। ਵੀਰਤਾ ਸੂਚਕ ਇਸ ਪ੍ਰਕਾਰ ਦੇ ਉਦਾਹਰਨਾਂ ਦੀ ਇਨ੍ਹਾਂ ਕ੍ਰਿਤੀਆਂ ਵਿਚ ਘਾਟ ਨਹੀਂ।

ਅਸਲ ਵਿਚ, ਸਾਮਿਅਕ ਪਰਿਸਥਿਤੀਆਂ ਅਨੁਸਾਰ ਵੈਰੀ ਦਾ ਸੰਘਾਰ ਤਾਂ ਹੀ ਹੋ ਸਕਦਾ ਸੀ ਜੇ ਸਾਰੇ ਛੋਟੇ ਤੋਂ ਲੈ ਕੇ ਵੱਡੇ ਤਕ, ਸਗੋਂ ਇਸਤ੍ਰੀਆਂ ਵੀ ਵੀਰਤਾ ਦੀਆਂ ਸਜੀਵ ਮੂਰਤੀਆਂ ਬਣ ਜਾਣ ਅਤੇ ਲੋੜ ਪੈਣ ਤੇ ਹਥਿਆਰ-ਧਾਰ ਕੇ ਯੁੱਧ ਕਰਨ ਲਈ ਤਿਆਰ ਹੋ ਜਾਣ। ਇਸ ਲਈ ਇਸ ਭਾਵਨਾ ਨੂੰ ਵਿਆਪਕ ਬਣਾਉਣ ਲਈ ਚਰਿਤ੍ਰ-ਨਾਇਕਾਂ ਦੀਆਂ ਅਵਤਾਰੀ ਸ਼ਕਤੀਆਂ ਵਿਚ ਵੀਰਤਾ ਦਾ ਸਮਨਵੈ ਜ਼ਰੂਰੀ ਸੀ। ਚਰਿਤ੍ਰ-ਚਿਤ੍ਰਣ ਸੰਬੰਧੀ ਇਹ ਸੁਧਾਰ, ਅਸਲ ਵਿਚ, ਸਮੇਂ ਦੀਆਂ ਲੋੜਾਂ ਨੂੰ ਸਾਹਮਣੇ ਰਖ ਕੇ ਹੀ ਹੋਇਆ ਸੀ।

(2) ਅਵਤਾਰਾਂ ਵਿਚ ਮਾਨਵਤਾ ਦਾ ਮੇਲ ਇਨ੍ਹਾਂ ਕ੍ਰਿਤੀਆਂ ਦੇ ਕਵੀਆਂ ਨੇ ਆਪਣੇ ਚਰਿਤ੍ਰ-ਨਾਇਕਾਂ ਨੂੰ ਮਨੁੱਖਤਾ ਦੇ ਅਧਿਕ ਅਨੁਕੂਲ ਬਣਾਉਣ ਲਈ ਉਨ੍ਹਾਂ ਦੇ ਚਰਿਤ੍ਰਾਂ ਵਿਚ ਇਹ ਦੂਜਾ ਵਿਸ਼ੇਸ਼ ਸੁਧਾਰ ਪੇਸ਼ ਕੀਤਾ ਹੈ। ਇਨ੍ਹਾਂ ਦੇ ਚਰਿਤ੍ਰ-ਨਾਇਕ ਅਵਤਾਰ ਹੁੰਦੇ ਹੋਇਆਂ ਵੀ ਮਨੁੱਖ ਹਨ ਅਤੇ ਉਨ੍ਹਾਂ ਵਿਚ ਮਨੁੱਖਤਾ ਸੰਬੰਧੀ ਸਾਰੀਆਂ ਵਿਸ਼ੇਸ਼ਤਾਵਾਂ ਮਿਲਦੀਆਂ ਹਨ। ਯੁੱਧ ਭੂਮੀ ਵਿਚ ਉਹ ਵੀਰਾਂ ਵਾਂਗ ਪ੍ਰਹਾਰ ਕਰਦੇ ਅਤੇ ਸਹਿੰਦੇ ਹਨ, ਮੂਰਛਿਤ ਵੀ ਹੁੰਦੇ ਹਨ। ਉਥੇ ਉਨ੍ਹਾਂ ਨੂੰ ਇਕ ਵੀਰ ਯੋਧਾ ਤੋਂ ਭਿੰਨ ਹੋਰ ਕੁਝ ਨਹੀਂ ਮੰਨਿਆ ਜਾ ਸਕਦਾ। ਇਸ ਸੰਬੰਧ ਵਿਚ ਵਿਸਥਾਰ ਸਹਿਤ ਵਿਵਰਣ ਪੇਸ਼ ਕਰਨ ਦਾ ਅਵਸਰ 'ਯੁੱਧ-ਵਰਣਨ' ਪ੍ਰਸੰਗ ਵਿਚ ਮਿਲੇਗਾ। ਇਥੇ ਚਰਿਤ੍ਰ-ਨਾਇਕਾਂ ਵਿਚ ਇਸ ਸਮਨਵੈ ਦੇ ਦੂਜੇ ਪੱਖ ਦਾ ਵਿਵੇਚਨ ਪੇਸ਼ ਕੀਤਾ ਹੈ।

ਕ੍ਰਿਸ਼ਨ ਅਵਤਾਰ ਹੁੰਦੇ ਹੋਇਆਂ ਵੀ ਹੱਡ-ਮਾਸ ਦੇ ਮਨੁੱਖ ਹਨ। 'ਚੀਰ ਹਰਨ' ਪ੍ਰਸੰਗ ਦੀਆਂ ਸਾਰੀਆਂ ਘਟਨਾਵਾਂ ਪੂਰੇ ਤੌਰ ਤੇ ਮਨੁੱਖੀ ਭੂਮੀ ਤੇ ਵਰਣਿਤ ਕੀਤੀਆਂ ਗਈਆਂ

ਹਨ। 'ਰਾਸ ਮੰਡਲ' ਪ੍ਰਸੰਗ ਵਿਚ ਕ੍ਰਿਸ਼ਨ ਕਿਸੇ ਦਾਰਸ਼ਨਿਕ ਪ੍ਰਿਸ਼ਠਭੂਮੀ ਉੱਤੇ ਰਾਸ-ਲੀਲਾ ਕਰਦੇ ਦਿਖਾਈ ਨਹੀਂ ਦਿੰਦੇ। ਉਥੇ ਵੀ ਉਹ ਸਾਧਾਰਣ ਮਾਨਵ ਹਨ। ਉਨ੍ਹਾਂ ਦੇ ਮਾਨਵੀ ਰੂਪ ਵਲ ਕਵੀ ਨੇ ਸਪੱਸ਼ਟ ਸੰਕੇਤ ਕਰ ਦਿੱਤਾ ਹੈ---

(ੳ) ਭਗਵਾਨ ਲਖੀ ਅਪਨੇ ਮਨ ਮੈ ਇਹ ਗੁਆਰਨ ਮੋ ਪਿਖ ਮੈਨ ਭਰੀ ॥
ਤਬ ਹੀ ਤਜਿ ਸੰਕ ਸਭੈ ਮਨ ਕੀ ਤਿਨਕੈ ਸੰਗ ਮਾਨੁਖ ਕੇਲ ਕਰੀ ॥ 315 ॥
(ਦਸਮਗ੍ਰੰਥ, ਪੰ:315)

(ਅ) ਜਬੈ ਕ੍ਰਿਸ਼ਨ ਸੰਗ ਗੋਪੀਅਨ ਕਰੀ ਮਾਨੁਖੀ ਬਾਨ ॥
ਸਭ ਗੋਪੀ ਤਬ ਯੌਂ ਲਖਿਓ ਭਯੋ ਬਸਜ ਭਗਵਾਨ ॥ 479 ॥
(ਦਸਮ ਗ੍ਰੰਥ, ਪੰ : 315-16)

ਗੋਪੀਆਂ ਨਾਲ ਉਨ੍ਹਾਂ ਦਾ ਵਾਰਤਾਲਾਪ ਵੀ ਉਨ੍ਹਾਂ ਦੀ ਅਵਤਾਰਤਾ ਨੂੰ ਮਾਨਵਤਾ ਵਲ ਮੋੜਦਾ ਦਿਖਾਈ ਦਿੰਦਾ ਹੈ—

ਤਿਨ ਸੋ ਭਗਵਾਨ ਕਹੀ ਫਿਰ ਯੌਂ ਸਜਨੀ ਹਮਰੀ ਬਿਨਤੀ ਸੁਨ ਲੀਜੈ ॥
ਆਨੰਦ ਬੀਚ ਕਰੋ ਮਨ ਕੇ ਜਿਹ ਤੇ ਹਮਰੇ ਤਨ ਕੋ ਮਨ ਜੀਜੈ ॥
ਮਿਤਵਾ ਜਿਹਤੇ ਹਿਤ ਮਾਨਤ ਹੈ ਤਬ ਹੀ ਉਠਕੈ ਸੋਊ ਕਾਰਜ ਕੀਜੈ ॥
ਦੈ ਰਸ ਕੋ ਸਿਰ ਪਾਵ ਤਿਸੈ ਮਨ ਕੋ ਸਭ ਸੋਕ ਬਿਦਾ ਕਰਿ ਦੀਜੈ ॥ 515 ॥
(ਦਸਮ ਗ੍ਰੰਥ, ਪੰ : 320-21)

'ਰਾਮਾਵਤਾਰ' ਵਿਚ ਰਾਮ ਰਾਵਣ ਨੂੰ ਮਾਰਨ ਤੋਂ ਬਾਦ ਮੰਦੋਦਰੀ ਨਾਲ ਜੋ ਗਲ-ਬਾਤ ਕਰਦੇ ਹਨ ਉਹ ਬਿਲਕੁਲ ਮਨੁੱਖੀ ਪੱਧਰ ਦੀ ਹੈ—

ਸੁਨੋ ਰਾਜ ਨਾਰੀ ॥ ਕਹਾ ਭੂਲ ਹਮਾਰੀ ॥
ਚਿੰਤ ਚਿੱਤ ਕੀਜੈ ॥ ਪੁਨਰ ਦੋਸ ਦੀਜੈ ॥ 641 ॥
(ਦਸਮ ਗ੍ਰੰਥ, ਪੰ : 240)

ਇਨ੍ਹਾਂ ਕ੍ਰਿਤੀਆਂ ਵਿਚ ਚਰਿਤ੍ਰ-ਨਾਇਕਾਂ ਵਿਚ ਮਾਨਵਤਾ ਦਾ ਸਮਨਵੈ ਕਰ ਕੇ ਉਨ੍ਹਾਂ ਦੇ ਕਾਰਜਾਂ ਨੂੰ ਅਧਿਕ ਮੰਨਣ ਯੋਗ ਬਣਾਉਣ ਦਾ ਯਤਨ ਕੀਤਾ ਗਿਆ ਹੈ। ਇਹ ਸੁਧਾਰ ਸ਼ਲਾਘਾ ਯੋਗ ਹੈ।

ਸਾਰਾਂਸ਼ ਇਹ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਚਰਿਤ੍ਰ-ਚਿਤ੍ਰਣ ਜਿਥੇ ਪੁਰਾਣਾਂ ਦੀ ਰੂਪਕਾਤਮਕ ਸ਼ੈਲੀ ਨੂੰ ਸਵੀਕਾਰ ਕਰਦਾ ਹੈ, ਉਥੇ ਇਸ ਦੀਆਂ ਆਪਣੀਆਂ ਵਿਸ਼ੇਸ਼ਤਾਵਾਂ ਵੀ ਹਨ। ਇਸ ਦ੍ਰਿਸ਼ਟੀਕੋਣ ਤੋਂ ਇਹ ਕ੍ਰਿਤੀਆਂ 'ਆਦਿ ਗ੍ਰੰਥ' ਅਤੇ ਗੁਰਦਾਸ-ਬਾਣੀ ਤੋਂ ਬਿਲਕੁਲ ਭਿੰਨ ਹਨ।

## (7) ਚਮਤਕਾਰਵਾਦ ਅਤੇ ਚਰਿਤ੍ਰ ਸੰਬੰਧੀ ਵਿਚਿਤ੍ਰਤਾ

33. ਪੁਰਾਣ : ਨਿਰਸੰਦੇਹ ਪੁਰਾਣ ਵਿਚਿਤ੍ਰ ਘਟਨਾਵਾਂ ਤੇ ਚਰਿਤ੍ਰਾਂ ਅਤੇ ਉਨ੍ਹਾਂ ਦੀਆਂ ਵਿਚਿਤ੍ਰ ਲੀਲਾਵਾਂ ਦਾ ਸਮੂਹ ਹਨ। ਘਟਨਾ ਸੰਬੰਧੀ ਵਿਚਿਤ੍ਰਤਾ ਅਤੇ ਚਰਿਤ੍ਰ ਸੰਬੰਧੀ ਵਿਲਖਣਤਾ ਲਿਆਉਣ ਲਈ ਲੌਕਿਕ ਅਤੇ ਅਲੌਕਿਕ ਕਾਰਜਾਂ ਦੀ ਕਲਪਨਾ ਪੁਰਾਣਾਂ ਵਿਚ ਸਭ ਥਾਂ ਕੀਤੀ ਮਿਲਦੀ ਹੈ। ਜਿਥੇ ਸੰਪ੍ਰਦਾਇਕਤਾ ਅਧਿਕ ਰਹੀ ਹੈ, ਉਥੇ ਚਮਤਕਾਰਵਾਦ ਦਾ ਸ਼ਿਖਰ ਵੀ ਵੇਖਿਆ ਜਾ ਸਕਦਾ ਹੈ।

34. 'ਆਦਿ ਗ੍ਰੰਥ' : ਆਦਿ ਗ੍ਰੰਥ ਦਾ ਮੁਖ ਵਿਸ਼ਾ ਕਿਸੇ ਵਿਸ਼ੇਸ਼ ਦੇਵਤਾ ਦੀ ਪ੍ਰਭੁਤਾ ਸਥਾਪਿਤ ਕਰਨਾ ਨਹੀਂ ਹੈ। ਇਸ ਲਈ ਚਮਤਕਾਰ ਅਤੇ ਚਰਿਤ੍ਰ ਸੰਬੰਧੀ ਵਿਚਿਤ੍ਰਤਾ ਦਿਖਾਉਣ ਲਈ ਇਥੇ ਅਵਸਰ ਹੀ ਨਹੀਂ ਹੈ। ਕਰਾਮਾਤਾਂ ਵਿਚ ਵੀ ਸਿੱਖ ਗੁਰੂਆਂ ਨੂੰ ਵਿਸ਼ਵਾਸ ਨਹੀਂ ਹੈ। ਉਨ੍ਹਾਂ ਅਨੁਸਾਰ ਤਾਂ ਪਰਮਾਤਮਾ ਦੇ ਨਾਮ ਤੋਂ ਬਿਨਾ ਪਹਿਨਣਾ, ਖਾਣਾ ਸਭ ਕੁਝ ਵਿਅਰਥ ਹੈ ਅਤੇ ਸਿੱਧੀਆਂ ਤੇ ਕਰਾਮਾਤਾਂ ਨੂੰ ਵੀ ਧਿੱਕਾਰ ਹੈ। ਵਾਸਤਵ ਵਿਚ, ਉਹੀ ਸਿਧੀ ਅਤੇ ਉਹੀ ਕਰਾਮਾਤ ਹੈ ਜਿਸ ਨੂੰ ਪਰਮਾਤਮਾ ਆਪ ਪ੍ਰਦਾਨ ਕਰੇ—

ਬਿਨੁ ਨਾਵੈ ਪੈਨਣੁ ਖਾਣੁ ਸਭ ਬਾਦਿ ਹੈ
ਧਿਗੁ ਸਿਧੀ ਧਿਗੁ ਕਰਮਾਤਿ ॥
ਸਾ ਸਿਧਿ ਸਾ ਕਰ ਮਾਤਿ ਹੈ
ਅਚਿੰਤੁ ਕਰੇ ਜਿਸ ਦਾਤਿ ॥

(ਆਦਿ ਗ੍ਰੰਥ, ਪੰਨਾ 650)

35. ਗੁਰਦਾਸ ਬਾਣੀ : ਭਾਈ ਗੁਰਦਾਸ ਦੇ ਚਰਿਤ੍ਰ-ਨਾਇਕ ਸਿੱਖ ਗੁਰੂ ਹਨ ਅਤੇ ਆਪਣੇ ਇਸ਼ਟ-ਦੇਵਾਂ ਦੀ ਮਹਾਨਤਾ ਸਿੱਧ ਕਰਨਾ ਉਨ੍ਹਾਂ ਦੇ ਕਾਵਿ ਦਾ ਉੱਦੇਸ਼ ਹੈ। ਇਸ ਲਈ ਕਿਤੇ-ਕਿਤੇ ਚਰਿਤ੍ਰ-ਸੰਬੰਧੀ ਵਿਚਿਤ੍ਰਤਾ ਦੇ ਦਰਸ਼ਨ ਹੋ ਜਾਣ, ਤਾਂ ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ। ਭਾਈ ਗੁਰਦਾਸ ਦੇ ਗੁਰੂ ਨਾਨਕ ਤਾਂ ਆਪ ਹੀ 'ਅਗਮ ਪੁਰਸ਼' ਹਨ। ਉਨ੍ਹਾਂ ਦੇ ਤੇਜ ਨੂੰ ਸਹਿ ਸਕਣ ਦੀ ਸ਼ਕਤੀ ਕਿਸੇ ਵਿਚ ਵੀ ਨਹੀਂ ਹੈ--

ਸਤਿਗੁਰੁ ਅਗਮ ਅਗਾਧ ਪੁਰਖ,
ਕੇਹੜਾ ਝਲੇ ਗੁਰ ਕੀ ਝਾਲਾ ॥ (ਵਾਰ ੧/ਪਉੜੀ 31)

ਮੱਕੇ ਦੀ ਯਾਤ੍ਰਾ, ਬਗ਼ਦਾਦ ਗਮਨ ਆਦਿ ਪ੍ਰਸੰਗਾਂ ਵਿਚ ਤਾਂ ਗਰੂ ਨਾਨਕ ਦੇਵ ਪ੍ਰਤੱਖ ਰੂਪ ਵਿਚ ਆਪਣੇ ਚਮਤਕਾਰ ਜਾਂ 'ਕਲਾ' ਦਰਸਾਂਦੇ ਹਨ। ਮੱਕੇ ਦੇ ਪ੍ਰਸੰਗ ਵਿਚ ਉਹ ਆਪਣੇ ਪੈਰਾਂ ਨਾਲ ਕਾਬੇ ਨੂੰ ਘੁੰਮਾ ਦਿੰਦੇ ਹਨ-[1] ਅਤੇ ਬਗ਼ਦਾਦ ਦੇ ਪ੍ਰਸੰਗ ਵਿਚ ਪੀਰ ਦੇ

1. ਵਾਰਾਂ ਭਾਈ ਗੁਰਦਾਸ, ਵਾਰ 1 ਪਉੜੀ 32

MIRACLES

ਬੇਟੇ ਨੂੰ ਨਾਲ ਲੈ ਕੇ ਅੱਖਾਂ ਬੰਦ ਕਰਦਿਆਂ ਹੀ ਆਕਾਸ਼ ਵਿਚ ਪਹੁੰਚ ਜਾਂਦੇ ਹਨ ਅਤੇ ਇਕ ਪਲ ਵਿਚ ਉਸ ਨੂੰ ਲੱਖਾਂ ਆਕਾਸ਼ ਅਤੇ ਪਾਤਾਲ ਦਿਖਾ ਦਿੰਦੇ ਹਨ, ਜਿਵੇਂ—

ਨਾਲ ਲੀਤਾ ਬੇਟਾ ਪੀਰ ਦਾ ਅਖੀਂ ਮੀਟ ਗਿਆ ਹਾਵਾਈ ॥
ਲਖ ਅਕਾਸ ਪਤਾਲ ਲਖ ਅਖ ਫੁਰਕ ਵਿਚ ਸਭ ਵਿਖਲਾਈ ॥

(ਵਾਰ ੧/ਪਉੜੀ 36)

ਚਰਿਤ੍ਰ ਸੰਬੰਧੀ ਇਹ ਸਾਰੀ ਵਿਚਿਤ੍ਰਤਾ ਪੁਰਾਣਾਂ ਦੀ ਪ੍ਰਵਿਰਤੀ ਅਨੁਕੂਲ ਹੀ ਮੰਨੀ ਜਾਵੇਗੀ। ਹਾਂ, ਪੁਰਾਣਾਂ ਦੀ ਤੁਲਨਾ ਵਿਚ ਗੁਰਦਾਸ ਬਾਣੀ ਵਿਚ ਅਜਿਹੇ ਸਥਲ ਬਹੁਤ ਘਟ ਹਨ। ਭਾਈ ਗੁਰਦਾਸ ਗੁਰੂ ਨਾਨਕ ਦੇਵ ਦੀ ਇਸ ਸ਼ਕਤੀ ਨੂੰ ਰਿੱਧੀਆਂ ਸਿੱਧੀਆਂ ਤੋਂ ਮਿਲੀ ਨਹੀਂ ਮੰਨਦੇ, ਕਿਉਂਕਿ ਇਕ ਥਾਂ ਤੇ ਗੁਰੂ ਨਾਨਕ ਜੀ ਸਿਧਾਂ ਨੂੰ ਆਪ ਕਹਿੰਦੇ ਵਿਖਾਏ ਗਏ ਹਨ ਕਿ ਸੱਚੇ ਨਾਮ ਤੋਂ ਬਿਨਾ ਹੋਰ ਕੋਈ ਕਰਾਮਾਤ ਉਨ੍ਹਾਂ ਦੇ ਕੋਲ ਨਹੀਂ ਹੈ—

ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਹੁੰ ਅਲਾਈ ॥
ਬਾਝਹੁ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ।

(ਵਾਰ ੧/ਪਉੜੀ 43)

36. ਦਸਮ ਗ੍ਰੰਥ : ਇਨ੍ਹਾਂ ਕ੍ਰਿਤੀਆਂ ਵਿਚ ਵਰਣਿਤ ਘਟਨਾਵਾਂ ਦੀ ਵਿਚਿਤ੍ਰਤਾ ਅਤੇ ਚਮਤਕਾਰਾਤਮਕਤਾ ਨੂੰ ਕਵੀ ਆਪ ਮੰਨਦਾ ਹੈ। 'ਬਚਿਤ੍ਰ ਨਾਟਕ' ਦੇ ਨਾਂ ਤੋਂ ਹੀ ਇਸ ਕਥਨ ਦੀ ਪੁਸ਼ਟੀ ਹੋ ਜਾਂਦੀ ਹੈ। ਇਨ੍ਹਾਂ ਨੂੰ ਕਵੀ ਪਰਮਾਤਮਾ ਦੀ 'ਅਦਭੁਤਿ ਗਤਿ' ਜਾਂ 'ਤਮਾਸ਼ਾ' ਵੀ ਕਹਿੰਦਾ ਹੈ—

(1) ਅਦਭੁਤਿ ਗਤਿ ਭਗਤਨ ਦਿਖਰਾਈ ॥
ਸਭ ਸੰਕਟ ਤੇ ਲਏ ਬਚਾਈ ॥ 1 ॥
(2) ਜਿਹ ਜਿਹ ਬਿਧਿ ਮੈ ਲਖੇ ਤਮਾਸਾ ॥
ਚਾਹਤ ਤਿਨਕੋ ਕੀਯੋ ਪ੍ਰਕਾਸਾ ॥ 4 ॥

(ਦਸਮ ਗ੍ਰੰਥ, ਪੰ : 73)

'ਚੰਡੀ ਚਰਿਤ੍ਰ' (ਉਕਤਿ ਬਿਲਾਸ) ਦੇ ਆਰੰਭ ਵਿਚ ਕਵੀ ਨੇ ਇਸ ਕਥਾ ਨੂੰ 'ਅਦਭੁਤ' ਅਤੇ ਚੰਡੀ ਦੇ ਚਰਿਤ੍ਰ ਨੂੰ 'ਬਚਿਤ੍ਰ' ਆਦਿ ਵਿਸ਼ੇਸ਼ਣਾਂ ਨਾਲ ਵਿਸ਼ਿਸ਼ਟ ਕੀਤਾ ਹੈ।

(1) ਪ੍ਰਮੁਦ ਕਰਨ ਸਭ ਭੈ ਹਰਨ ਨਾਮ ਚੰਡਕਾ ਜਾਸ ॥
ਰਚੋ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁਧ ਪ੍ਰਕਾਸ ॥ 5 ॥
(2) ਅਦਭੁਤ ਕਥਾ ਅਪਾਰ ਸਮਝ ਕਰਿ ਚਿਤਮੈ ॥ 6 ॥

(ਦਸਮ ਗ੍ਰੰਥ, ਪੰ: 74)

ਇਸੇ ਤਰ੍ਹਾਂ 'ਚੌਬੀਸ ਅਵਤਾਰ' ਪ੍ਰਸੰਗ ਦੇ ਆਰੰਭ ਵਿਚ ਅਵਤਾਰਾਂ ਦੀਆਂ ਲੀਲਾਵਾਂ ਨੂੰ 'ਅਖਾਰਾ' ਕਿਹਾ ਹੈ—

ਅਬ ਚੌਬੀਸ ਉਚਰੋ ਅਵਤਾਰਾ ॥
ਜਿਹ ਬਿਧ ਤਿਨ ਕਾ ਲਖਾ ਅਖਾਰਾ ॥ ... ... 1 ॥

(ਦਸਮ ਗ੍ਰੰਥ, ਪੰ : 155)

'ਚਰਿਤ੍ਰੋਪਾਖਿਆਨ' ਪ੍ਰਸੰਗ ਦੀ ਚਰਿਤ੍ਰ ਸੰਬੰਧੀ ਵਿਚਿਤ੍ਰਤਾ ਤਾਂ ਇਸ ਰਚਨਾ ਦਾ ਮੂਲ ਆਧਾਰ ਹੈ। ਹਰ ਥਾਂ ਵਿਚਿਤ੍ਰ ਚਰਿਤ੍ਰ ਦੇਖਣ ਲਈ ਮਿਲਦੇ ਹਨ। ਇਹੀ ਨਹੀਂ ਇਸ ਪ੍ਰਸੰਗ ਦੀਆਂ ਕਥਾਵਾਂ ਨੂੰ ਕਵੀਆਂ ਨੇ 'ਅਪੂਰਵ' ਅਤੇ 'ਬਚਿਤ੍ਰ' ਮੰਨਿਆ ਵੀ ਹੈ, ਜਿਵੇਂ—

(1) ਸੁਨੁ ਰਾਜਾ ਇਕ ਕਥਾ ਅਪੂਰਬ ॥ ... ... ॥ 1 ॥

(ਚਰਿਤ—356)

(2) ਸੁਨੁ ਭੂਪਤਿ ਇਕ ਕਥਾ ਬਚਿਤ੍ਰ ॥ ... ... ॥ 1 ॥

(ਚਰਿਤ੍ਰ—363)

ਸੰਖੇਪ ਵਿਚ, ਇਨ੍ਹਾਂ ਕ੍ਰਿਤੀਆਂ ਦੇ ਕਵੀ ਕਥਾ ਅਤੇ ਚਰਿਤ੍ਰ ਸੰਬੰਧੀ ਚਮਤਕਾਰਾਤਮਕਤਾ ਅਤੇ ਵਿਚਿਤ੍ਰਤਾ ਨੂੰ ਮੰਨ ਕੇ ਹੀ ਚਲੇ ਹਨ। ਇਸ ਪੱਖ ਤੋਂ ਇਹ ਕ੍ਰਿਤੀਆਂ ਪੁਰਾਣਾਂ ਦੇ ਅਧਿਕ ਨੇੜੇ ਹਨ ਅਤੇ 'ਆਦਿ ਗ੍ਰੰਥ' ਤੋਂ ਬਿਲਕੁਲ ਭਿੰਨ। ਗੁਰਦਾਸ ਬਾਣੀ ਨਾਲ ਇਨ੍ਹਾਂ ਦਾ ਕੁਝ ਕੁ ਸੰਬੰਧ ਹੈ।

### (8) ਵਰਣ ਅਤੇ ਆਸ਼੍ਰਮ-ਵਿਧਾਨ

37. ਪੁਰਾਣ : ਪੁਰਾਣਕਾਰਾਂ ਨੂੰ ਵਰਣ ਸੰਕਰ ਪਸੰਦ ਨਹੀਂ ਸੀ। ਹਿੰਦੂ ਧਰਮ ਨੂੰ ਅਧਿਕ ਮਰਯਾਦਾ ਪੂਰਣ ਬਣਾਉਣਾ ਪੁਰਾਣਾਂ ਦਾ ਵਿਸ਼ੇਸ਼ ਮੰਤਵ ਸੀ। ਵਰਣ ਅਤੇ ਆਸ਼੍ਰਮ ਧਰਮ ਦਾ ਰੂਪ ਪੁਰਾਣਾਂ ਤੋਂ ਪਹਿਲਾਂ ਵੀ ਜ਼ਰੂਰ ਮੌਜੂਦ ਸੀ, ਪਰ ਪੁਰਾਣਾਂ ਵਿਚ ਆ ਕੇ ਉਸ ਨੂੰ ਕ੍ਰਿਆਤਮਕਤਾ ਮਿਲੀ। ਪੰਡਿਤ ਬਲਦੇਵ ਉਪਾਧਿਆਇ ਦਾ ਮਤ ਹੈ ਕਿ ਵਰਣ ਅਤੇ ਆਸ਼੍ਰਮ ਧਰਮ ਤੇ ਪੁਰਾਣਾਂ ਦੀ ਅਧਿਕ ਰੁਚੀ ਹੋਣਾ ਬਿਲਕੁਲ ਸੁਭਾਵਿਕ ਹੈ, ਕਿਉਂਕਿ ਵਰਣ ਧਰਮ ਅਤੇ ਆਸ਼੍ਰਮ ਧਰਮ ਦੀ ਪੂਰੀ ਮਾਨਤਾ ਭਾਰਤੀ ਸਮਾਜ ਦਾ ਆਧਾਰ ਹੈ।[1]

38. ਆਦਿ ਗ੍ਰੰਥ : ਵਰਣ ਅਤੇ ਆਸ਼੍ਰਮ ਵਿਧਾਨ ਬਾਰੇ 'ਆਦਿ ਗ੍ਰੰਥ' ਦਾ ਦ੍ਰਿਸ਼ਟੀਕੋਣ ਪੁਰਾਣਾਂ ਤੋਂ ਬਿਲਕੁਲ ਭਿੰਨ ਹੈ। ਪੁਰਾਣਾਂ ਵਿਚ ਵਰਣਿਤ ਅਤੇ ਸਥਾਪਿਤ ਵਰਣ ਅਤੇ ਆਸ਼੍ਰਮ ਧਰਮ ਦੇ ਪ੍ਰਭਾਵ ਨੂੰ ਘੱਟ ਕਰਨਾ ਹੀ ਨਿਰਗੁਣੀ ਸੰਤਾਂ ਦਾ ਉੱਦੇਸ਼ ਸੀ। ਸਿੱਖ ਗੁਰੂਆਂ ਨੂੰ ਵੀ ਵਰਣ ਅਤੇ ਆਸ਼੍ਰਮ ਧਰਮ ਪ੍ਰਵਾਨ ਨਹੀਂ ਸੀ। ਇਸ ਦੇ

1. ਹਿੰਦੀ ਸਾਹਿਤ ਕਾ ਬ੍ਰਿਹਤ ਇਤਿਹਾਸ, ਪ੍ਰਥਮ ਭਾਗ; ਪੰਨਾ 496

ਵਿਰੋਧ ਵਿਚ ਉਨ੍ਹਾਂ ਨੇ ਕਈ ਥਾਂਵਾਂ ਤੇ ਆਪਣਾ ਮਤ ਪ੍ਰਗਟ ਕੀਤਾ ਹੈ। ਗੁਰੂ ਨਾਨਕ ਨੇ ਜ਼ਾਤ ਪਾਤ ਨੂੰ ਸਪੱਸ਼ਟ ਤੌਰ ਤੇ ਵਿਅਰਥ ਮੰਨਿਆ ਹੈ, ਜਿਵੇਂ--

ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥
ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾਪਰੁ ਜਾਪੈ ਜਾ ਪਤਿ ਲੇਖੈ
ਪਾਏ ॥ 1 ॥

(ਸਿਰੀ ਰਾਗ ਕੀ ਵਾਰ ਮ: ੧, ਪੰਨਾ 83)

ਗੁਰੂ ਅਮਰਦਾਸ ਜੀ ਤਾਂ ਜ਼ਾਤ ਦੇ ਅਭਿਮਾਨ ਤੋਂ ਕਈ ਪ੍ਰਕਾਰ ਦੇ ਵਿਕਾਰਾਂ ਦੇ ਚਲ ਪੈਣ ਦੀ ਸ਼ੰਕਾਂ ਪ੍ਰਗਟ ਕਰਦੇ ਹਨ, ਜਿਵੇਂ—

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ੧ ॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥ ੨ ॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥ ੩ ॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
ਘਟਿ ਵਧਿ ਕੋ ਕਰੈ ਬੀਚਾਰਾ ॥ ੪ ॥

(ਰਾਗ ਭੈਰਉ ਮ: ੩; ਪੰਨਾ 1128)

ਗੁਰੂ ਰਾਮਦਾਸ ਜੀ ਅਨੁਸਾਰ ਚਾਰ ਵਰਣਾਂ ਅਤੇ ਚਾਰ ਆਸ਼੍ਰਮਾਂ ਵਿਚੋਂ ਉਹੀ ਪ੍ਰਧਾਨ ਹੈ, ਜੋ ਹਰੀ ਦੀ ਅਰਾਧਨਾ ਕਰੇਗਾ।[1] ਗੁਰੂ ਅਰਜਨ ਆਸ਼੍ਰਮ ਧਰਮ ਦੀ ਨਿਰਸਾਰਤਾ ਨੂੰ ਦਸਦੇ ਹੋਇਆਂ ਕਹਿੰਦੇ ਹਨ—

ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥ 2 ॥[2]

ਸਾਰਾਂਸ਼ ਇਹ ਕਿ ਸਿੱਖ ਗੁਰੂ ਵਰਣ ਅਤੇ ਆਸ਼੍ਰਮ ਵਿਧਾਨ ਪ੍ਰਤਿ ਸੰਤੁਸ਼ਟ ਨਹੀਂ ਸਨ।

---

1. ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ
ਆਸ੍ਰਮ ਹਰਿ ਜੋ ਹਰਿ ਧਿਆਵੈ ਸੋ ਪ੍ਰਧਾਨ ॥
(ਆਦਿ ਗ੍ਰੰਥ-ਰਾਗ ਗੋੜ, ਮ: ੪, ਪੰ: 861)
2. ਆਦਿ ਗ੍ਰੰਥ—ਮਾਰੂ ਮਹਲਾ : ੫, ਪੰ: 1003

39. ਗੁਰਦਾਸ ਬਾਣੀ : ਭਾਈ ਗੁਰਦਾਸ ਦਾ ਵਰਣ ਅਤੇ ਆਸ਼੍ਰਮ ਵਿਧਾਨ ਪ੍ਰਤਿ ਦ੍ਰਿਸ਼ਟੀਕੋਣ 'ਆਦਿ ਗ੍ਰੰਥ' ਵਾਲਾ ਹੀ ਹੈ, ਪਰ ਉਨ੍ਹਾਂ ਨੇ ਇਸ ਦੇ ਖੰਡਨ ਵਿਚ ਬਹੁਤੀ ਰੁਚੀ ਨਹੀਂ ਵਿਖਾਈ। ਹਾਂ, ਗੁਰੂ ਨਾਨਕ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਵਰਣ ਅਤੇ ਆਸ਼੍ਰਮ ਧਰਮ ਦੀ ਨਿਘਰੀ ਹੋਈ ਹਾਲਤ ਵੱਲ ਅਵਸ਼ ਸੰਕੇਤ ਕੀਤਾ ਹੈ ।[1] ਭਾਈ ਗੁਰਦਾਸ ਨੇ ਬ੍ਰਾਹਮਣ, ਖਤ੍ਰੀ, ਵੈਸ਼ ਅਤੇ ਸੂਦ੍ਰ ਵਰਣਾਂ ਦੇ ਕਈ ਗੋਤ ਗਿਣਾਏ ਹਨ ਅਤੇ ਇਨ੍ਹਾਂ ਉਪਰ ਆਪਣੀ ਰਾਏ ਦਿੰਦੇ ਹੋਇਆ ਦੱਸਿਆ ਹੈ ਕਿ ਗੁਰੂ ਦੇ ਸਿੱਖ ਹੋ ਜਾਣ ਨਾਲ ਸਾਰੀ ਊਚ ਨੀਚ ਮਿਟ ਜਾਂਦੀ ਹੈ ।[2] ਗੁਰੂ ਦੇ ਸਿੱਖ ਸਾਰੇ ਵਰਣਾਂ ਦੇ ਹੁੰਦੇ ਹੋਇਆਂ ਵੀ ਪਾਨ ਦੇ ਰੰਗ ਵਾਂਗ ਇਕ ਵਰਣ ਹਨ ।[3] ਚੌਹਾਂ ਵਰਣਾਂ ਵਾਲੇ ਇਕ ਵਰਣ ਹੋ ਕੇ ਅਤੇ ਸਾਧ ਸੰਗਤ ਵਿਚ ਮਿਲ ਕੇ ਹੀ ਇਸ ਭਵ ਸਾਗਰ ਤੋਂ ਪਾਰ ਉਤਰਨ ਦੇ ਯੋਗ ਹੋ ਸਕਦੇ ਹਨ—

ਚਾਰ ਵਰਨ ਇਕ ਵਰਨ ਹੋ
ਸਾਧ ਸੰਗਤਿ ਮਿਲਿ ਹੋਏ ਤਰਾਬਾ ।।

(ਵਾਰ 24/ਪਉੜੀ 4)

ਸਾਰਾਂਸ਼ ਇਹ ਕਿ ਭਾਈ ਗੁਰਦਾਸ ਭਵ ਸਾਗਰ ਤੋਂ ਪਾਰ ਉਤਰਨ ਲਈ ਵਰਣ ਅਤੇ ਆਸ਼੍ਰਮ ਧਰਮ ਨੂੰ ਰੁਕਾਵਟ ਸਮਝਦੇ ਹਨ ।

40. ਦਸਮ ਗ੍ਰੰਥ : ਇਨ੍ਹਾਂ ਕ੍ਰਿਤੀਆਂ ਵਿਚ ਵਰਣ ਅਤੇ ਆਸ਼੍ਰਮ ਧਰਮ ਨੂੰ ਸਵੀਕਾਰ ਕੀਤਾ ਗਿਆ ਹੈ ਅਤੇ ਕਿਤੇ ਵੀ ਵਰਣ ਅਤੇ ਆਸ਼੍ਰਮ ਧਰਮ ਦੀ ਆਲੋਚਨਾ ਨਹੀਂ ਹੋਈ । ਬ੍ਰਾਹਮਣ ਨੂੰ ਪੂਜਯ ਅਤੇ ਸੇਵਾ ਯੋਗ ਸਮਝਿਆ ਗਿਆ ਹੈ । 'ਕ੍ਰਿਸ਼ਨਾਵਤਾਰ' (ਛੰਦ 1950) ਪ੍ਰਸੰਗ ਵਿਚ ਜਰਾਸੰਧ ਨੂੰ ਮੁਕਤ ਕਰਨ ਵੇਲੇ ਕ੍ਰਿਸ਼ਨ ਨੇ ਉਸ ਨੂੰ "ਬਿਪਨ ਸੇਵ ਸਦਾ ਕਰੀਓ" ਦਾ ਹੀ ਆਦੇਸ਼ ਦਿੱਤਾ ਹੈ। "ਬਚਿਤ੍ਰ ਨਾਟਕ" (ਅਪਨੀ ਕਥਾ) ਵਿਚ ਗੁਰੂ ਤੇਗ ਬਹਾਦੁਰ ਤਿਲਕ ਅਤੇ ਜੰਞੂ ਦੀ ਰਖਿਆ ਲਈ ਆਪਣੇ ਪ੍ਰਾਣ ਤਿਆਗਦੇ ਹਨ —

ਤਿਲਕ ਜੰਞੂ ਰਾਖਾ ਪ੍ਰਭ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।। 13 ।। (ਦਸਮ ਗ੍ਰੰਥ, ਪੰ: 54)

ਵਰਣਸੰਕਰਤਾ ਨੂੰ ਇਹ ਕਵੀ ਉੱਕਾ ਹੀ ਸਹਿ ਨਹੀਂ ਸਕਦੇ । 'ਬਚਿਤ੍ਰ ਨਾਟਕ' ਵਿਚ ਕਵੀ ਗੁਰੂ ਨਾਨਕ ਜੀ ਦੇ ਆਗਮਨ ਤੋਂ ਪਹਿਲਾਂ ਵਰਣ-ਸੰਕਰਤਾ ਦੀ ਹਾਲਤ ਤੋਂ ਦੁਖੀ ਹੈ—

---

1. ਵਾਰਾਂ ਭਾਈ ਗੁਰਦਾਸ, ਵਾਰ 1 ਪਉੜੀ 21
2. — ਉਹੀ — ਵਾਰ 8 ਪਉੜੀ 9, 24
3. — ਉਹੀ — ਵਾਰ 3 ਪਉੜੀ 16

ਕਰੰਮ ਕਾਲ ਯੌ ਭਾਈ ॥ ਸੁਭੂਮ ਬੰਸ ਤੇ ਗਈ ॥ 1 ॥
ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛਤ੍ਰੀ ਬੈਸਨ ਕਰਮ ॥
ਬੈਸ ਕਰਮ ਭਏ ਛਤ੍ਰੀ ਬ੍ਰਿਤਿ ਸੂਦ੍ਰ ਸੁਦਿਜ ਕੋ ਧਰਮ ॥ 2 ॥
...... ...... ......
ਬਹੁਤ ਕਾਲ ਇਹ ਭਾਂਤਿ ਬਿਤਾਯੋ ॥
ਜਨਮ ਸਮੈ ਨਾਨਕ ਕੋ ਆਯੋ ॥ 3 ॥ (ਦਸਮ ਗ੍ਰੰਥ, ਪੰ: 53)

'ਕਲਕੀ ਅਵਤਾਰ' ਦੇ ਪ੍ਰਗਟ ਹੋਣ ਤੋਂ ਪਹਿਲਾਂ ਦੀ ਸਥਿਤੀ ਦਾ ਵੀ ਵਰਣਨ ਕੁਝ ਇਸੇ ਪ੍ਰਕਾਰ ਦਾ ਹੈ। ਕਵੀ ਧਰਮ-ਹੀਨਤਾ ਦੀ ਉਸ ਅਵਸਥਾ ਤੋਂ ਸੰਤੁਸ਼ਟ ਨਹੀਂ ਅਤੇ ਉਸ ਨੂੰ ਉਹ 'ਅਧੋਗਤੀ' ਦਾ ਨਾਂ ਦਿੰਦਾ ਹੈ—

ਤਜੀ ਆਨ ਜਹਾਨ ਕਾਨ ਕਾਹੂ ਨਹੀ ਮਾਨਹਿ ॥
ਤਾਤ ਮਾਤ ਕੀ ਨਿੰਦ ਨੀਚ ਊਚਹ ਸਮ ਜਾਨਹਿ ॥
ਧਰਮ ਭਰਮ ਕੋ ਗਇਓ ਭਈ ਇਕ ਬਰਣ ਪ੍ਰਜਾ ਸਬ ॥ 75 ॥
ਨਹਿ ਸੁਕ੍ਰਤ ਕਮੈਹੈ ਅਧੋਗਤੀ ਜੈ ਹੈ ॥ 76 ॥ (ਦਸਮ ਗ੍ਰੰਥ, ਪੰ : 576)

'ਕਾਲਕੀ ਅਵਤਾਰ' ਦੇ ਇਕ ਹੋਰ ਪ੍ਰਸੰਗ ਵਿਚ ਤਾਂ ਇਹ ਭਾਵਨਾ ਹੋਰ ਵੀ ਤੀਬਰ ਰੂਪ ਵਿਚ ਦਿਸ ਪੈਂਦੀ ਹੈ—

ਸੰਕਰ ਬਰਨ ਪ੍ਰਜਾ ਭਈ ਇਕ ਬ੍ਰਨ ਰਹਾ ਨ ਕੋਇ ॥
ਸਕਲ ਸੂਦ੍ਰਤਾ ਪ੍ਰਾਪਤ ਭੇ ਦਈਵ ਕਰੈ ਸੋ ਹੋਇ ॥ 115 ॥
ਸੰਕਰ ਬ੍ਰਨ ਪ੍ਰਜਾ ਭਈ ਧਰਮ ਨ ਕਤਹੂ ਰਹਾਨ ॥
ਪਾਪ ਪ੍ਰਚੁਰ ਰਾਜਾ ਭਏ ਭਈ ਧਰਮ ਕੀ ਹਾਨ ॥ 116 ।
(ਦਸਮ ਗ੍ਰੰਥ, ਪੰ:579)

ਇਨ੍ਹਾਂ ਕ੍ਰਿਤੀਆਂ ਵਿਚ ਕਿਤੇ ਵੀ ਬ੍ਰਾਹਮਣਾਂ ਦੀ ਪਰੰਪਰਾਗਤ ਉੱਚਤਾ ਤੇ ਸੰਦੇਹ ਪ੍ਰਗਟ ਨਹੀਂ ਕੀਤਾ ਗਿਆ।

ਸਿੱਟਾ ਇਹ ਕਿ 'ਦਸਮ ਗ੍ਰੰਥ' ਦੀ ਇਹ ਪ੍ਰਵਿਰਤੀ ਪੁਰਾਣਾਂ ਅਨੁਸਾਰ ਹੈ ਅਤੇ 'ਆਦਿ ਗ੍ਰੰਥ' ਜਾਂ ਗੁਰਦਾਸ ਬਾਣੀ ਤੋਂ ਬਿਲਕੁਲ ਭਿੰਨ ਹੈ।

### (9) ਕਰਮਕਾਂਡ : ਪੂਜਾ-ਵਿਧੀਆਂ

41. ਪੁਰਾਣ : ਪੁਜਾਰੀਆਂ ਦੇ ਪ੍ਰਭਾਵ ਕਰਕੇ ਪੁਰਾਣਾਂ ਵਿਚ ਪੂਜਾ ਦੀਆਂ ਵਿਧੀਆਂ ਦਾ ਵਿਸਥਾਰ ਸਹਿਤ ਪ੍ਰਤਿਪਾਦਨ ਹੋਇਆ ਹੈ। ਹਰ ਇਕ ਮਾੜੇ ਕੰਮ ਦਾ ਮਾੜਾ ਫਲ ਅਤੇ ਹਰ ਇਕ ਚੰਗੇ ਕੰਮ ਦਾ ਚੰਗਾ ਫਲ ਦੱਸਣ ਲਈ ਬਹੁਤ ਸਾਰੀਆਂ ਕਹਾਣੀਆਂ ਘੜੀਆਂ ਗਈਆਂ ਹਨ। ਕਿਤੇ ਕਿਤੇ ਪ੍ਰਾਚੀਨ ਉਪਖਿਆਨਾਂ ਦਾ ਸਰੂਪ ਵਿਗਾੜ ਕੇ ਉਨ੍ਹਾਂ ਨੂੰ ਆਪਣੇ

ਮਨੋਰਥ ਅਨੁਕੂਲ ਬਣਾਇਆ ਗਿਆ ਹੈ। ਨਰਕਾਂ ਦੇ ਰੂਪਾਂ ਦਾ ਇਤਨਾ ਭਿਆਨਕ ਵਿਵਰਣ ਦਿੱਤਾ ਗਿਆ ਹੈ ਕਿ ਸਾਧਕ ਉਨ੍ਹਾਂ ਤੋਂ ਘਟ ਦੁਖਦਾਈ ਅਤੇ ਘਟ ਕਠਿਨ ਪੂਜਾ-ਵਿਧੀਆਂ ਅਤੇ ਕਰਮ-ਕਾਂਡਾਂ ਦੀ ਪਾਲਨਾ ਕਰਨ ਲਈ ਤਿਆਰ ਹੋ ਜਾਂਦਾ ਹੈ। ਪਾਪਾਂ ਦੇ ਨਾਂਵਾਂ ਦੀਆਂ ਸੂਚੀਆਂ ਦੇ ਕੇ ਉਨ੍ਹਾਂ ਦੇ ਉਪਾ ਅਤੇ ਪ੍ਰਾਸਚਿਤ ਵੀ ਦੱਸੇ ਗਏ ਹਨ। ਸਭ ਤੋਂ ਅਧਿਕ ਤੀਰਥ ਯਾਤ੍ਰਾ ਨੂੰ ਮਹੱਤਵ ਦਿੱਤਾ ਗਿਆ ਹੈ। ਕਈ ਪ੍ਰਕਾਰ ਦੇ ਵਰਤਾਂ ਦੀ ਪਾਲਨਾ ਦੇ ਆਦੇਸ਼ ਵੀ ਦਿੱਤੇ ਗਏ ਹਨ। ਮੂਰਤੀ ਪੂਜਾ ਤੇ ਵੀ ਬਹੁਤ ਬਲ ਦਿੱਤਾ ਗਿਆ ਹੈ।

42. 'ਆਦਿ ਗ੍ਰੰਥ' : ਕਰਮ-ਕਾਂਡਾਂ ਅਤੇ ਪੂਜਾ-ਵਿਧੀਆਂ ਵਿਚ ਫਸੀ ਜਨਤਾ ਨੂੰ ਮੁਕਤੀ ਦਿਵਾਉਣਾ ਨਿਰਗੁਣੀ ਸੰਤਾਂ ਦਾ ਪ੍ਰਮੁਖ ਉੱਦੇਸ਼ ਸੀ। ਕਬੀਰ ਨੇ ਹਿੰਦੂ ਧਰਮ ਦੀਆਂ ਇਨ੍ਹਾਂ ਅੰਦਰਲੀਆਂ ਰੂੜ੍ਹੀਆਂ ਦਾ ਖੰਡਨ ਕੀਤਾ। ਸਿੱਖ ਗੁਰੂਆਂ ਨੂੰ ਵੀ ਅਜਿਹੀਆਂ ਨਿਰਸਾਰ ਅਤੇ ਅਸੁਅਸਥ ਪ੍ਰਵਿਰਤੀਆਂ ਪ੍ਰਤਿ ਰੋਸ ਸੀ। ਇਸ ਲਈ ਥਾਂ ਥਾਂ ਤੇ ਉਨ੍ਹਾਂ ਨੇ ਇਨ੍ਹਾਂ ਦੀ ਆਲੋਚਨਾ ਕੀਤੀ। ਗੁਰੂ ਨਾਨਕ ਦੇਵ ਜੀ ਤੀਰਥਾਂ ਤੇ ਇਸ਼ਨਾਨ ਕਰਨ ਲਈ ਜਾਣ ਵਾਲਿਆਂ ਬਾਰੇ ਕਹਿੰਦੇ ਹਨ—

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ।
ਇਕ ਭਾਉ ਲਥੀ ਨਾਤਿਆਂ ਦੁਇ ਭਾ ਚੜੀਅਸ ਹੋਰ।
ਬਾਹਰਿ ਧੋਤੀ ਤੂਮੜੀ ਅੰਦਰਿ ਵਿਸ ਨਿਕੋਰ।
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥ 2 ॥

(ਸੂਹੀ ਦੀ ਵਾਰ, ਮ: ੧, ਪੰਨਾ 789)

ਇਕ ਹੋਰ ਥਾਂ ਤੇ ਵੀ ਉਨ੍ਹਾਂ ਕਿਹਾ ਹੈ ਕਿ ਜੇ ਅੰਦਰ ਮੈਲ ਹੈ ਤਾਂ ਤੀਰਥਾਂ ਤੇ ਘੁੰਮਣ ਨਾਲ ਕੀ। ਜੇ ਮਨ ਹੀ ਪਵਿਤ੍ਰ ਨਹੀਂ ਤਾਂ ਇਸ਼ਨਾਨ ਆਦਿ ਕਿਸ ਕੰਮ—

ਅੰਤਰਿ ਮੈਲੁ ਤੀਰਥ ਭਰਮੀਜੈ।
ਮਨੁ ਨਹੀਂ ਸੂਚਾ ਕਿਆ ਸੋਚ ਕਰੀਜੈ।
ਕਿਰਤੁ ਪਾਇਆ ਦੋਸੁ ਕਾ ਕਉ ਦੀਜੈ ॥ 5 ॥

(ਰਾਮਕਲੀ ਮ: ੧, ਪੰ: 905)

'ਆਸਾ ਦੀ ਵਾਰ' ਵਿਚ ਪਾਖੰਡ-ਖੰਡਨ ਦਾ ਅਧਿਕ ਵਰਣਨ ਹੋਇਆ ਹੈ। ਗੁਰੂ ਅਰਜਨ ਤਾਂ ਕਰਮ, ਧਰਮ, ਤੀਰਥ ਇਸ਼ਨਾਨ ਆਦਿ ਨੂੰ ਹੰਕਾਰ ਦਾ ਪ੍ਰਸਾਰ ਮਾਤ੍ਰ ਸਮਝਦੇ

ਹਨ ।[1] ਉਨ੍ਹਾਂ ਨੇ ਲੱਖਾਂ ਤੀਰਥਾਂ, ਵਰਤਾਂ ਅਤੇ ਸੰਜਮਾਂ ਨਾਲੋਂ "ਸਾਧੂ ਦੀ ਧੂੜ" ਨੂੰ ਅਧਿਕ ਮਹਤਵ ਦਿੱਤਾ ਹੈ—

ਤੀਰਥ ਵਰਤ ਲਖ ਸੰਜਮਾ
ਪਾਈਐ ਸਾਧੂ ਧੂਰਿ ॥ (ਸ੍ਰੀ ਰਾਗ ਮ: ੫, ਪੰ: 48)

ਮੂਰਤੀ ਪੂਜਾ ਦਾ ਵਿਰੋਧ ਤਾਂ 'ਆਦਿ ਗ੍ਰੰਥ' ਵਿਚ ਬੜੀ ਕਠੋਰਤਾ ਸਹਿਤ ਹੋਇਆ ਹੈ, ਜਿਵੇਂ—

ਘਰ ਮਹਿ ਠਾਕੁਰੁ ਨਦਰਿ ਨ ਆਵੈ ॥
ਗਲ ਮਹਿ ਪਾਹਣੁ ਲੈ ਲਟਕਾਵੈ ॥ ੧ ॥
ਭਰਮੇ ਭੂਲਾ ਸਾਕਤੁ ਫਿਰਤਾ ॥
ਨੀਰੁ ਬਿਰੋਲੈ ਖਪਿ ਖਪਿ ਮਰਤਾ ॥ ੧ ॥ ਰਹਾਉ ॥
ਜਿਸ ਪਾਹਣ ਕਉ ਠਾਕੁਰੁ ਕਹਤਾ ॥
ਓਹੁ ਪਾਹਣੁ ਲੈ ਉਸ ਕਉ ਡੁਬਤਾ ॥ ੨ ॥
ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥ ੩ ॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥ ੪ ॥ ੩ ॥ ੯ ॥
(ਸੂਹੀ ਮ: ੫, ਪੰਨਾ 739)

ਸਾਰਾਂਸ਼ ਇਹ ਕਿ 'ਆਦਿ ਗ੍ਰੰਥ' ਵਿਚ ਕਰਮਕਾਂਡੀ ਪੂਜਾ-ਵਿਧੀਆਂ ਪ੍ਰਤਿ ਵਿਦ੍ਰੋਹ ਦੀ ਭਾਵਨਾ ਸਰਬਤ੍ਰ ਰਹੀ ਹੈ, ਪਰ ਇਸ ਵਿਚ ਕਿਸੇ ਵਿਸ਼ੇਸ਼ ਧਾਰਮਿਕ ਵਿਵਸਥਾ ਦਾ ਵਰਣਨ ਨਹੀਂ ਹੋਇਆ । ਨਿਰਾਕਾਰ ਪ੍ਰਭੂ ਦੀ ਨਿਸ਼ਕਾਮ ਭਗਤੀ ਤੇ ਹੀ ਜ਼ੋਰ ਦਿੱਤਾ ਗਿਆ ਹੈ ।

43. ਗੁਰਦਾਸ ਬਾਣੀ : ਇਸ ਦ੍ਰਿਸ਼ਟੀਕੋਣ ਤੋਂ ਭਾਈ ਗੁਰਦਾਸ ਦੋ ਭਿੰਨ ਭਿੰਨ ਰੂਪਾਂ ਵਿਚ ਸਾਡੇ ਸਾਹਮਣੇ ਆਉਂਦੇ ਹਨ, ਜਿਵੇਂ—

(1) ਨਿਰਗੁਣੀ ਭਗਤ ਦੇ ਰੂਪ ਵਿਚ ਅਤੇ
(2) ਸਿੱਖ ਪ੍ਰਚਾਰਕ ਦੇ ਰੂਪ ਵਿਚ ।

(1) ਨਿਰਗੁਣੀ ਭਗਤ ਦੇ ਰੂਪ ਵਿਚ : ਨਿਰਗੁਣੀ ਭਗਤ ਹੋਣ ਦੇ ਨਾਤੇ ਭਾਈ ਗੁਰਦਾਸ ਨੇ ਪੁਰਾਣਾਂ ਦੀ ਇਸ ਪ੍ਰਵਿਰਤੀ ਬਾਰੇ 'ਆਦਿ ਗ੍ਰੰਥ' ਵਾਲਾ ਦ੍ਰਿਸ਼ਟੀਕੋਣ ਹੀ ਅਪਨਾਇਆ ਹੈ, ਪਰ ਉਨ੍ਹਾਂ ਨੇ ਇਸ ਦਾ ਵਿਸਥਾਰ ਪੂਰਵਕ ਵਰਣਨ ਨਹੀਂ ਕੀਤਾ, ਕੇਵਲ ਕਿਤੇ ਕਿਤੇ ਕੁਝ ਉਕਤੀਆਂ ਮਿਲ ਜਾਂਦੀਆਂ ਹਨ । ਉਨ੍ਹਾਂ ਅਨੁਸਾਰ ਲੱਖਾਂ ਜਪ, ਤਪ, ਸੰਜਮ, ਹੋਮ, ਯੱਗ ਅਤੇ ਪੂਜਾ ਸਾਮਗ੍ਰੀ, ਬਹੁਤ ਸਾਰੇ ਵਰਤ, ਨਿਯਮ ਸੰਜਮ ਅਤੇ ਲੱਖਾਂ ਧਰਮ ਕਰਮ ਕੱਚੇ ਹਨ । ਤੀਰਥਾਂ ਉੱਤੇ ਪੁਰਬਾਂ ਵੇਲੇ ਲਖਾਂ ਪੁੰਨ, ਦਾਨ ਅਤੇ ਉਪਕਾਰ

1. ਤੀਰਥ ਨਾਇ ਨ ਉਤਰਸਿ ਮੈਲੁ ॥
ਕਰਮ ਧਰਮ ਸਭਿ ਹਉਮੈ ਫੈਲੁ ॥
(ਆਦਿ ਗ੍ਰੰਥ-ਰਾਮ ਕਲੀ, ਮਹਲਾ ੫, ਪੰ : 890)

Against Idolatry

ਹੁੰਦੇ ਹਨ, ਜਿਨ੍ਹਾਂ ਦਾ ਕੋਈ ਅੰਤ ਨਹੀਂ ਹੈ। ਲੱਖਾਂ ਪ੍ਰਕਾਰ ਦੀ ਦੇਵੀ-ਦੇਵਤਿਆਂ ਦੀ ਸੇਵਾ, ਵਰ, ਸ੍ਰਾਪ ਅਤੇ ਸੰਜੋਗ ਵਿਜੋਗ ਹੁੰਦੇ ਹਨ। ... ... ... ਇਹ ਸਾਰੇ ਕਰਮ ਸਤਿ ਦੀ ਪ੍ਰਾਪਤੀ ਕਰਾਉਣ ਦੇ ਯੋਗ ਨਹੀਂ। ਸੰਪ੍ਰਦਾਇਕੀ ਦੀਆਂ ਲਖ ਗੱਲਾਂ ਵੀ ਥੋੜੀਆਂ ਹਨ।[1]

ਭਾਈ ਗੁਰਦਾਸ ਤੀਰਥਾਂ ਉੱਤੇ ਜਾ ਕੇ ਇਸ਼ਨਾਨ, ਪੂਜਾ, ਸਮਾਧੀ ਆਦਿ ਕਰਮ-ਕਾਂਡੀ ਵਿਧੀਆਂ ਨਾਲੋਂ ਗੁਰੂ ਨੂੰ ਜ਼ਿਆਦਾ ਮਹੱਤਵ ਦਿੰਦੇ ਹਨ। ਉਨ੍ਹਾਂ ਦਾ ਮਤ ਹੈ ਕਿ ਸਤਿਗੁਰੂ ਰੂਪੀ ਤੀਰਥ ਨੂੰ ਛੱਡ ਕੇ ਜੋ 'ਅਠਸਠ' ਤੀਰਥਾਂ ਉੱਤੇ ਇਸ਼ਨਾਨ ਕਰਨ ਲਈ ਜਾਂਦੇ ਹਨ ਉਹ ਬਗਲੇ ਵਾਂਗ ਸਮਾਧੀ ਲਗਾ ਕੇ ਜਲ ਜੰਤੂਆਂ ਨੂੰ ਪਕੜ ਪਕੜ ਕੇ ਖਾਂਦੇ ਹਨ। ... ... ... ਤੂੰਬੇ ਦੀ ਵਿਸ ਤੀਰਥ-ਇਸ਼ਨਾਨ ਦੁਆਰਾ ਦੂਰ ਨਹੀਂ ਹੋ ਸਕਦੀ। ਪਾਣੀ ਵਿਚ ਇਸ਼ਨਾਨ ਕਰਨ ਨਾਲ ਪੱਥਰ ਦਿਲ ਤੇ ਕੋਈ ਪ੍ਰਭਾਵ ਨਹੀਂ ਪੈਂਦਾ। ਇਸੇ ਤਰ੍ਹਾਂ ਮਨਮੁਖ ਵਿਅਕਤੀ ਦਾ ਭਰਮ ਦੂਰ ਨਹੀਂ ਹੁੰਦਾ, ਉਹ ਵਿਅਰਥ ਵਿਚ ਉਲਝਿਆ ਰਹਿੰਦਾ ਹੈ ਅਤੇ ਪੂਰੇ ਗੁਰੂ ਤੋਂ ਬਿਨਾ ਉਹ ਇਸ ਭਵ ਸਾਗਰ ਤੋਂ ਪਾਰ ਨਹੀਂ ਹੋ ਸਕਦਾ।[2]

(2) ਸਿੱਖ ਪ੍ਰਚਾਰਕ ਦੇ ਰੂਪ ਵਿਚ : ਗੁਰੂ ਨਾਨਕ ਤੋਂ ਲੈ ਕੇ ਗੁਰੂ ਅਰਜਨ ਤਕ ਪਹੁੰਚਦੇ ਪਹੁੰਚਦੇ ਸਿਖ ਮਤ ਦੇ ਅਨੁਯਾਈਆਂ ਦਾ ਇਕ ਵਿਵਸਥਿਤ ਰੂਪ ਸਾਹਮਣੇ ਆ ਗਿਆ ਸੀ। ਤਦੋਂ ਪ੍ਰਚਾਰ ਲਈ ਮਸੰਦਾਂ ਦੀ ਨਿਯੁਕਤੀ ਹੋਈ ਸੀ ਅਤੇ ਭਾਈ ਗੁਰਦਾਸ ਇਨ੍ਹਾਂ ਵਿਚੋਂ ਸ਼ਿਰੋਮਣੀ ਸਨ। ਇਸ ਲਈ ਭਾਈ ਗੁਰਦਾਸ ਦੀ ਬਾਣੀ ਵਿਚ ਸਿੱਖਾਂ ਲਈ ਧਾਰਮਿਕ ਵਿਧੀ-ਵਿਧਾਨਾਂ ਦਾ ਵਿਵਰਣ ਪੇਸ਼ ਹੋ ਜਾਣਾ ਸੁਭਾਵਿਕ ਸੀ। ਇਹ ਵਿਵਰਣ ਪੌਰਾਣਿਕ ਕਰਮ-ਕਾਂਡਾਂ ਅਤੇ ਪੂਜਾ-ਵਿਧੀਆਂ ਤੋਂ ਭਿੰਨ ਅਤੇ ਅਧਿਕ ਸਰਲ ਸੀ। ਗੁਰਮੁਖ ਸਿੱਖ ਦੀ ਨਿੱਤ-ਕ੍ਰਿਆ ਦਾ ਜ਼ਿਕਰ ਕਰਦੇ ਹੋਇਆਂ ਉਹ ਲਿਖਦੇ ਹਨ ਕਿ ਉਹ ਅੰਮ੍ਰਿਤ ਵੇਲੇ ਉਠ ਕੇ ਨਦੀ ਤੇ ਜਾ ਕੇ ਇਸ਼ਨਾਨ ਕਰਦੇ ਹਨ। ਸਹਿਜ-ਸੁਭਾ ਸਮਾਧੀ ਦੀ ਅਵਸਥਾ ਵਿਚ ਟਿਕ ਕੇ ਇਕ ਚਿਤ ਗੁਰੂ ਦਾ ਜਪ ਕਰਦੇ ਹਨ। ਪ੍ਰੇਮ ਰੰਗ ਦਾ ਲਾਲ ਤਿਲਕ ਲਾ ਕੇ ਸਾਧ-ਸੰਗਤ ਵਿਚ ਜਾ ਬਹਿੰਦੇ ਹਨ। ਸ਼ਬਦ ਸੁਰਤ ਵਿਚ ਲੀਨ ਹੋ ਕੇ ਗੁਰਬਾਣੀ ਸੁਣਦੇ ਅਤੇ ਗਾਉਂਦੇ ਹਨ। ਭਯਯੁਕਤ ਪ੍ਰੇਮਾ ਭਗਤੀ ਦੁਆਰਾ ਗੁਰੂ ਦੀ ਸੇਵਾ ਅਤੇ ਗੁਰਪੁਰਬ ਮਨਾਉਂਦੇ ਹਨ। ਸੰਝ ਵੇਲੇ 'ਸੋਦਰ' ਦਾ ਪਾਠ ਅਤੇ 'ਸਤਿ-ਸੰਗਤ' ਕਰਦੇ ਹਨ। ਰਾਤ ਨੂੰ 'ਕੀਰਤਨ-ਸੋਹਲੇ' ਦਾ ਪਾਠ ਕਰ ਕੇ ਆਰਤੀ ਕਰਦੇ ਅਤੇ ਪ੍ਰਸਾਦ ਵੰਡਦੇ ਹਨ ਅਤੇ ਇਸ ਪ੍ਰਕਾਰ ਗੁਰਮੁਖ ਪੁਰਸ਼ ਪ੍ਰੇਮਰੂਪੀ ਸੁਖ-ਫਲ ਚਖਦੇ ਹਨ।[3]

ਸਿੱਖਾਂ ਲਈ ਸਦਾਚਾਰ ਸੰਬੰਧੀ ਨਿਯਮਾਂ ਦਾ ਵਿਵਰਣ ਵੀ ਉਨ੍ਹਾਂ ਦੀ ਬਾਣੀ ਵਿਚ ਮਿਲ ਜਾਂਦਾ ਹੈ। ਇਨ੍ਹਾਂ ਨਿਯਮਾਂ ਦੀ ਪਾਲਨਾ ਨੂੰ ਉਨ੍ਹਾਂ ਨੇ 'ਰਾਜਯੋਗ' ਦਾ ਨਾਂ ਦਿੱਤਾ

---

1. ਵਾਰਾਂ ਭਾਈ ਗੁਰਦਾਸ, ਵਾਰ 18 ਪਉੜੀ 19
2. — ਉਹੀ — ਵਾਰ 15 ਪਉੜੀ 10
3. — ਉਹੀ — ਵਾਰ 6 ਪਉੜੀ 3

ਹੈ ।[1] ਉਨ੍ਹਾਂ ਦੀ ਬਾਣੀ ਵਿਚ ਸਭ ਤੋਂ ਜ਼ਿਆਦਾ ਜ਼ੋਰ ਗੁਰੂ ਪੂਜਾ, ਗੁਰੂ ਸੇਵਾ, ਗੁਰੂ ਮਹੱਤਾ ਆਦਿ, ਤੇ ਦਿੱਤਾ ਗਿਆ ਹੈ। ਸ਼ਰੀਰਿਕ ਇੰਦਰੀਆਂ ਅਤੇ ਮਨੁਖ-ਜਨਮ ਨੂੰ ਉਹ ਤਾਂ ਹੀ ਸਫਲ ਮੰਨਦੇ ਹਨ ਜੇ ਉਹ ਗੁਰੂ ਸੇਵਾ ਵਿਚ ਲੀਨ ਰਹਿਣ, ਜਿਵੇਂ—

ਚਿਰੰਕਾਲ ਮਾਨਸ ਜਨਮ ਨਿਮੋਲ ਪਾਏ
ਸਫਲ ਜਨਮ ਗੁਰੂ ਚਰਨ ਸਰਨ ਕੈ ॥
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ
ਸ੍ਰਵਨ ਅਮੋਲ ਗੁਰ ਵਚਨ ਧਰਨ ਕੈ ॥
ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ
ਰਸਨਾ ਅਮੋਲ ਗੁਰ ਮੰਤ੍ਰ ਸਿਮਰਨਿ ਕੈ ॥
ਹਸਤ ਅਮੋਲ ਗੁਰਦੇਵ ਸੇਵ ਸਫਲ ਕੈ
ਚਰਨ ਅਮੋਲ ਪਰਦਖਨਾ ਕਰਨ ਕੈ ॥ 17 ॥ 9 ॥[2]

ਸਾਰਾਂਸ਼ ਇਹ ਕਿ ਭਾਈ ਗੁਰਦਾਸ ਨੇ ਇਕ ਪਾਸੇ ਪੌਰਾਣਿਕ ਕਰਮ-ਕਾਂਡੀ ਰੀਤੀ ਦਾ ਖੰਡਨ ਕੀਤਾ ਹੈ ਅਤੇ ਦੂਜੇ ਪਾਸੇ ਨਵੇਂ ਸਿੱਖ ਸਮਾਜ ਲਈ ਉਪਾਸਨਾ-ਵਿਧਾਨ ਦੀ ਸਥਾਪਨਾ ਕੀਤੀ ਹੈ।

44. ਦਸਮ ਗ੍ਰੰਥ : ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਇਕ ਨਵੀਨ ਸੰਪ੍ਰਦਾਇ ਦਾ ਨਿਰਮਾਣ ਹੋਇਆ ਹੈ। ਇਸ ਲਈ ਇਨ੍ਹਾਂ ਵਿਚ ਪੂਰਬਵਰਤੀ ਸਭ ਸੰਪ੍ਰਦਾਵਾਂ ਦੇ ਕਰਮ-ਕਾਂਡਾਂ, ਪੂਜਾ-ਵਿਧੀਆਂ ਆਦਿ ਦਾ ਖੰਡਨ ਮਿਲ ਜਾਣਾ ਸੁਭਾਵਿਕ ਹੈ। ਸਭ ਤੋਂ ਜ਼ਿਆਦਾ ਖੰਡਨ ਪਾਖੰਡ, ਮੂਰਤੀ-ਪੂਜਾ, ਧਾਰਮਿਕ ਵਿਧੀ-ਵਿਧਾਨ, ਮੰਤ੍ਰ-ਯੰਤ੍ਰ, ਤੀਰਥ-ਇਸ਼ਨਾਨ ਆਦਿ ਦਾ ਹੋਇਆ ਹੈ, ਜਿਵੇਂ—

(ੳ) ਪਾਖੰਡ ਖੰਡਨ :

(1) ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥
ਅੰਤ ਕਾਲਿ ਕਾਤੀ ਕਟਿਓ ਬਾਸੁ ਨਰਕ ਮੈ ਲੀਨ (ਪੰ : 58/56 ਛੰਦ)

(2) ਜੇ ਜੇ ਜਗ ਕੋ ਡਿੰਭ ਦਿਖਾਵੈ ॥ ਲੋਗਨ ਮੂੰਡਿ ਅਧਿਕ ਸੁਖ ਪਾਵੈ ॥
ਨਾਸਾ ਮੂੰਦ ਕਰੈ ਪਰਣਾਮੰ ॥ ਫੋਕਟ ਧਰਮ ਨ ਕਉਡੀ ਕਾਮੰ ॥ (59/57)

(3) ਆਂਖ ਮੂੰਦਿ ਕੋਊ ਡਿੰਭ ਦਿਖਾਵੈ ॥ ਆਧਰ ਕੀ ਪਦਵੀ ਕਹ ਪਾਵੈ ॥
ਆਖਿ ਮੀਚ ਮਗ ਸੂਝ ਨ ਜਾਈ ॥ ਤਾਹਿ ਅਨੰਤ ਮਿਲੈ ਕਿਸ ਭਾਈ ॥
(59/62)

1. ਵਾਰਾਂ ਭਾਈ ਗੁਰਦਾਸ, ਵਾਰ 29 ਪਉੜੀ 11
2. ਭਾਈ ਗੁਰਦਾਸ ਜੀ ਦੇ ਕਬਿਤ ਸਵਈਏ ਸਟੀਕ, ਪੰ: 13-14

(ਅ) ਮੂਰਤੀ ਪੂਜਾ :

(1) ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ ॥
(46/99)

(2) ਤੇ ਭੀ ਬਸਿ ਮਮਤਾ ਹੁਇ ਗਏ ॥ ਪਰਮੇਸਰ ਪਾਹਨ ਠਹਰਾਏ ॥ (55/13)

ਧਾਰਮਿਕ ਵਿਧੀ-ਵਿਧਾਨ :

(1) ਕਿਤੇ ਨਾਸ ਮੂੰਦੈ ਭਏ ਬ੍ਰਹਮਚਾਰੀ ॥ ਕਿਤੇ ਕੰਠ ਕੰਠੀ ਜਟਾ ਸੀਸ ਧਾਰੀ ॥
ਕਿਤੇ ਚੀਰ ਕਾਨੰ ਜੋਗੀਸੰ ਕਹਾਯੰ ॥ ਸਭੇ ਫੋਕਟੰ ਧਰਮ ਕਾਮੰ ਨ ਆਯੰ ॥
(43/63)

(2) ਇਕ ਤਸਬੀ ਇਕ ਮਾਲਾ ਧਰਹੀ ॥ ਏਕ ਕੁਰਾਨ ਪੁਰਾਨ ਉਚਰਹੀ ॥
ਕਰਤ ਬਿਰੁਧ ਗਏ ਮਰ ਮੂੜਾ ॥ ਪ੍ਰਭ ਕੋ ਰੰਗੁ ਨ ਲਾਗਾ ਗੂੜਾ ॥
(157/20)

(3) ਜਟਾ ਨ ਸੀਸ ਧਾਰਿਹੋ ॥ ਨ ਮੁੰਦ੍ਰਕਾ ਸੁ ਧਾਰਿਹੋ ॥ (57/36)

(ੲ) ਮੰਤ੍ਰ-ਯੰਤ੍ਰ-ਤੰਤ੍ਰ :

(1) ਲਗਨ ਸਗਨ ਤੇ ਰਹਤ ਨਿਰਾਲਮ ॥ ਹੈ ਯਹ ਕਥਾ ਜਗਤ ਮੈ ਮਾਲਮ ॥
ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਯਾ ॥ ਭੇਖ ਕਰਤ ਕਿਨਹੂੰ ਨਹਿ ਪਾਯਾ ॥
(157/17)

(2) ਇਕ ਮੜੀਅਨ ਕਬਰਨ ਪੇ ਜਾਂਹੀ ॥
ਦੂੰਹਅਨ ਮੈਂ ਪਰਮੇਸੁਰ ਨਾਹੀ ॥ (157/18)

(ਸ) ਤੀਰਥ ਇਸ਼ਨਾਨ, ਪੁਨ-ਦਾਨ :

(1) ਮੀਨ ਫਿਰਿਓ ਜਲ ਨਾਤ ਸਦਾ ਤੁ ਕਹਾ ਤਿਹ ਕੇ ਕਰਿ ਮੋ ਹਰਿ ਆਏ ॥
(569-2486)

(2) ਦਾਨ ਦੀਏ ਬਸਿ ਹ੍ਵੈ ਗਯੋ
ਸਜਾਮ ਸਭੈ ਅਪਨੋ ਤਿਹ ਦਰਬ ਗਵਾਯੋ ॥ (569/2485)

ਨਰਕ-ਸਵਰਗ ਦੇ ਪ੍ਰਤਿ ਕਵੀਆਂ ਦਾ ਵਿਸ਼ਵਾਸ਼ ਬਣਿਆ ਹੀ ਰਿਹਾ ਹੈ—

(ਹ) ਨਰਕ :

ਫੋਕਟ ਧਰਮ ਜਿਤੇ ਜਗ ਕਰ ਹੀ ॥
ਨਰਕਿ ਕੁੰਡ ਭੀਤਰ ਤੇ ਪਰਹੀ ॥ (59/58)

(ਕ) ਸਵਰਗ:

ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤ ਸੁਰਗ ਕੋ ਜਾਹਿ ॥ (59/59)

ਇਨ੍ਹਾਂ ਕਵੀਆਂ ਨੇ ਆਪਣੇ ਨਵੀਨ ਸੰਪ੍ਰਦਾਇ ਲਈ ਕੋਈ ਧਾਰਮਿਕ ਨਿਯਮ ਕਿਤੇ ਵੀ ਸਥਾਪਿਤ ਨਹੀਂ ਕੀਤਾ। ਇਕ ਦੋ ਥਾਂਵਾਂ ਤੇ ਇਸ ਨਵੇਂ ਸੰਪ੍ਰਦਾਇ ਦੀ ਦੀਖਿਆ ਆਦਿ ਦਾ ਪ੍ਰਸੰਗ-ਵਸ ਉਲੇਖ ਅਵੱਸ਼ ਹੋਇਆ ਹੈ ਜਿਸ ਬਾਰੇ ਪਿਛੇ ਵਿਚਾਰ ਕੀਤਾ ਜਾ ਚੁਕਾ ਹੈ।

ਸਾਰਾਂਸ਼ ਇਹ ਕਿ ਇਨ੍ਹਾਂ ਕਵੀਆਂ ਦੀ ਇਹ ਪ੍ਰਵਿਰਤੀ ਪੁਰਾਣਾਂ ਦੇ ਲਗਭਗ ਵਿਪਰੀਤ ਹੈ, ਪਰ ਆਦਿ ਗ੍ਰੰਥ ਦੀ ਕਰਮ-ਕਾਂਡ ਖੰਡਨ ਪ੍ਰਨਾਲੀ ਦੇ ਦਰਸ਼ਨ ਇਥੇ ਜ਼ਰੂਰ ਹੁੰਦੇ ਹਨ, ਇਹ ਸ਼ਾਇਦ ਆਦਿ ਗ੍ਰੰਥ ਅਤੇ ਸੰਤ ਕਾਵਿ ਦਾ ਪ੍ਰਭਾਵ ਹੈ। ਗੁਰਦਾਸ ਬਾਣੀ ਨਾਲ ਵੀ ਇਨ੍ਹਾਂ ਕ੍ਰਿਤੀਆਂ ਦੀ ਸਮਾਨਤਾ ਨਹੀਂ, ਕਿਉਂਕਿ ਇਨ੍ਹਾਂ ਵਿਚ ਆਪਣੇ ਸੰਪ੍ਰਦਾਇ ਲਈ ਕਿਸੇ ਵਿਸ਼ੇਸ਼ ਸਿੱਧਾਂਤ ਜਾਂ ਵਿਧੀ ਦੀ ਵਿਆਖਿਆ ਨਹੀਂ ਹੋਈ।

### (10) ਉਪਦੇਸ਼ਾਤਮਕਤਾ : ਧਰਮ-ਸੰਕਟ ਮੀਮਾਂਸਾ

45. ਪੁਰਾਣ : ਸੁਭਾ ਵਜੋਂ ਪ੍ਰਧਾਨ ਸਿਖਿਆ ਦਾਇਕ ਹਨ।[1] ਮਿਤਰਾਂ ਵਾਂਗ ਉਪਦੇਸ਼ ਦੇਣਾ ਅਤੇ ਧਰਮ (ਵਿਸ਼ੇਸ਼ ਕਰਕੇ ਪੁਰਾਣ ਧਰਮ) ਵਲ ਮੁੜਨ ਦੀ ਪ੍ਰੇਰਨਾ ਦੇਣਾ ਪੁਰਾਣ ਸਾਹਿਤ ਦੀ ਇਕ ਹੋਰ ਮਹੱਤਵ ਪੂਰਣ ਪ੍ਰਵਿਰਤੀ ਹੈ। ਇਨ੍ਹਾਂ ਵਿਚ ਗਾਥਾਵਾਂ ਅਤੇ ਉਪਾਖਿਆਨਾਂ ਦਾ ਵਰਣਨ ਰੂਪਕਾਤਮਕ ਜਾਂ ਪ੍ਰਤੀਕਾਤਮਕ ਸ਼ੈਲੀ ਵਿਚ ਹੋਇਆ ਹੈ।

ਹਰ ਇਕ ਘਟਨਾ ਵਿਚ ਇਕ ਵਿਸ਼ੇਸ਼ ਪ੍ਰਕਾਰ ਵੀ ਸਚਾਈ ਸਮੋਈ ਹੋਈ ਦਿਸ ਪੈਂਦੀ ਹੈ। ਸਾਧਕ ਨੂੰ ਉੱਤਮ ਜੀਵਨ ਬਤੀਤ ਕਰਨ ਦੀ ਸਿਖਿਆ ਦੇਣ ਲਈ ਦ੍ਰਿਸ਼ਟਾਂਤਾਂ ਦੀ ਝੜੀ ਲਗੀ ਮਿਲਦੀ ਹੈ। ਪਾਪਾਚਾਰ ਜਾਂ ਅਸਤਿ ਕੰਮ ਕਰਨ ਤੇ ਜੋ ਦੁਖ ਸਹਿਣੇ ਪੈਂਦੇ ਹਨ, ਉਨ੍ਹਾਂ ਦਾ ਵਿਵਰਣ ਦੇ ਕੇ ਮਨੁਖ ਨੂੰ ਸਤਿ ਵੱਲ ਮੋੜਨ ਦੀ ਕੋਸ਼ਿਸ਼ ਕੀਤੀ ਗਈ ਹੈ।

46. ਆਦਿ ਗ੍ਰੰਥ : 'ਆਦਿ ਗ੍ਰੰਥ' ਵਿਚ ਸੁਧਾਰਕ ਗੁਰੂਆਂ ਦੀਆਂ ਬਾਣੀਆਂ ਨੂੰ ਸੰਕਲਿਤ ਕੀਤਾ ਗਿਆ ਹੈ। ਉਪਦੇਸ਼ ਜਾਂ ਸਿਖਿਆ ਦੇਣਾ ਸੁਧਾਰਵਾਦ ਦਾ ਪ੍ਰਮੁਖ ਅੰਗ ਹੈ। ਸਿੱਖ ਗੁਰੂਆਂ ਨੇ ਜੋ ਕੁਝ ਵਾਸਤਵਿਕ ਸਤਿ ਦੇ ਰੂਪ ਵਿਚ ਅਨੁਭਵ ਕੀਤਾ, ਉਸੇ ਨੂੰ ਆਪਣੇ ਜੀਵਨ ਵਿਚ ਢਾਲਿਆ ਅਤੇ ਉਸੇ ਤੇ ਅਮਲ ਕਰਨ ਲਈ ਲੋਕਾਂ ਨੂੰ ਉਪਦੇਸ਼ ਦਿੱਤਾ। ਇਸ ਲਈ 'ਆਦਿ ਗ੍ਰੰਥ' ਦੀ ਉਪਦੇਸ਼ਾਤਮਕਤਾ ਪੁਰਾਣਾਂ ਵਾਂਗ ਕਥਾ-ਜਨਿਤ ਨਹੀਂ ਸਗੋਂ ਨਿੱਜੀ ਅਨੁਭਵ ਤੇ ਆਧਾਰਿਤ ਯਥਾਰਥ ਪਰਕ ਹੈ। ਯੁਗ ਯੁਗ ਤੋਂ ਚਲੀਆਂ ਆ ਰਹੀਆਂ ਪਰੰਪਰਾਗਤ ਰੂੜ੍ਹੀਆਂ ਨੂੰ ਜਿਨ੍ਹਾਂ ਕਾਰਣ ਉਸ ਸਮੇਂ ਦੇ ਸਮਾਜਿਕ ਵਿਧਾਨ ਵਿਚ ਨਿਰਜੀਵਤਾ, ਪ੍ਰਾਣਹੀਨਤਾ ਅਤੇ ਸ਼ਿਥਿਲਤਾ ਆ ਗਈ ਸੀ, ਜੜ੍ਹੋਂ ਪੁੱਟਣ ਲਈ ਸਿੱਖ ਗੁਰੂਆਂ ਨੇ ਆਪਣੇ ਸਮੇਂ ਦੀਆਂ ਪਰਿਸਥਿਤੀਆਂ ਅਨੁਸਾਰ ਲੋਕ-ਰੁਚੀਆਂ ਨੂੰ ਬਦਲਣਾ ਚਾਹਿਆ। ਪਖੰਡ ਦਾ ਖੰਡਨ ਅਤੇ ਕਰਮ-ਕਾਂਡ, ਵਰਣ-ਆਸ਼੍ਰਮ, ਮੂਰਤੀ ਪੂਜਾ ਅਤੇ

1. ਹਿੰਦੀ ਸਾਹਿਤ ਪਰ ਸੰਸਕ੍ਰਿਤ ਸਾਹਿਤ ਕਾ ਪ੍ਰਭਾਵ (ਸਰਨਾਮ ਸਿੰਘ), ਪੰ:14

ਦੇਵੀ-ਦੇਵਤਿਆਂ ਦੀ ਪੂਜਾ ਦਾ ਵਿਰੋਧ ਕਰ ਕੇ ਵਾਸਤਵਿਕ ਸਥਿਤੀ ਦਾ ਗਿਆਨ ਕਰਾਉਣਾ ਅਤੇ ਤੱਤਵ ਨੂੰ ਗ੍ਰਹਿਣ ਕਰਨ ਲਈ ਸਲਾਹ ਦੇਣਾ ਹੀ 'ਆਦਿ ਗ੍ਰੰਥ' ਦੀ ਉਪਦੇਸ਼ਾਤਮਕਤਾ ਹੈ। ਕਰਮ-ਕਾਂਡੀਆਂ ਨੂੰ ਉਪਦੇਸ਼ ਦਿੰਦੇ ਹੋਇਆਂ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਧੋਤੀ ਬੰਨ੍ਹ ਕੇ, ਤਿਲਕ ਲਗਾ ਕੇ ਅਤੇ ਹੱਥ ਵਿਚ ਮਾਲਾ ਪਕੜ ਕੇ ਮਲੇਛਾਂ ਦਾ ਅੰਨ ਖਾਣਾ, ਅੰਦਰ ਬੈਠ ਕੇ ਪੂਜਾ ਕਰਨੀ ਅਤੇ ਬਾਹਰੋਂ ਮੁਸਲਮਾਨੀ ਮਰਯਾਦਾ ਦੀ ਪਾਲਨਾ ਕਰਨੀ ਆਦਿ ਸਭ ਕਰਮ ਪਾਖੰਡ ਹਨ। ਇਨ੍ਹਾਂ ਨੂੰ ਛੱਡ ਦੇਓ, ਕਿਉਂਕਿ ਕੇਵਲ ਪ੍ਰਭੂ ਦੇ ਨਾਮ ਦੇ ਜਾਪ ਦੁਆਰਾ ਹੀ ਮੁਕਤੀ ਪ੍ਰਾਪਤ ਹੋ ਸਕੇਗੀ, ਜਿਵੇਂ—

ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾਂ ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥
ਨਾਮਿ ਲਇਐ ਜਾਹਿ ਤਰੰਦਾ ॥ 1 ॥

(ਵਾਰ ਆਸਾ ਮ: ੧, ਪੰਨਾ 471)

ਇਸ ਤੋਂ ਛੁਟ, ਮਨੁਸ਼ ਦੇ ਜੀਵਨ ਨੂੰ ਉੱਚਾ ਬਣਾਉਣ ਅਤੇ ਉਸ ਨੂੰ ਪ੍ਰਭੂ ਭਗਤੀ ਵਿਚ ਤੱਲੀਨ ਕਰਨ ਦੀ ਭਾਵਨਾ ਦਾ ਸਭ ਥਾਂ ਪ੍ਰਚਾਰ ਹੈ। ਇਸ ਭਾਵਨਾ ਦੀ ਅਭਿਵਿਅਕਤੀ ਹੀ ਸਿੱਖ ਗੁਰੂਆਂ ਦਾ ਉਪਦੇਸ਼ ਹੈ। ਗੁਰੂ ਅਰਜੁਨ ਪ੍ਰਾਣੀ ਨੂੰ ਸੰਬੋਧਨ ਕਰ ਕੇ ਕਹਿੰਦੇ ਹਨ—

ਪ੍ਰਾਨ ਸੁਖ ਦਾਤਾ ਜੀਅ ਸੁਖਦਾਤਾ ਤੁਮ
ਕਾਹੇ ਬਿਸਾਰਿਓ ਅਗਿਆਨਥ ॥
ਹੋਛਾ ਮਦੁ ਚਾਖਿ ਹੋਏ ਤੁਮ ਬਾਵਰ
ਦੁਲਭ ਜਨਮੁ ਅਕਾਰਥ ॥ 1 ॥
ਰੇ ਮਨ ਐਸੀ ਕਰਹਿ ਇਆਨਥ ॥
ਤਜਿ ਸਾਰੰਗਧਰ ਭ੍ਰਮਿ ਤੂ ਭੂਲਾ
ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥ 1 ॥ ਰਹਾਉ ॥

(ਮਾਰੂ ਮ: ੫, ਪੰਨਾ 1001)

ਕਈ ਥਾਂਵਾਂ ਤੇ ਵਾਸਤਵਿਕ ਤੱਤਵ ਨੂੰ ਸਮਝਾਉਣ ਲਈ ਪੁਰਾਣ ਸਾਹਿਤ ਤੋਂ ਦਿਸ਼ਟਾਂਤ ਵੀ ਦਿਤੇ ਗਏ ਹਨ। ਕਸ਼ਟਾਂ ਤੋਂ ਮੁਕਤੀ ਪ੍ਰਾਪਤ ਕਰਨ ਬਾਰੇ ਵੀ ਕਿਤੇ ਕਿਤੇ ਉਲੇਖ ਹਨ, ਜਿਵੇਂ—

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਈ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥

ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥

(ਸਿਰੀ ਰਾਗ ਮ: ੫, ਪੰਨਾ 70)

47. ਗੁਰਦਾਸਬਾਨੀ : ਭਾਈ ਗੁਰਦਾਸ ਸਿੱਖ ਧਰਮ ਦੇ ਪ੍ਰਥਮ ਪ੍ਰਚਾਰਕ ਸਨ। ਉਨ੍ਹਾਂ ਦੀ ਬਾਣੀ ਵਿਚ ਗੁਰਮਤ ਦੀ ਵਿਆਖਿਆ ਮਿਲਦੀ ਹੈ। ਸਿੱਖ ਸਾਧਕਾਂ ਨੂੰ ਉਪਦੇਸ਼ ਦੇਣਾ ਉਨ੍ਹਾਂ ਦਾ ਧਾਰਮਿਕ ਕਰਮ ਸੀ। ਉਨ੍ਹਾਂ ਦੀ ਬਾਣੀ ਵਿਚ ਪ੍ਰਭੂ-ਭਗਤੀ ਅਤੇ ਗੁਰੂ ਭਗਤੀ ਲਈ ਹੀ ਹਰ ਥਾਂ ਉਪਦੇਸ਼ ਦਿਤੇ ਮਿਲਦੇ ਹਨ। ਮਨਮੁਖ ਅਤੇ ਗੁਰਮੁਖ ਦੀ ਤੁਲਨਾ ਕਰਕੇ ਗੁਰਮੁਖ ਬਣਨ ਲਈ ਬਹੁਤ ਵਿਸਥਾਰ ਸਹਿਤ ਉਪਦੇਸ਼ ਦਿਤੇ ਮਿਲਦੇ ਹਨ। ਉਨ੍ਹਾਂ ਦੇ ਉਪਦੇਸ਼ ਦਾ ਸਰੂਪ ਜ਼ਿਆਦਾਤਰ 'ਆਦਿ ਗ੍ਰੰਥ' ਵਾਲਾ ਰਿਹਾ ਹੈ। ਅੰਤਰ ਕੇਵਲ ਇਤਨਾ ਹੈ ਕਿ 'ਆਦਿ ਗ੍ਰੰਥ' ਦੀ ਉਪਦੇਸ਼ਾਤਮਕਤਾ ਦਾ ਸੰਬੰਧ ਕੇਵਲ ਆਤਮਾਨੰਦ ਅਤੇ ਆਤਮਾਨ ਭੂਤੀ ਨਾਲ ਹੈ, ਪਰ ਭਾਈ ਗੁਰਦਾਸ ਦੀ ਉਪਦੇਸ਼ਾਤਮਕਤਾ ਦਾ ਸੰਬੰਧ ਗੁਰੂਆਂ ਦੇ ਉਪਦੇਸ਼ਾਂ ਨੂੰ ਗ੍ਰਹਿਣ ਕਰਾਉਣ ਨਾਲ ਹੈ। ਉਹ ਤਾਂ ਅਜਿਹੇ ਸਿੱਖਾਂ ਉੱਤੇ ਆਪਣੀ ਜਾਨ ਵਾਰਨ ਲਈ ਤਿਆਰ ਹਨ, ਜਿਨ੍ਹਾਂ ਨੇ 'ਸਤਿ ਗੁਰੂ' ਦੇ ਉਪਦੇਸ਼ ਨੂੰ ਪਕਾ ਕਰਵਾਇਆ ਹੈ—

ਹਉਂ ਸਦਕੇ ਤਿਨ ਗੁਰ ਸਿਖਾਂ ਆਸਾ ਵਿਚ ਨਿਰਾਸ ਵਲਾਇਆ ॥
ਸਤਿਗੁਰ ਦਾ ਉਪਦੇਸ ਦ੍ਰਿੜ੍ਹਾਇਆ ॥ 6 ॥ (ਵਾਰ—12)

ਇਸੇ ਲਈ ਕਈ ਥਾਂਵਾਂ ਤੇ ਇਨ੍ਹਾਂ ਦੀ ਬਾਣੀ ਵਿਚ ਪ੍ਰਚਾਰਕਾਂ ਵਾਲੇ ਗੁਣ ਜੇ ਦਿਸ ਪੈਣ ਤਾਂ ਅਸਚਰਜ ਵਾਲੀ ਕੋਈ ਗਲ ਨਹੀਂ। ਕਿਤੇ ਕਿਤੇ ਤਾਂ ਸਿਖਿਆ ਦੇਣ ਲਈ ਦ੍ਰਿਸ਼ਟਾਂਤਾਂ ਦੀ ਝੜੀ ਲਗੀ ਵੀ ਮਿਲਦੀ ਹੈ ਅਤੇ ਅਨੁਚਿਤ ਧਾਰਨਾਵਾਂ ਬਣਾ ਕੇ ਜੀਉਣ ਵਾਲਿਆਂ ਨੂੰ ਵੀ ਸਮਝਾਇਆ ਗਿਆ ਹੈ, ਜਿਵੇਂ—

ਜੇਕਰ ਉਧਰੀ ਪੂਤਨਾ ਵਿਹੁ ਪੀਆਲਣ ਕੰਮ ਨਾ ਚੰਗਾ ॥
ਗਨਿਕਾ ਉਧਰੀ ਆਖੀਐ ਪਰ ਘਰ ਜਾਇ ਨਾ ਲਈਐ ਪੰਗਾ ॥
... ... ... ... ... ...
ਇਤ ਭਰਵਾਸੈ ਰਹਿਣ ਕੁਢੰਗਾ ॥ 9 ॥ (ਵਾਰ—31)

ਕਈ ਥਾਂਵਾਂ ਤੇ (ਖਾਸ ਕਰਕੇ ਦਸਵੀਂ ਵਾਰ ਵਿਚ) ਕਥਨ ਦੀ ਪੁਸ਼ਟੀ ਲਈ ਪੌਰਾਣਿਕ ਕਥਾਵਾਂ ਦਾ ਵੀ ਸੰਖੇਪ ਵਿਚ ਜ਼ਿਕਰ ਹੋ ਗਿਆ ਹੈ। ਇਥੇ ਭਾਈ ਗੁਰਦਾਸ ਪੌਰਾਣਿਕ ਉਪਦੇਸ਼ਾਤਮਕਤਾ ਦੇ ਜ਼ਿਆਦਾ ਨੇੜੇ ਆ ਜਾਂਦੇ ਹਨ, ਪਰ ਉਨ੍ਹਾਂ ਦੀ ਅਭਿ-ਵਿਅਕਤੀ ਪੁਰਾਣਾਂ ਨਾਲੋਂ ਵਧੇਰੇ ਸੰਜਮ ਭਰੀ ਅਤੇ ਵਰਣਨ ਢੰਗ ਸਰਲ ਹੈ। ਭਾਈ ਗੁਰਦਾਸ ਪੁਰਾਣਾਂ ਦੀ ਰੂਪਕਾਤਮਕ ਸ਼ੈਲੀ ਨੂੰ ਗ੍ਰਹਿਣ ਨਾ ਕਰਕੇ ਸਾਧਾਰਨ ਲੋਕ ਜੀਵਨ ਤੋਂ ਦ੍ਰਿਸ਼ਟਾਂਤ ਪੇਸ਼ ਕਰਦੇ ਹਨ।

48. ਦਸ਼ਮ ਗ੍ਰੰਥ : ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚੋਂ 'ਚਰਿਤ੍ਰੋਪਾਖਿਆਨ' ਦੀ ਰਚਨਾ ਕੇਵਲ ਉਪਦੇਸ਼ ਲਈ ਹੀ ਹੋਈ ਹੈ। ਇਸ ਰਚਨਾ ਦਾ ਪ੍ਰਯੋਜਨ ਰਾਜਾ ਚਿਤ੍ਰ ਸਿੰਘ ਨੂੰ ਇਹ ਸਮਝਾਉਣਾ ਸੀ ਕਿ "ਤ੍ਰਿਯਾ ਚਰਿਤ੍ਰ ਨ ਕਿਨਹੂੰ ਪਾਯੋ।" ਇਸਤ੍ਰੀ ਦੇ ਮਨ ਦੀ ਅਵਸਥਾ ਭਿੰਨ ਭਿੰਨ ਪਰਿਸਥਿਤੀਆਂ ਵਿਚ ਕਿਹੋ ਜਿਹੀ ਹੁੰਦੀ ਹੈ—ਇਸੇ ਤੱਥ ਦਾ ਵਿਸਥਾਰ ਪੂਰਵਕ ਵਰਣਨ ਇਥੇ ਹੋਇਆ ਹੈ। ਲਗਭਗ ਹਰ ਇਕ ਚਰਿਤ੍ਰ-ਕਥਾ ਦੇ ਅੰਤ ਵਿਚ ਕੁਝ ਉਪਦੇਸ਼ਾਤਮਕ ਜਾਂ ਸਿਖਿਆ-ਦਾਇਕ ਅਤੇ ਨੀਤੀ ਸੰਬੰਧੀ ਵਿਚਾਰ ਦਿੱਤੇ ਗਏ ਹਨ, ਜਿਵੇਂ—

(1) ਵਹੈ ਪ੍ਰਤਗਿਆ ਤਦਿਨ ਤੇਂ ਬਿਆਪਤ ਮੋ ਹਿਯ ਮਾਹਿ ॥
ਤਾਂ ਦਿਨ ਤੇ ਪਰਨਾਰਿ ਕੌ ਹੇਰਤ ਕਬਹੂੰ ਨਾਹਿ ॥ 50 ॥
(ਦਸਮ ਗ੍ਰੰਥ, ਪੰ: 833)

(2) ਜੋ ਸਿਆਨੇ ਹ੍ਵੈ ਜਗਤ ਮੈ ਤ੍ਰਿਯ ਸੋ ਕਰਤ ਪਯਾਰ ॥
ਤਾਂਹਿ ਮਹਾਂ ਜੜ ਸਮੁਝਿਐ ਚਿਤ ਭੀਤਰ ਨਿਰਧਾਰ ॥ 14 ॥
(ਦਸਮ ਗ੍ਰੰਥ, ਪੰ: 838)

(3) ਸਭ ਕਛੁ ਟੂਟੇ ਜੁਰਤ ਹੈਂ ਜਾਨਿ ਲੇਹੁ ਮਨ ਮਿਤ ॥
ਏ ਦ੍ਵੈ ਟੂਟੇ ਨਾ ਜੁਰਹਿ ਏਕੁ ਸੀਸ ਅਰੁ ਚਿਤ ॥ 41 ॥
ਚਾਕਰ ਕੀ ਅਰੁ ਨਾਰਿ ਕੀ ਏਕੈ ਬੜੀ ਸਜਾਇ ॥
ਜਿਯਤ ਕਬਹੁ ਨ ਮਾਰਿਯਹਿ ਮਨ ਤੇ ਮਿਲਹਿ ਭੁਲਾਇ ॥ 42 ॥
(ਦਸਮ ਗ੍ਰੰਥ, ਪੰ: 858)

(4) ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥ 31 ॥
(ਦਸਮ ਗ੍ਰੰਥ, ਪੰ : 1046)

ਇਸ ਵਿਚ ਸੰਦੇਹ ਨਹੀਂ ਕਿ ਇਸ ਪ੍ਰਸੰਗ ਵਿਚ ਗਲਵਕੜੀਆਂ, ਆਸਨਾਂ, ਭੋਗ-ਪ੍ਰਕ੍ਰਿਆਵਾਂ ਆਦਿ ਦਾ ਵਿਸਥਾਰ ਪੂਰਣ ਵਰਣਨ ਹੋਇਆ ਹੈ, ਪਰ ਕਿਤੇ ਕਿਤੇ ਚਰਿਤ੍ਰ ਨਿਰਮਾਣ ਵਿਚ ਸਹਾਇਕ ਹੋਣ ਵਾਲੇ ਉੱਤਮ ਵਿਚਾਰਾਂ ਦੀ ਵੀ ਘਾਟ ਨਹੀਂ, ਜਿਵੇਂ—

ਸੁਧਿ ਜਬਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹ ਤੁਮ ਨਿਤ ਬਢੈਯਹੁ ॥
ਪਰ ਨਾਰੀ ਦੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥ 51 ॥
(ਦਸਮ ਗ੍ਰੰਥ, ਪੰ : 842)

ਇਸ ਕ੍ਰਿਤੀ ਦੇ ਅੰਤ ਵਿਚ ਮਾਹਾਤਮਾਂ ਦੁਆਰਾ ਇਸ ਕ੍ਰਿਤੀ ਦੇ ਸਿਖਿਆਦਾਇਕ ਪੱਖ ਦੀ ਹੋਰ ਵੀ ਪੁਸ਼ਟੀ ਕੀਤੀ ਗਈ ਹੈ, ਜਿਵੇਂ—

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥
ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ ॥ ... ... 404 ॥

(ਦਸਮ ਗ੍ਰੰਥ, ਪੰ : 1388)

'ਬਚਿਤ੍ਰ ਨਾਟਕ' ਵਿਚ 'ਮਹਾਕਾਲ ਕਲਿਕਾ' ਦੀ ਭਗਤੀ ਦਾ ਉਪਦੇਸ਼ ਸਪੱਸ਼ਟ ਰੂਪ ਵਿਚ ਮਿਲਦਾ ਹੈ। ਇਸ ਤੋਂ ਛੁਟ, ਪਰੋਖ ਰੂਪ ਵਿਚ ਵੀ ਕਈ ਹੋਰ ਉਪਦੇਸ਼ਾਤਮਕ ਸੰਦੇਸ਼ ਅਵੱਸ਼ ਦਿੱਤੇ ਗਏ ਹਨ, ਜਿਵੇਂ—

(1) ਹੰਕਾਰ ਦਾ ਤਿਆਗ ਕਰਨਾ।
(2) ਰਾਖਸ਼ ਵ੍ਰਿਤੀ ਦਾ ਨਾਸ ਕਰਨਾ।
(3) ਯੁੱਧ ਲਈ ਤਿਆਰ ਰਹਿਣਾ।
(4) ਕਰਮ ਕਾਂਡਾਂ ਅਤੇ ਪਾਖੰਡਾਂ ਦਾ ਤਿਆਗ ਕਰਨਾ, ਆਦਿ।

ਦੱਤਾਤ੍ਰੇਯ ਦੇ ਪ੍ਰਸੰਗ ਵਿਚ ਦੱਤ ਨੇ ਜਿਹੜੇ ਗੁਰੂ ਧਾਰਨ ਕੀਤੇ ਹਨ, ਉਨ੍ਹਾਂ ਦੀ ਆਪਣੇ ਆਪਣੇ ਕੰਮ ਵਿਚ ਲਗਨ ਵੀ ਅਨੁਕਰਣ ਯੋਗ ਹੈ।

ਸਾਰਾਂਸ਼ ਇਹ ਕਿ 'ਦਸਮ ਗ੍ਰੰਥ' ਦੀਆਂ ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਪੁਰਾਣਾਂ ਦੀ ਕਥਾ-ਜਨਿਤ ਉਪਦੇਸ਼ਾਤਮਕਤਾ, 'ਆਦਿ ਗ੍ਰੰਥ' ਦੀ ਅਨਭੂਤੀ ਜਨਿਤ ਉਪਦੇਸ਼ਾਤਮਕਤਾ ਅਤੇ ਭਾਈ ਗੁਰਦਾਸ ਦੀ ਪ੍ਰਚਾਰਕ ਵਾਲੀ ਉਪਦੇਸ਼ਾਤਮਕਤਾ—ਇਨ੍ਹਾਂ ਤਿੰਨਾਂ ਦੀ ਤ੍ਰਿਵੇਣੀ ਵਹੀ ਹੈ।

## (11) ਮੂਲ ਭਾਵਨਾ

49. ਪੁਰਾਣ : ਉਪਲਬਧ ਪੁਰਾਣਾਂ ਦੀਆਂ ਪੁਜਾਰੀ ਭਾਵਨਾ ਤੋਂ ਪ੍ਰਭਾਵਿਤ ਪ੍ਰਵਿਰਤੀਆਂ ਨੂੰ ਵੇਖ ਕੇ ਕਦੇ ਕਦੇ ਇਹ ਭਰਮ ਹੋਣ ਲਗਦਾ ਹੈ ਕਿ ਕੀ ਇਨ੍ਹਾਂ ਦੀ ਰਚਨਾ ਦਾ ਮੂਲ ਉਦੇਸ਼ ਵੀ ਪੁਜਾਰੀ ਭਾਵਨਾ ਨੂੰ ਵਿਕਾਸ ਦੇਣਾ ਸੀ। ਅਜਿਹਾ ਇਤਿਹਾਸ ਅਤੇ ਪਰੰਪਰਾ ਤੋਂ ਸਿੱਧ ਨਹੀਂ ਹੁੰਦਾ। ਜਿਵੇਂ ਪਿੱਛੇ ਕਿਹਾ ਜਾ ਚੁਕਾ ਹੈ, ਪੁਰਾਣਾਂ ਨੂੰ ਰਚਨ ਵਾਲੇ ਸੂਤ ਸਨ। ਪੁਰਾਣ ਪਰੰਪਰਾ ਨੂੰ ਅਗੇ ਚਲਾਉਣਾ ਅਤੇ ਇਸ ਦੀ ਰਖਿਆ ਕਰਨਾ ਇਨ੍ਹਾਂ ਦੀ ਸਭ ਤੋਂ ਵੱਡੀ ਜ਼ਿੰਮੇਵਾਰੀ ਸੀ। ਸੂਤ-ਜਾਤੀ ਦਾ ਇਤਿਹਾਸ ਇਹ ਦੱਸਦਾ ਹੈ ਕਿ ਸੂਤ ਇਕ ਰਲੀ ਮਿਲੀ ਜਾਤੀ ਹੈ। ਪੁਰਾਣੇ ਸਮੇਂ ਵਿਚ ਸੂਤਾਂ ਨੂੰ ਰਾਜ ਘਰਾਣਿਆਂ ਦੇ ਮਹੱਤਵਪੂਰਨ ਕੰਮਾਂ ਉੱਤੇ ਨਿਯੁਕਤ ਕੀਤਾ ਜਾਂਦਾ ਸੀ। ਬ੍ਰਾਹਮਣ ਗ੍ਰੰਥਾਂ ਵਿਚ ਸੂਤਾਂ ਨੂੰ ਰਾਜਸੀ ਦੂਤ, ਭੱਟ ਅਤੇ ਘੋੜਿਆਂ ਦਾ ਸੁਆਮੀ ਦੱਸਿਆ ਗਿਆ ਹੈ। ਉਥੇ ਇਹ ਵੀ ਸੰਕੇਤ ਮਿਲਦਾ ਹੈ ਕਿ ਸੂਤਾਂ ਦੀ ਗਿਣਤੀ ਰਾਜ ਦੇ ਮੁਖ ਅਧਿਕਾਰੀਆਂ ਵਿਚ ਵੀ ਕੀਤੀ ਜਾਂਦੀ ਸੀ। ਇਹ ਲੋਕ ਰਾਜਦੂਤ ਦਾ ਕੰਮ ਨਿਭਾਉਣ ਵਿਚ ਨਿਪੁੰਣ ਸਮਝੇ ਜਾਂਦੇ ਸਨ। ਰਾਮਾਇਣ ਵਿਚ ਇਨ੍ਹਾਂ ਨੂੰ ਰੱਥ ਚਲਾਉਣ ਵਾਲੇ ਦੇ ਰੂਪ ਵਿਚ ਚਿਤਰਿਆ ਗਿਆ ਹੈ (ਯੁੱਧ ਕਾਂਡ/78/8)। ਸਿਮ੍ਰਤੀਆਂ ਵਿੱਚ ਸੂਤਾਂ ਨੂੰ ਬ੍ਰਾਹਮਣ ਕੰਨਿਆਂ ਅਤੇ ਖਤਰੀ ਪੁਰਸ਼ ਦਾ ਪੁਤਰ ਮੰਨਿਆ ਗਿਆ

ਹੈ। ਮਹਾਭਾਰਤ ਵਿਚ ਰਾਜਿਆਂ ਦੀ ਉਸਤਤ ਕਰਨਾ ਇਸ ਰਲਗਡ ਜਾਤੀ ਦਾ ਪ੍ਰਧਾਨ ਕੰਮ ਦੱਸਿਆ ਗਿਆ ਹੈ (ਅਨੁਸ਼ਾਸਨ ਪਰਵ/48)। ਪੁਰਾਣਾਂ ਅਨੁਸਾਰ ਸੂਤ ਨੂੰ ਦੇਵਤਿਆਂ, ਰਿਸ਼ੀਆਂ ਅਤੇ ਰਾਜਕੁਮਾਰਾਂ ਦੇ ਯਸ਼ਗਾਨ ਲਈ ਪੈਦਾ ਕੀਤਾ ਗਿਆ ਸੀ ਅਤੇ ਉਸ ਦੀ ਨਿਯੁਕਤੀ ਇਤਿਹਾਸਿਕ ਅਤੇ ਉਪਾਖਿਆਨਿਕ ਪਰੰਪਰਾਵਾਂ ਦੀ ਰਖਿਆ ਦੇ ਕੰਮ ਤੇ ਕੀਤੀ ਗਈ ਸੀ। ਉਸ ਦਾ ਖੇਤਰ ਆਮ ਕਰ ਕੇ ਵੇਦ ਸਾਹਿਤ ਤੋਂ ਭਿੰਨ ਸੀ (ਵਾਯੂ ਪੁਰਾਣ-1/30-33)। ਪੁਰਾਣਾਂ ਅਨੁਸਾਰ ਸੂਤ ਵੇਦ-ਬਾਣੀ ਨੂੰ ਛੱਡ ਕੇ ਸਾਰੇ ਸ਼ਾਸਤ੍ਰਾਂ ਦੇ ਪਾਰਦਰਸ਼ੀ ਵਿਦਵਾਨ ਸਨ (ਸਕੰਧ 1/4/13)। ਮਿ: ਵਿਲਸਨ ਇਨ੍ਹਾਂ ਨੂੰ ਭੱਟ ਮੰਨਦੇ ਹਨ।[1] ਸ੍ਰੀ ਰਾਮ ਪ੍ਰਤਾਪ ਤ੍ਰਿਪਾਠੀ ਅਨੁਸਾਰ ਸੂਤ ਇਕ ਅਜਿਹੀ ਜਾਤੀ ਜਾਂ ਸੰਪ੍ਰਦਾਇ ਸੀ ਜੋ ਵੰਸ਼-ਪਰੰਪਰਾ ਅਨੁਸਾਰ ਘੁੰਮ ਫਿਰ ਕੇ ਕਥਾਵਾਂ ਦੁਆਰਾ ਸਮਾਜ ਦਾ ਸੁਧਾਰ ਅਤੇ ਮਨੋਰੰਜਨ ਕਰਦਾ ਸੀ।[2] ਸਮਾਂ ਬੀਤਣ ਨਾਲ ਸੂਤ ਰਾਜਿਆਂ ਦੇ ਸਾਰਥੀ (ਰਥਵਾਨ) ਦੇ ਰੂਪ ਵਿਚ ਸਾਹਮਣੇ ਆਉਂਦੇ ਹਨ। ਫਿਰ ਵੀ ਉਨ੍ਹਾਂ ਦਾ ਪਹਿਲਾ ਅਧਿਕਾਰ ਕਿਸੇ ਨਾ ਕਿਸੇ ਰੂਪ ਵਿਚ ਬਣਿਆ ਰਿਹਾ। ਨਾਟਕਾਂ ਵਿਚ ਸੂਤ-ਪਾਤਰ ਸੰਸਕ੍ਰਿਤ ਵਿਚ ਸੰਵਾਦ ਕਰਦੇ ਰਹੇ। ਪਰ ਬ੍ਰਾਹਮਣ ਗ੍ਰੰਥਾਂ ਤੋਂ ਨਾਟਕਾਂ ਤਕ ਆਉਂਦੇ ਆਉਂਦੇ ਸੂਤ ਆਪਣੇ ਬਹੁਤ ਸਾਰੇ ਅਧਿਕਾਰਾਂ ਤੋਂ ਵਾਂਝੇ ਗਏ। ਇਸ ਨਾਲ ਇਕ ਪਾਸੇ ਤਾਂ ਸੂਤਾਂ ਦੇ ਗੌਰਵ ਨੂੰ ਠੇਸ ਲਗੀ, ਦੂਜੇ ਪਾਸੇ ਸਮਾਜ ਦੇ ਖਤਰੀ ਤੇਜ ਅਤੇ ਤ੍ਰਾਣ ਦੀ ਵੀ ਹਾਨੀ ਹੋਈ। ਇਸ ਤੋਂ ਬਾਦ ਹੌਲੇ ਹੌਲੇ ਪੁਜਾਰੀ ਭਾਵਨਾ ਦੀ ਪ੍ਰਭੁਤਾ ਵਧੀ। ਕੇਂਦਰੀ ਹਿੰਦੂ ਰਾਜ ਦੇ ਨਸ਼ਟ ਹੋ ਜਾਣ ਕਾਰਣ ਪੁਰਾਣ ਮੰਦਿਰਾਂ ਅਤੇ ਤੀਰਥਾਂ ਤੇ ਰਹਿਣ ਵਾਲੇ ਬ੍ਰਾਹਮਣ ਪੁਜਾਰੀਆਂ ਕੋਲ ਪਹੁੰਚ ਗਏ।[3] ਮਿ: ਜੈਕਸਨ ਦਾ ਕਥਨ ਹੈ ਕਿ ਪਰਸਪਰ ਮੇਲ ਜੋਲ ਦੇ ਸਾਧਨਾਂ ਦੀ ਕਠਿਨਾਈ ਕਰ ਕੇ ਮੂਲ ਪੁਰਾਣਾਂ ਦੀਆਂ ਪੋਥੀਆਂ ਜੋ ਯਾਤ੍ਰਾ ਦੇ ਪ੍ਰਮੁਖ ਕੇਂਦਰਾਂ ਦੇ ਪੁਜਾਰੀਆਂ ਪਾਸ ਸਨ—ਸਥਾਨਕ ਬ੍ਰਿਤਾਂਤਾਂ ਨਾਲ ਭਰ ਦਿੱਤੀਆਂ ਗਈਆਂ।[4] ਰਾਜਕੁਮਾਰਾਂ ਦੀ ਵੰਸ਼ ਪਰੰਪਰਾ ਸੰਬੰਧੀ ਸਾਮਗ੍ਰੀ ਪੁਰਾਣਾਂ ਵਿਚੋਂ ਲੁਪਤ ਹੋਣ ਲਗੀ। ਮਹਾਭਾਰਤ ਮੂਲ ਰੂਪ ਵਿਚ ਯੁੱਧ-ਕਥਾ ਮਾਤ੍ਰ ਸੀ, ਪਰ ਧੀਰੇ ਧੀਰੇ ਉਸ ਵਿਚ ਅਜਿਹੇ ਅਨੇਕ ਭਿੰਨ ਭਿੰਨ ਤੱਤਵ ਮਿਲ ਗਏ ਜਿਸ ਦੇ ਸਿੱਟੇ ਵਜੋਂ ਮਹਾਭਾਰਤ ਧਰਮ ਸ਼ਾਸਤ੍ਰ ਦੇ ਪਦ ਤੇ ਵੀ ਪ੍ਰਤਿਸ਼ਠਿਤ ਹੋ ਗਿਆ ਅਤੇ

---

1. ਵਿਸ਼ਨੂੰ ਪੁਰਾਣ-ਇੰਗਲਿਸ਼ ਟ੍ਰਾਂਸਲੇਸ਼ਨ (ਵਿਲਸਨ) ਭੂਮਿਕਾ, ਪੰ: 11
2. ਵਾਯੂ ਪੁਰਾਣ (ਭਾਸ਼ਾ ਅਨੁਵਾਦ)-ਰਾਮ ਪ੍ਰਤਾਪ ਤ੍ਰਿਪਾਠੀ, ਆਮੁਖ, ਪੰ: 6
3. ਕੁਝ ਵਿਦਿਵਾਨਾਂ ਨੇ ਇਨ੍ਹਾਂ ਪੁਜਾਰੀਆਂ ਨੂੰ ਅਵਿਕਸਿਤ ਬੁੱਧੀ ਅਤੇ ਘਟੀਆ ਦਰਜੇ ਦੇ ਵਿਦਵਾਨ ਮੰਨਿਆ ਹੈ —
   (1) ਦੀ ਕੈਂਬ੍ਰਿਜ ਹਿਸਟ੍ਰੀ ਆਫ਼ ਇੰਡੀਆ (ਰਾਪਸਨ), ਪੰ: 298
   (2) ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪੰ: 528-29
   (3) ਹਿੰਦੀ ਸਾਹਿੱਤ ਕੀ ਭੂਮਿਕਾ (ਦਿਵੇਦੀ), ਪੰ: 185
4. ਜਨਰਲ ਆਫ ਦੀ ਬੰਬਈ ਬ੍ਰਾਂਚ ਆਫ ਰਾਇਲ ਏਸ਼ੀਆਟਿਕ ਸੋਸਾਇਟੀ ਸੈਂਟੇਨਰੀ ਵਾਲਯੂਮ—1905 ਈ:, ਪੰ: 73

ਇਸ ਨੂੰ ਭਾਰਤੀ ਜੀਵਨ ਦਾ 'ਵਿਸ਼ਵਕੋਸ਼' ਵੀ ਕਿਹਾ ਜਾਣ ਲੱਗਾ। ਇਸੇ ਤਰ੍ਹਾਂ ਪੁਰਾਣ ਵੀ ਕੇਵਲ ਪ੍ਰਾਚੀਨ ਖਤਰੀ ਰਾਜਿਆਂ ਦੇ ਵੰਸ਼ ਵਰਣਨ ਅਤੇ ਯਸ਼ਗਾਨ ਸੰਬੰਧੀ ਉਪਾਖਿਆਨਾਂ ਅਤੇ ਗਾਥਾਵਾਂ ਦੇ ਸੰਗ੍ਰਹਿ ਮਾਤ੍ਰ ਨਹੀਂ ਰਹੇ। ਉਨ੍ਹਾਂ ਵਿਚ ਵੀ ਉਪਦੇਸ਼ਾਤਮਕਤਾ, ਕਰਮਕਾਂਡ, ਕਰਤੱਵ ਪਾਲਨ, ਸਗੁਣ ਭਗਤੀ ਅਤੇ ਧਾਰਮਿਕ ਸਿਖਿਆ ਨੇ ਆਪਣੀ ਪ੍ਰਬਲਤਾ ਸਥਾਪਿਤ ਕਰ ਲਈ ਅਤੇ ਉਹ ਵੀ ਸਾਧਾਰਨ ਨਹੀਂ, ਸਗੋਂ ਪੁਜਾਰੀ ਭਾਵਨਾ ਦੇ ਅਧਿਕ ਅਨੁਕੂਲ। ਬ੍ਰਾਹਮਣਾਂ ਦੇ ਤੇਜ ਨੂੰ ਤਾਂ ਬਹੁਤ ਪ੍ਰਬਲ ਵਿਖਾਇਆ ਗਿਆ। ਇਸੇ ਲਈ ਪੁਰਾਣ ਜਿਥੇ ਪੰਜ ਲੱਛਣਾਂ ਦੇ ਘੇਰੇ ਤੋਂ ਬਾਹਰ ਨਿਕਲ ਗਏ ਉਥੇ ਇਨ੍ਹਾਂ ਦੀ ਭਾਵਨਾ ਦਾ ਸਰੂਪ ਵੀ ਮੂਲ ਤੋਂ ਭਿੰਨ ਹੋ ਗਿਆ। ਫਿਰ ਵੀ ਪੁਰਾਣਾਂ ਵਿਚ ਅਜਿਹੇ ਬਹੁਤ ਸਾਰੇ ਸਥਲ ਹਨ ਜਿਥੇ ਪੁਰਾਣਾਂ ਦੀਆਂ ਮੂਲ ਭਾਵਨਾਵਾਂ ਬੋਲ ਉਠੀਆਂ ਹਨ। ਮਿ: ਰਾਪਸਨ ਨੇ ਵੀ ਮੰਨਿਆ ਹੈ—ਉਹ ਪਰੰਪਰਿਕ ਲੋਕ ਕਥਾਵਾਂ ਜਿਨ੍ਹਾਂ ਉੱਤੇ ਪੌਰਾਣਿਕ ਮਹਿਲ ਦੀ ਨੀਂਹ ਰਖੀ ਹੋਈ ਹੈ, ਅਸਲ ਵਿਚ ਖਤਰੀਆਂ ਦੇ ਤੇਜ-ਤ੍ਰਾਣ ਦੀਆਂ ਕਥਾਵਾਂ ਹਨ,[1] ਅਤੇ ਬ੍ਰਾਹਮਣਾਂ ਦੀ ਮਹਿਮਾ ਗਾਉਣ ਵਾਲੀਆਂ ਕਥਾਵਾਂ, ਸ਼ਾਇਦ ਇਤਿਹਾਸਿਕ ਦ੍ਰਿਸ਼ਟੀ ਤੋਂ ਕਾਫੀ ਬਾਦ ਦੀਆਂ ਹਨ।

ਭਾਰਤ ਦੇ ਵੀਰ ਯੁਗ ਦੇ ਖਤਰੀ ਸਾਹਿਤ ਦਾ ਬਹੁਤ ਵੱਡਾ ਭਾਗ ਨਸ਼ਟ ਹੋ ਚੁਕਾ ਹੈ, ਜੋ ਕੁੱਝ ਹੈ ਉਸ ਦਾ ਮਹੱਤਵ ਧਾਰਮਿਕ ਦ੍ਰਿਸ਼ਟੀ ਤੋਂ ਹੀ ਹੈ। ਧਾਰਮਿਕ ਸੰਪਰਕ ਵਿਚ ਆ ਜਾਣ ਕਰ ਕੇ ਪੁਰਾਣਾਂ ਵਿਚ ਲੌਕਿਕ ਅੰਸ਼ ਗੌਣ ਹੁੰਦਾ ਗਿਆ ਅਤੇ ਧਾਰਮਿਕਤਾ ਜਾਂ ਅਲੌਕਿਕਤਾ ਪ੍ਰਧਾਨ ਹੁੰਦੀ ਗਈ। ਫਲਸਰੂਪ, ਇਨ੍ਹਾਂ ਦੀ ਭਾਵਨਾ ਦਾ ਸਰੂਪ ਜਿਉਂ ਜਿਉਂ ਬ੍ਰਾਹਮਣ-ਪ੍ਰਧਾਨ ਹੋਇਆ, ਤਿਉਂ ਤਿਉਂ ਲੌਕਿਕਤਾ ਦੇ ਸਥਾਨ ਉੱਤੇ ਧਾਰਮਿਕਤਾ ਦਾ ਪ੍ਰਭਾਵ ਵੀ ਵੱਧਦਾ ਗਿਆ।

**50.** ਆਦਿ ਗ੍ਰੰਥ : 'ਆਦਿ ਗ੍ਰੰਥ' ਦੀ ਭਾਵਨਾ ਨਾ ਵੀਰਤਾ-ਪ੍ਰਧਾਨ ਹੈ, ਨਾ ਹੀ ਬ੍ਰਾਹਮਣ-ਪ੍ਰਧਾਨ। ਇਸ ਦੀ ਭਾਵਨਾ ਦੇ ਸਰੂਪ ਨੂੰ 'ਸਾਧੂ' ਨਾਂ ਦਿੱਤਾ ਜਾ ਸਕਦਾ ਹੈ।

**51.** ਗੁਰਦਾਸ ਬਾਣੀ : ਇਹ ਇਕ ਸਿੱਖ ਪ੍ਰਚਾਰਕ ਦੀ ਰਚਨਾ ਹੈ। ਇਸ ਵਿਚ ਨਵੀਨ ਸੰਪ੍ਰਦਾਇ ਦੇ ਸਿੱਧਾਂਤਾਂ ਅਤੇ ਨਿਯਮਾਂ ਦੀ ਵਿਆਖਿਆ ਹੋਈ ਹੈ। ਇਸ ਦੀ ਭਾਵਨਾ ਤੋਂ ਪੁਜਾਰੀ-ਪਨ ਨੂੰ ਅੱਡ ਨਹੀਂ ਕੀਤਾ ਜਾ ਸਕਦਾ।

**52.** ਦਸਮ ਗ੍ਰੰਥ : ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੀ ਭਾਵਨਾ ਦਾ ਸਰੂਪ ਲੌਕਿਕ ਅਤੇ ਵੀਰਤਾ ਪੂਰਨ ਹੈ। ਲੌਕਿਕ ਇਸ ਲਈ ਕਿਉਂਕਿ ਇਨ੍ਹਾਂ ਦੀ ਰਚਨਾ ਜਨ-ਸਾਧਾਰਣ ਦਾ ਗਿਆਨ ਵਧਾਉਣ ਲਈ ਹੋਈ ਸੀ। ਸੰਸਕ੍ਰਿਤ ਭਾਸ਼ਾ ਵਿਚ ਲੁਪਤ ਗਿਆਨ ਨੂੰ 'ਭਾਖਾ' ਵਿਚ ਲਿਖਵਾ ਕੇ ਦਸਵੇਂ ਗੁਰੂ ਨੇ ਸਰਬ-ਸੁਲਭ ਬਣਾ ਦਿੱਤਾ ਅਤੇ

---

1. ਏ ਕੈਂਬ੍ਰਿਜ ਹਿਸਟ੍ਰੀ ਆਫ ਇੰਡੀਆ (ਰਾਪਸਨ); ਪੰ: 297

ਵੀਰਤਾਮਈ ਇਸ ਲਈ ਕਿ—

(1) ਇਨ੍ਹਾਂ ਕ੍ਰਿਤੀਆਂ ਵਿਚ ਲਗ ਭਗ 75 ਫ਼ੀ-ਸਦੀ ਭਿਆਨਕ ਯੁੱਧ ਵਰਣਿਤ ਹੈ ਅਤੇ ਯੁੱਧਾਂ ਵਿਚੋਂ ਵੀ ਜ਼ਿਆਦਾਤਰ ਉਨ੍ਹਾਂ ਦੇ ਸੰਘਰਸ਼ ਅਤੇ ਸਮਾਧਾਨ ਪੱਖਾਂ ਦਾ ਵਰਣਨ ਹੈ। ਇਹ ਪ੍ਰਵਿਰਤੀ ਖਤਰੀ ਤੇਜ-ਤ੍ਰਾਣ ਦੇ ਅਨੁਰੂਪ ਹੈ।

(2) ਇਨ੍ਹਾਂ ਕ੍ਰਿਤੀਆਂ ਦੇ ਕਵੀ ਆਪਣੇ ਆਪ ਨੂੰ ਖਤਰੀਆਂ ਦੀ ਸੰਤਾਨ ਹੋਣ ਦੀ ਘੋਸ਼ਣਾ ਕਰਦੇ ਹਨ, ਬ੍ਰਾਹਮਣਾਂ ਦੀ ਨਹੀਂ ਅਤੇ ਉਨ੍ਹਾਂ ਦੇ ਮਨ ਵਿਚ 'ਰਣ' ਵਿਚ ਜੂਝਣ ਦੀ ਇੱਛਾ ਹੈ—

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ।
... ... ... ... ... ...
ਜਬ ਆਉ ਕੀ ਅਉਧ ਨਿਦਾਨ ਬਨੈ ਅਤਿਹੀ ਰਨ ਮੈ ਤਬ ਜੂਝ ਮਰੋ ॥ 2489 ॥
(ਦਸਮ ਗ੍ਰੰਥ, ਪੰ: 570)

(3) ਇਨ੍ਹਾਂ ਕ੍ਰਿਤੀਆਂ ਦਾ ਪ੍ਰਯੋਜਨ 'ਧਰਮ ਜੁਧ ਕੇ ਚਾਇ' ਹੈ—

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥ 2491 ॥
(ਦਸਮ ਗ੍ਰੰਥ, ਪੰ: 570)

(4) ਇਨ੍ਹਾਂ ਕ੍ਰਿਤੀਆਂ ਦੇ ਕਵੀ ਆਪਣੇ ਇਸ਼ਟ-ਦੇਵਾਂ ਪਾਸੋਂ ਰਣ ਵਿਚ ਲੜ ਮਰਨ ਦਾ ਹੀ ਵਰ ਮੰਗਦੇ ਹਨ—

(ੳ) ਸਸਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ ॥
ਸੰਤ ਸਹਾਇ ਸਦਾ ਜਗਮਾਇ ਕ੍ਰਿਪਾ ਕਰਿ ਸਿਆਮ ਇਹੈ ਬਰ ਦੀਜੈ ॥ 1900 ॥
(ਦਸਮ ਗ੍ਰੰਥ, ਪੰ: 495)

(ਅ) ਜੂਝ ਮਰੋ ਰਨ ਮੈ ਤਜਿ ਭੈ ਤੁਮ ਤੇ ਪ੍ਰਭ ਸਿਆਮ ਇਹੈ ਬਰੁ ਪਾਵੈ ॥ 1901 ॥
(ਦਸਮ ਗ੍ਰੰਥ, ਪੰ: 495)

(ੲ) ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਅਪਨੀ ਜੀਤ ਕਰੋਂ ॥ 231 ॥
(ਦਸਮ ਗ੍ਰੰਥ, ਪੰ: 99)

(5) ਇਨ੍ਹਾਂ ਕ੍ਰਿਤੀਆਂ ਦੇ ਕਵੀ ਉਸ ਵਿਅਕਤੀ ਦੇ ਜੀਵਨ ਨੂੰ ਧੰਨ ਸਮਝਦੇ ਹਨ, ਜਿਸ ਦੇ ਚਿਤ ਵਿਚ ਸਦਾ ਯੁੱਧ ਦਾ ਧਿਆਨ ਰਹਿੰਦਾ ਹੈ—

ਧੰਨ ਜੀਓ ਤਿਹ ਕੋ ਜਗ ਮੈ
ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥

ਦੇਹ ਅਨਿਤ ਨ ਨਿਤ ਰਹੈ ਜਸੁ
ਨਾਵ ਚੜੈ ਭਵਸਾਗਰ ਤਾਰੈ ॥ ... ... ॥ 2492 ॥

(ਦਸਮ ਗ੍ਰੰਥ, ਪੰ : 570)

(6) ਇਨ੍ਹਾਂ ਕਵੀਆਂ ਨੇ ਆਪਣੇ ਚਰਿਤ੍ਰ-ਨਾਇਕਾਂ ਦੀ ਅਵਤਾਰੀ ਸ਼ਕਤੀਆਂ ਵਿਚ ਵੀਰਤਾ ਦਾ ਸਮਨਵੈ ਕੀਤਾ ਹੈ। ਇਸ ਬਾਰੇ ਪਿਛੇ ਵਿਸਥਾਰ ਪੂਰਵਕ ਵਿਚਾਰ ਹੋ ਚੁਕਾ ਹੈ।

ਸਾਰਾਂਸ਼ ਇਹ ਕਿ 'ਦਸਮ ਗ੍ਰੰਥ' ਦੀ ਭਾਵਨਾ ਦਾ ਸਰੂਪ ਲੌਕਿਕ ਅਤੇ ਖਤਰੀਆਂ ਦੇ ਤੇਜ-ਤ੍ਰਾਣ ਦਾ ਪ੍ਰਤੀਕ ਹੈ। ਇਨ੍ਹਾਂ ਕ੍ਰਿਤੀਆਂ ਦੀ ਪੰਕਤੀ 2 ਤੋਂ ਯੁੱਧ ਦੀ ਧੁਨੀ ਸੁਣਾਈ ਪੈਂਦੀ ਹੈ। ਕਵੀਆਂ ਦੇ ਵਰਣਨ ਦਾ ਸ਼ਿਖਰ (ਕਲਾਇਮੈਕਸ) ਵੀ ਯੁੱਧ-ਵਰਣਨ ਵਿਚ ਹੈ। ਕਥਾ ਦਾ ਵਰਣਨ ਕੇਵਲ ਪ੍ਰਸੰਗ ਨਿਭਾਉਣ ਲਈ ਹੀ ਹੋਇਆ ਹੈ। ਭਾਵਨਾ ਦਾ ਇਹ ਸਰੂਪ 'ਆਦਿ ਗ੍ਰੰਥ' ਅਤੇ 'ਗੁਰਦਾਸ ਬਾਣੀ' ਤੋਂ ਭਿੰਨ ਤਾਂ ਹੈ ਹੀ, ਉਪਲਬਧ ਪੁਰਾਣਾਂ ਦੀ ਭਾਵਨਾ ਨਾਲ ਵੀ ਇਸ ਦਾ ਮੇਲ ਨਹੀਂ ਹੈ। ਹਾਂ, ਪੁਰਾਣਾਂ ਦੀ ਮੂਲ ਖਤਰੀ ਭਾਵਨਾ ਦੇ ਅਨੁਕੂਲ ਇਨ੍ਹਾਂ ਕ੍ਰਿਤੀਆਂ ਦੀ ਭਾਵਨਾ ਅਵੱਸ਼ ਹੈ। ਭਾਵਨਾ ਦਾ ਇਹ ਸਰੂਪ ਵਾਸਤਵ ਵਿਚ ਸਾਮਿਅਕ ਹੀ ਹੈ।

**53.** ਯੁਗ ਤੇ ਪ੍ਰਭਾਵ : ਇਨ੍ਹਾਂ ਕ੍ਰਿਤੀਆਂ ਵਿਚ ਦਰਸਾਈ ਖਤਰੀ ਭਾਵਨਾ ਦਾ ਯੁਗ ਉਪਰ ਜੋ ਪ੍ਰਭਾਵ ਪਿਆ, ਇਤਿਹਾਸ ਉਸ ਦਾ ਸਾਖੀ ਹੈ। ਇਨ੍ਹਾਂ ਤੋਂ ਪ੍ਰੇਰਨਾ ਲੈ ਕੇ ਪੰਜਾਬ ਦੇ ਸਿੱਖ 'ਰਾਖਸ਼ੀ ਪ੍ਰਵਿਰਤੀ' ਨੂੰ ਸਮਾਪਤ ਕਰਨ ਲਈ ਸ਼ਸਤ੍ਰ ਸਜਿਤ ਹੋ ਗਏ। ਕ੍ਰਿਪਾਣ ਨੂੰ ਉਨ੍ਹਾਂ ਨੇ ਚਿਰ-ਸੰਗਨੀ ਬਣਾ ਲਿਆ ਅਤੇ ਦਸਮ ਗੁਰੂ ਤੋਂ ਬਾਦ ਸੰਪੂਰਣ ਪੰਜਾਬ ਵਿਚੋਂ ਰਾਖਸ਼ਾਂ (ਮੁਸਲਮਾਨਾਂ) ਦੇ ਰਾਜ ਦੀ ਸਮਾਪਤੀ ਕਰ ਕੇ ਆਪਣੇ ਰਾਜ ਦੀ ਸਥਾਪਨਾ ਕੀਤੀ। ਇਨ੍ਹਾਂ ਕ੍ਰਿਤੀਆਂ ਦਾ ਇਤਨਾ ਅਮਿੱਟ ਪ੍ਰਭਾਵ ਸੀ ਕਿ ਸਿੱਖ ਕੌਮ [illegible] ਸੁਭਾ ਹੀ ਯੁੱਧਮਈ ਹੋ ਗਿਆ। ਸਿੱਖ ਲੋਕ ਯੁੱਧ ਦੇ ਪ੍ਰਤੀਕ [illegible] ਜਾਣ ਲੱਗੇ। ਇਨ੍ਹਾਂ ਕ੍ਰਿਤੀਆਂ ਦਾ ਪਰਵਰਤੀ ਸਾਹਿਤ ਤੇ ਕੀ ਪ੍ਰਭਾਵ [illegible] ਇਸ ਦਾ ਵਿਵਰਣ ਅਗੇ ਦਿੱਤਾ ਜਾਵੇਗਾ।

**54.** ਹੋਰਨਾਂ ਕ੍ਰਿ[illegible] ਪੌਰਾਣਿਕ ਕ੍ਰਿਤੀਆਂ ਦਾ ਪੌਰਾਣਿਕ ਸਰੂਪ : ਦਸਮ ਗ੍ਰੰਥ ਵਿਚ ਸੰਕਲਿਤ [illegible]ਤੀਆਂ ਤੋਂ ਛੁਟ ਹੋਰਨਾਂ ਬਾਣੀਆਂ ਵਿਚ ਪੌਰਾਣਿਕਤਾ ਦੀ ਲਗਭਗ ਅਣਹੋਂਦ [illegible]ਹ। ਕਿਤੇ ਕਿਤੇ ਕੇਵਲ ਪੌਰਾਣਿਕ ਸਤੋਤ੍ਰ ਸ਼ੈਲੀ ਦੀ ਪਾਲਨਾ ਹੋਈ ਹੈ। 'ਸ਼ਸਤ੍ਰਨਾਮ ਮਾਲਾ' ਵਿਚ ਪੌਰਾਣਿਕ ਪਿਛੋਕੜ ਉਤੇ ਸ਼ਸਤ੍ਰਾਂ ਦੇ ਨਾਂਵਾਂ ਦਾ ਉੱਲੇਖ ਹੈ। 'ਗਿਆਨ ਪ੍ਰਬੋਧ' ਵਿਚ ਮਹਾਭਾਰਤ ਕਾਲ ਦੇ ਕੁਝ ਰਾਜਿਆਂ ਦੇ ਦਾਨ-ਵਰਣਨ ਦੇ ਪ੍ਰਸੰਗ ਦਿੱਤੇ ਹਨ। ਇਸ ਤੋਂ ਇਲਾਵਾ, ਕੁਝ ਪ੍ਰਸੰਗਾਂ ਵਿਚ ਪੌਰਾਣਿਕ ਸੰਕੇਤਾਂ ਅਤੇ ਸ਼ਬਦਾਵਲੀ ਦਾ ਵੀ ਪ੍ਰਯੋਗ ਹੋਇਆ ਹੈ।

ਪ੍ਰਕਰਣ ੫

# ਪੌਰਾਣਿਕ ਸ਼ੈਲੀ

1. 'ਦਸਮ ਗ੍ਰੰਥ' ਵਿਚ ਸੰਗ੍ਰਹਿਤ ਪੌਰਾਣਿਕ ਕ੍ਰਿਤੀਆਂ ਦੀ ਕਾਵਿ-ਸੁੰਦਰਤਾ ਨੂੰ ਵੇਖਣਾ ਵੀ ਆਵੱਸ਼ਕ ਪ੍ਰਤੀਤ ਹੁੰਦਾ ਹੈ। ਸਾਮਗ੍ਰੀ ਭਾਵੇਂ ਕਿਤੋਂ ਵੀ ਲਈ ਗਈ ਹੋਵੇ ਅਤੇ ਵਿਚਾਰ ਕਿਤਨੇ ਵੀ ਚੰਗੇ ਅਤੇ ਅਦਭੁਤ ਕਿਉਂ ਨਾ ਹੋਣ, ਕਿਸੇ ਕ੍ਰਿਤੀ ਦਾ ਮਹੱਤਵ ਉਦੋਂ ਤਕ ਨਹੀਂ ਵਧ ਸਕਦਾ, ਜਦ ਤਕ ਉਸ ਵਿਚ ਕਾਵਿ-ਸੌਂਦਰਯ ਨਹੀਂ ਆਉਂਦਾ। ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਕਾਵਿ-ਸੌਂਦਰਯ ਨੂੰ ਵਧਾਉਣ ਲਈ ਸਾਧਾਰਣ ਅਤੇ ਵਿਸ਼ੇਸ਼ ਦੋਹਾਂ ਤਰ੍ਹਾਂ ਦੇ ਯਤਨ ਕੀਤੇ ਗਏ ਹਨ। ਇਨ੍ਹਾਂ ਦੇ ਕਵੀ ਇਸ ਪਖੋਂ ਚੇਤਨ ਸਨ।[1] ਵਾਸਤਵ ਵਿਚ, ਇਨ੍ਹਾਂ ਕ੍ਰਿਤੀਆਂ ਦੀ ਮੌਲਿਕਤਾ ਵਸਤੂ ਦੇ ਪਖ ਤੋਂ ਨਹੀਂ, ਸ਼ੈਲੀ ਦੇ ਪੱਖ ਤੋਂ ਹੈ। ਪੁਰਾਣ-ਕਥਾਵਾਂ ਦਾ ਅਨੁਵਾਦ ਮਾਤ੍ਰ ਕਰਨਾ ਹੀ ਇਨ੍ਹਾਂ ਕਵੀਆਂ ਦਾ ਉਦੇਸ਼ ਨਹੀਂ ਸੀ। ਉਹ ਇਨ੍ਹਾਂ ਦੀ ਰਚਨਾ 'ਧਰਮ ਯੁੱਧ' ਅਤੇ 'ਕੌਹੁਤਕ ਹੇਤੁ' ਮੰਨਦੇ ਹਨ। ਇਸ ਲਈ ਮੂਲ ਕਥਾਵਾਂ ਤੋਂ ਅਭਿਵਿਅਕਤੀਗਤ ਅੰਤਰ ਉਪਸਥਿਤ ਹੋ ਜਾਣਾ ਸੁਭਾਵਿਕ ਹੈ। ਫਿਰ ਵੀ, ਇਹ ਨਹੀਂ ਕਿਹਾ ਜਾ ਸਕੇਗਾ ਕਿ ਇਨ੍ਹਾਂ ਕਵੀਆਂ ਨੇ ਪੌਰਾਣਿਕ ਸ਼ੈਲੀ ਪ੍ਰਤਿ ਉਪਰਾਮਤਾ ਵਿਖਾਈ ਹੈ, ਸਗੋਂ ਇਨ੍ਹਾਂ ਕ੍ਰਿਤੀਆਂ ਵਿਚ ਪੌਰਾਣਿਕ ਸ਼ੈਲੀ ਨੂੰ ਵਿਸ਼ੇਸ਼ ਤੌਰ ਤੇ ਅਪਣਾਇਆ ਗਿਆ ਹੈ। ਪਰ ਵਰਣਨ ਬਿਲਕੁਲ ਨਵੀਨ, ਕਾਵਿ ਗੁਣ ਸੰਪਨ ਅਤੇ ਰਸ-ਮਈ ਹੈ। ਫਲਸਰੂਪ, ਇਨ੍ਹਾਂ ਕ੍ਰਿਤੀਆਂ ਦਾ ਸ਼ੈਲੀ ਸੰਬੰਧੀ ਅਧਿਐਨ ਪੁਰਾਣ ਸਾਹਿਤ ਦੇ ਪ੍ਰਕਰਣ ਵਿਚ ਰਖ ਕੇ ਹੀ ਕਰਨਾ ਉਚਿਤ ਹੋਵੇਗਾ। ਇਹ ਅਧਿਐਨ ਹੇਠ ਲਿਖੇ ਸਿਰਲੇਖਾਂ ਅਧੀਨ ਕੀਤਾ ਜਾ ਰਿਹਾ ਹੈ—

(1) ਵਸਤੂ-ਵਿਧਾਨ,

(2) ਵਰਣਨ,

(3) ਸੰਵਾਦ,

(4) ਸਤੋਤ੍ਰ,

---

1. ਆਇਸ ਅਬ ਜੋ ਹੋਇ ਗ੍ਰੰਥ ਤਉ ਮੈਂ ਰਚੋ ॥
ਰਤਨ ਪ੍ਰਮੁਦ ਕਰ ਬਚਨ ਚੀਨ ਤਾ ਮੈ ਗਚੋ ॥
ਭਾਖਾ ਸੁਭ ਕਰਹੋ ਧਰਿਹੋ ਕ੍ਰਿਤ ਮੈ ॥ ... ... 6 ॥
(ਦਸਮ ਗ੍ਰੰਥ, ਪੰ: 74)

(5) ਮਾਹਾਤਮ,

(6) ਅਲੰਕਾਰ-ਵਿਧਾਨ,

(7) ਛੰਦ-ਯੋਜਨਾ,

(8) ਭਾਸ਼ਾ, ਅਤੇ

(9) ਅਨੁਵਾਦ ਦਾ ਸਰੂਪ ।

(1) **ਵਸਤੂ-ਵਿਧਾਨ**

2. ਪੁਰਾਣ : ਪੁਰਾਣਾਂ ਦੀ ਵੰਡ ਕਿਸੇ ਨਿਸਚਿਤ ਰੀਤੀ ਅਨੁਸਾਰ ਨਹੀਂ ਹੋਈ। ਬ੍ਰਹਮਾ, ਨਾਰਦ, ਵਾਯੂ, ਮਾਰਕੰਡੇ, ਅਗਨੀ, ਲਿੰਗ, ਵਾਰਾਹ, ਵਾਮਨ, ਮਤਸਯ ਅਤੇ ਗਰੁੜ ਆਦਿ ਪੁਰਾਣ ਅਧਿਆਵਾਂ ਵਿਚ ਵੰਡੇ ਹੋਏ ਹਨ ਅਤੇ ਪਦਮ ਪੁਰਾਣ, ਬ੍ਰਹਮਵੈਵਰਤ ਪੁਰਾਣ, ਸਕੰਦ ਪੁਰਾਣ ਆਦਿ ਖੰਡਾਂ ਵਿਚ, ਭਾਗਵਤ ਪੁਰਾਣ ਅਤੇ ਦੇਵੀ ਭਾਗਵਤ ਪੁਰਾਣ ਸਕੰਧਾਂ ਵਿਚ, ਬ੍ਰਹਮਾਂਡ ਪੁਰਾਣ ਪਾਦਾਂ ਵਿਚ, ਭਵਿੱਸ਼ ਪੁਰਾਣ ਅਤੇ ਹਰਿਵੰਸ਼ ਪੁਰਾਣ ਪਰਵਾਂ ਵਿਚ, ਵਿਸ਼ਨੂੰ ਪੁਰਾਣ ਅੰਸ਼ਾਂ ਵਿਚ ਅਤੇ ਸ਼ਿਵ ਪੁਰਾਣ ਸੰਹਿਤਾਵਾਂ ਵਿਚ ਵੰਡੇ ਹੋਏ ਹਨ। ਇਨ੍ਹਾਂ ਅਧਿਆਵਾਂ, ਖੰਡਾਂ ਜਾਂ ਸਕੰਧਾਂ ਵਿਚ ਵੀ ਕਿਸੇ ਵਿਸ਼ੇਸ਼ ਅਨੁਪਾਤ ਦੀ ਪਾਲਨਾ ਨਹੀਂ ਹੋਈ। ਕਈਆਂ ਪੁਰਾਣਾਂ ਦੇ ਖੰਡ ਜਾਂ ਸਕੰਧ ਇਤਨੇ ਵੱਡੇ ਹਨ ਕਿ ਉਨ੍ਹਾਂ ਤੋਂ ਕਈ ਪੂਰੇ ਪੁਰਾਣ ਵੀ ਛੋਟੇ ਦਿਸਦੇ ਹਨ। ਭਾਗਵਤ ਪੁਰਾਣ ਦਾ ਦਸਵਾਂ ਸਕੰਧ ਅਤੇ ਪਦਮ ਪੁਰਾਣ ਦਾ 'ਉੱਤਰ ਖੰਡ,' ਵਾਯੂ, ਗਰੁੜ ਅਤੇ ਵਾਮਨ ਆਦਿ ਪੁਰਾਣਾਂ ਤੋਂ ਕਿਤੇ ਜ਼ਿਆਦਾ ਵੱਡੇ ਹਨ। ਪੁਰਾਣਾਂ ਵਿਚ ਪ੍ਰਤਿਪਾਦਿਤ ਵਿਸ਼ਾ ਵੀ ਅਸੰਗਠਿਤ ਅਤੇ ਅਸੰਬੰਧਿਤ ਹੈ। ਵਿਸ਼ਾਂਤਰ ਅਤੇ ਪ੍ਰਸੰਗਾਂਤਰ ਦੇ ਦੋਸ਼ਾਂ ਤੋਂ ਪੁਰਾਣ ਮੁਕਤ ਨਹੀਂ ਹਨ। ਸਮਾਸ ਸ਼ੈਲੀ ਅਤੇ ਪ੍ਰਬੰਧ-ਪ੍ਰਬੀਨਤਾ ਦੇ ਤਾਂ ਪੁਰਾਣਾਂ ਵਿਚ ਦਰਸ਼ਨ ਵੀ ਦੁਰਲਭ ਹਨ।

ਲਗਭਗ ਸਾਰੇ ਪੁਰਾਣਾਂ ਦਾ ਨਿਰਮਾਣ ਪ੍ਰਕਥਨਾਤਮਕ (Narrative) ਸ਼ੈਲੀ ਵਿਚ ਹੋਇਆ ਹੈ। ਕਥਾ ਸੁਣਾਉਣ ਵਾਲੇ ਰਿਸ਼ੀ ਜਾਂ ਸੂਤ ਹਨ ਅਤੇ ਸਰੋਤੇ ਹਨ ਰਿਸ਼ੀ, ਮੁਨੀ, ਰਾਜਾ ਆਦਿ। ਪ੍ਰਸੰਗ ਅਨੁਸਾਰ ਸਰੋਤਿਆਂ ਦੇ ਪ੍ਰਸ਼ਨਾਂ ਦੇ ਉੱਤਰ ਵੀ ਦਿੱਤੇ ਗਏ ਹਨ ਅਤੇ ਉਨ੍ਹਾਂ ਦੀ ਜਿਗਿਆਸਾ ਨੂੰ ਵੀ ਸ਼ਾਂਤ ਕੀਤਾ ਗਿਆ ਹੈ। ਪ੍ਰਧਾਨ ਪ੍ਰਸੰਗਾਂ ਤੋਂ ਹੀ ਬਹੁਤ ਸਾਰੇ ਦੂਜੇ ਕਥਾ-ਸੂਤਰ ਨਿਕਲਦੇ ਹਨ। ਕਦੇ-ਕਦੇ ਪ੍ਰਸ਼ਨੋਤਰ ਰੂਪ ਵਿਚ ਅਤੀਤ ਦੀਆਂ ਘਟਨਾਵਾਂ ਦਾ ਉੱਲੇਖ ਵੀ ਹੋ ਜਾਂਦਾ ਹੈ, ਪਰ ਇਨ੍ਹਾਂ ਦਾ ਵਿਕਾਸ ਸੁਭਾਵਿਕ, ਨਿਯਮਿਤ, ਕ੍ਰਮਿਕ ਅਤੇ ਵਿਗਿਆਨਿਕ ਨਹੀਂ, ਸਗੋਂ ਉੱਗੜਾ ਦੁੱਗੜਾ ਅਤੇ ਖਿੰਡਿਆ ਪੁੰਡਿਆ ਹੈ।

3. ਦਸਮ ਗ੍ਰੰਥ : 'ਦਸਮ ਗ੍ਰੰਥ' ਦੀਆਂ ਸਾਰੀਆਂ ਪੌਰਾਣਿਕ ਕ੍ਰਿਤੀਆਂ ਅਸਲ ਵਿਚ ਦੋ ਵੱਡੀਆਂ ਰਚਨਾਵਾਂ—'ਬਚਿਤ੍ਰ ਨਾਟਕ' ਅਤੇ 'ਚਰਿਤ੍ਰੋਪਾਖਿਆਨ' ਦਾ ਅੰਗ ਹਨ।

ਇਸ ਲਈ ਇਨ੍ਹਾਂ ਦੇ ਵਿਸ਼ੇ-ਵਸਤੂ ਦੀ ਪੜਚੋਲ ਸਮੁਚੀਆਂ ਰਚਨਾਵਾਂ ਦੇ ਪ੍ਰਕਰਣ ਵਿਚ ਹੀ ਕਰਨੀ ਉਚਿਤ ਹੋਵੇਗੀ ।

(ੳ) ਬਚਿਤ੍ਰ ਨਾਟਕ :

4. ਇਹ ਰਚਨਾ ਆਪਣੇ ਨਾਂ ਤੋਂ ਚਾਹੇ ਨਾਟਕ ਹੋਵੇ, ਪਰ ਨਾਟਕੀ ਤੱਤਵਾਂ, ਸੰਧੀਆਂ, ਅਵਸਥਾਵਾਂ ਅਤੇ ਅਰਥ-ਪ੍ਰਕ੍ਰਿਤੀਆਂ ਦੀ ਪਾਲਨਾ ਇਸ ਵਿਚ ਲਗਭਗ ਨਹੀਂ ਹੋਈ ਹੈ । ਇਸ ਨੂੰ ਆਧੁਨਿਕ ਨਾਟਕ ਕਲਾ ਦੀ ਕਸੌਟੀ ਤੇ ਵੀ ਨਹੀਂ ਪਰਖ ਸਕਦੇ । ਕੁਲ ਮਿਲਾ ਕੇ ਇਸ ਨੂੰ ਨਾਟਕੀ-ਕਾਵਿ (ਡਰਾਮੈਟਿਕ ਪੋਇਟ੍ਰੀ) ਹੀ ਕਿਹਾ ਜਾ ਸਕਦਾ ਹੈ । ਅਜਿਹੇ ਨਾਟਕਾਂ ਦੀ ਆਪਣੀ ਇਕ ਵਿਸ਼ੇਸ਼ ਪਰੰਪਰਾ ਰਹੀ ਹੈ । ਸੰ: 1680 ਬਿ: ਵਿਚ ਰਚੇ ਗਏ 'ਹਨੁਮਾਨ ਨਾਟਕ' ਦਾ ਪਿੱਛੇ ਉੱਲੇਖ ਹੋ ਚੁਕਾ ਹੈ । ਸੰ: 1667 ਬਿ: ਵਿਚ ਪ੍ਰਾਣ ਚੰਦ੍ਰ ਚੌਹਾਨ ਕ੍ਰਿਤ 'ਰਾਮਾਇਣ ਮਹਾਨਾਟਕ' ਦੀ ਰਚਨਾ ਹੋ ਚੁਕੀ ਸੀ, ਜਿਸ ਵਿਚ ਦੋਹਿਰਾ-ਚੌਪਾਈ ਸ਼ੈਲੀ ਦੁਆਰਾ ਰਾਮ ਦਾ ਸੰਪੂਰਣ ਚਰਿਤ੍ਰ ਸੰਵਾਦ ਸ਼ੈਲੀ ਵਿਚ ਵਰਣਿਤ ਹੈ । ਸੰ: 1693 ਬਿ: ਵਿਚ ਆਗਰੇ ਦੇ ਬਨਾਰਸੀ ਦਾਸ ਨੇ 'ਸਮਯਸਾਰ' ਨਾਟਕ ਦੀ ਰਚਨਾ ਕੀਤੀ, ਪਰ "ਇਸ ਵਿਚ ਕਿਤੇ ਵੀ ਸੰਵਾਦ-ਯੋਜਨਾ ਨਹੀਂ ਮਿਲਦੀ ।"[1] ਹਨੁਮਾਨ ਨਾਟਕ ਅਤੇ ਸਮਯਸਾਰ ਇਨ੍ਹਾਂ ਦੋਹਾਂ ਨਾਟਕਾਂ ਸਾਹਮਣੇ ਸੰਸਕ੍ਰਿਤ ਦੇ ਕ੍ਰਮਵਾਰ 'ਹਨੁਮਨ੍ਨਾਟੱਕ' ਅਤੇ 'ਕਲਸ਼' ਨਾਟਕ ਆਦਰਸ਼ ਰੂਪ ਵਿਚ ਮੌਜੂਦ ਸਨ । 'ਰਾਮਾਇਣ ਮਹਾਨਾਟਕ' ਦੇ ਕਰਤਾ ਨੇ ਆਪਣਾ ਮਾਰਗ ਆਪ ਨਿਰਧਾਰਿਤ ਕੀਤਾ ਪਰ ਕਥਾਨਕ ਇਸ ਦਾ ਵੀ ਪ੍ਰਖਿਆਤ ਹੀ ਸੀ ।

'ਬਚਿਤ੍ਰ ਨਾਟਕ' ਇਨ੍ਹਾਂ ਤਿੰਨਾ ਤੋਂ ਭਿੰਨ ਅਤੇ ਵੱਡੇ ਆਕਾਰ ਦਾ ਗ੍ਰੰਥ ਹੈ । ਇਸ ਦੇ ਵਾਸਤੇ ਕੋਈ ਆਦਰਸ਼ ਗ੍ਰੰਥ ਵੀ ਨਹੀਂ ਸੀ । ਇਸ ਦਾ ਸੰਪੂਰਣ ਵਿਧਾਨ ਕਵੀ ਕਲਪਿਤ ਹੈ, ਪਰੰਤੂ ਕਥਾਵਾਂ ਸਾਰੀਆਂ ਪ੍ਰਖਿਆਤ ਹਨ । ਉਤਰੋਕਤ ਤਿੰਨਾਂ ਨਾਟਕਾਂ ਦਾ ਮਿਲਿਆ ਜੁਲਿਆ ਰੂਪ ਇਸ ਵਿਚ ਮਿਲਦਾ ਹੈ । ਇਹ ਸੰਪੂਰਣ ਨਾਟਕ ਪੱਦ ਵਿਚ ਹੈ ਅਤੇ ਇਸ ਦੇ ਮੁਖ ਭਾਗ ਇਹ ਹਨ –

(ੳ) ਅਪਨੀ ਕਥਾ,
(ਅ) ਚੰਡੀ ਚਰਿਤ੍ਰ (ਉਕਤਿ ਬਿਲਾਸ),
(ੲ) ਚੰਡੀ ਚਰਿਤ੍ਰ (2),
(ਸ) ਚੌਬੀਸ ਅਵਤਾਰ,
(ਹ) ਬ੍ਰਹਮਾਵਤਾਰ, ਅਤੇ
(ਕ) ਰੁਦ੍ਰਾਵਤਾਰ ।

1. ਹਿੰਦੀ ਨਾਟਕ ਉਦਭਵ ਔਰ ਵਿਕਾਸ (ਓਝਾ), ਪੰ:144

5. ਇਸ ਦੇ ਨਾਟਕ ਹੋਣ ਦੀ ਪੁਸ਼ਟੀ ਕੇਵਲ ਦੋ ਵਿਸ਼ੇਸ਼ਤਾਵਾਂ ਕਰ ਕੇ ਹੁੰਦੀ ਹੈ — ਅਭਿਨਯ ਅਤੇ ਸੰਵਾਦ। ਵਾਸਤਵ ਵਿਚ, ਪਾਤਰਾਂ ਦਾ ਅਭਿਨਯ ਅਤੇ ਉਨ੍ਹਾਂ ਦੇ ਸੰਵਾਦ ਹੀ ਨਾਟਕ ਦੇ ਪ੍ਰਾਣ ਹੁੰਦੇ ਹਨ, ਪਰ ਇਨ੍ਹਾਂ ਦੋਹਾਂ ਤੋਂ ਭਾਵ ਸਾਧਾਰਣ ਰੰਗਮੰਚ ਉੱਤੇ ਪਾਤਰਾਂ ਦੇ ਅਭਿਨਯ ਅਤੇ ਉਨ੍ਹਾਂ ਦੇ ਸੰਵਾਦਾਂ ਤੋਂ ਨਹੀਂ ਹੈ, ਇਹ ਵਿਸ਼ਲੇਸ਼ਣ ਅਸੀਂ ਇਸ ਪ੍ਰਕਾਰ ਕਰ ਸਕਦੇ ਹਾਂ—

(ੳ) **ਰੰਗ ਮੰਚ** ਸੰਪੂਰਣ ਵਿਸ਼ਵ—

ਇਹ ਕਾਰਨਿ ਪ੍ਰਭ ਮੋਹਿ ਪਠਾਯੋ।
ਤਬ ਮੈ ਜਗਤ ਜਨਮੁ ਧਰਿ ਆਯੋ ॥ 31 ॥ (ਦਸਮ ਗ੍ਰੰਥ, ਪੰ : 57)

(ਅ) **ਨਿਰਦੇਸ਼ਕ** ਕਾਲ ਪੁਰਖ—

(1) ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।
ਇਨ ਕਹਿਕੈ ਇਹ ਲੋਕ ਪਠਾਯੋ ॥ ੫ ॥ (ਦਸਮ ਗ੍ਰੰਥ, ਪੰ : 55)

(2) ਜਿਮ ਤਿਨ ਕਹੀ ਇਨੈ ਤਿਮ ਕਹਿਹੋ ॥
ਅਉਰ ਕਿਸੂ ਤੇ ਬੈਰ ਨ ਗਹਿ ਹੋ ॥ 31 ॥ (ਦਸਮ ਗ੍ਰੰਥ, ਪੰ : 57)

(ੲ) **ਪਾਤਰ ਜਾਂ ਨੇਤਾ** ਦਸਮ ਗੁਰੂ—

ਮੈਂ ਅਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥29॥ (ਦਸਮ ਗ੍ਰੰਥ, ਪੰ: 57)

(ਸ) **ਘਟਨਾਵਾਂ** : ਘਟਨਾਵਾਂ ਅਸਲ ਵਿਚ ਭੂਤਕਾਲ ਵਿਚ ਸੰਸਾਰ ਰੂਪੀ ਮੰਚ ਉੱਤੇ ਘਟਿਤ ਹੋ ਚੁਕੀਆਂ ਹਨ। ਉਨ੍ਹਾਂ ਦਾ ਕ੍ਰਮ-ਵਾਰ ਵਿਵਰਣ ਦੇਣਾ ਹੀ ਨਾਇਕ ਨੂੰ ਵਾਂਛਿਤ ਹੈ। ਇਸ ਦਾ ਵਿਧਾਨ ਇਸ ਪ੍ਰਕਾਰ ਹੋਇਆ ਹੈ —

(1) ਮੰਗਲ "ਕਾਲ ਕਾ" (ਅਧਿਆਇ 1)
(2) ਪਿਛੋਕੜ (ਵੰਸ਼ ਪਰੰਪਰਾ—ਅਧਿਆਇ 2 ਤੋਂ 5 ਤਕ)
(3) ਅਪਨੀ-ਕਥਾ (ਅਧਿਆਇ 5 ਤੋਂ 13 ਤਕ)
(4) ਅਗਲੇ ਪ੍ਰਸੰਗਾਂ ਦੀ ਪ੍ਰਸਤਾਵਨਾ (ਅ: 14)[1]

---

1. (1) ਅਬ ਜੋ ਜੋ ਮੈ ਲਖੇ ਤਮਾਸਾ ॥
ਸੋ ਸੋ ਕਰੋ ਤੁਮੈ ਅਰਦਾਸਾ ॥ 3 ॥
(2) ਜਿਹ ਜਿਹ ਬਿਧਿ ਮੈ ਲਖੇ ਤਮਾਸਾ ॥
ਚਾਹਤ ਤਿਨਕੋ ਕੀਯੋ ਪ੍ਰਕਾਸਾ ॥ 4 ॥
(3) ਜੇ ਜੇ ਚਰਿਤ ਪੁਰਾਤਨ ਲਹੇ ॥
ਤੇ ਤੇ ਅਬ ਚਹੀਅਤ ਹੈਂ ਕਹੇ ॥ 6 ॥ (ਦਸਮ ਗ੍ਰੰਥ, ਪੰ : 73)

(ਹ) **ਕ੍ਰਮ** (1) ਚੰਡੀ ਚਰਿਤ੍ਰ (1)
(2) ਚੰਡੀ ਚਰਿਤ੍ਰ (2)

ਪਹਿਲੇ ਚੰਡੀ ਚਰਿਤ੍ਰ ਬਣਾਯੋ ॥
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥
ਛੋਰ ਕਥਾ ਤਬ ਪ੍ਰਥਮ ਸੁਨਾਈ ॥
ਅਬ ਚਾਹਤ ਫਿਰ ਕਰੋ ਬਡਾਈ ॥ 11 ॥
(ਦਸਮ ਗ੍ਰੰਥ, ਪੰ : 73)

(3) ਚੌਬੀਸ ਅਵਤਾਰ :
ਅਬ ਚਉਬੀਸ ਉਚਰੌਂ ਅਵਤਾਰਾ ॥
ਜਿਹ ਬਿਧ ਤਿਨ ਕਾ ਲਖਾ ਅਖਾਰਾ ॥ 1 ॥ (ਦਸਮ ਗ੍ਰੰਥ, ਪੰ: 155)

(4) ਬ੍ਰਹਮਾਵਤਾਰ :
ਗਨਿ ਚਉਬੀਸੋ ਅਵਤਾਰ ॥
ਬਹੁ ਕੈ ਕਹੈ ਬਿਸਥਾਰ ॥
ਅਬ ਗਨੋ ਉਪ ਅਵਤਾਰ ॥
ਜਿਮ ਧਰੇ ਰੂਪ ਮੁਰਾਰ ॥ 20 ॥
ਜੇ ਧਰੇ ਬ੍ਰਹਮਾ ਰੂਪ ॥
ਤੇ ਕਹੋ ਕਾਬ ਅਨੂਪ ॥
ਜੇ ਧਰੇ ਰੁਦ੍ਰਾਵਤਾਰ ॥
ਅਬ ਕਹੋਂ ਤਾਹਿ ਬਿਚਾਰ ॥ 21 ॥ (ਦਸਮ ਗ੍ਰੰਥ, ਪੰ : 612)

(5) ਰੁਦ੍ਰਾਵਤਾਰ :
ਅਬ ਕਹੋ ਤਉਨ ਸੁਧਾਰ ॥
ਜੇ ਧਰੇ ਰੁਦ੍ਰ ਅਵਤਾਰ ॥ 1 ॥ (ਦਸਮ ਗ੍ਰੰਥ, ਪੰ : 635)

(ਕ) **ਕਾਲ** : ਇਹ ਸਾਰੀਆਂ ਘਟਨਾਵਾਂ ਭੂਤਕਾਲ ਨਾਲ ਸੰਬੰਧਿਤ ਹਨ ਅਤੇ ਨਾਇਕ ਆਪਣੀ ਯਾਦ ਸ਼ਕਤੀ ਨਾਲ ਉਨ੍ਹਾਂ ਦਾ ਵਿਵਰਣ ਪੇਸ਼ ਕਰਦਾ ਹੈ—

ਜੋ ਜੋ ਜਨਮੁ ਪੂਰਬਲੇ ਭਯੋ ॥
ਸੋ ਸੋ ਸਭ ਸਿਮਰਣ ਕਰ ਦਯੋ ॥ 7 ॥ (ਦਸਮ ਗ੍ਰੰਥ, ਪੰ : 73)

ਨਾਇਕ ਨੇ ਸਾਰੀਆਂ ਕਥਾਵਾਂ ਉੱਤਮ ਪੁਰਸ਼ ਵਿਚ ਕਹੀਆਂ ਹਨ ।

(ਖ) **ਸੰਵਾਦ** : ਅਵਤਾਰ ਪ੍ਰਸੰਗਾਂ ਵਿਚ ਆਏ ਪਾਤਰਾਂ ਦੇ ਪਰਸਪਰ ਸੰਵਾਦਾਂ ਨੂੰ ਇੰਨ ਬਿੰਨ ਸੁਤੰਤਰ ਰੂਪ ਵਿਚ ਵਰਣਿਤ ਕੀਤਾ ਗਿਆ ਹੈ ਅਤੇ ਸੰਵਾਦ ਤੋਂ ਪਹਿਲਾਂ ਹਰ ਇਕ ਪਾਤਰ ਦੇ ਨਾਂ ਦਾ ਉੱਲੇਖ ਵੀ ਹੈ । ਕਵੀ ਨੇ ਆਪਣੇ ਕਥਨਾਂ ਲਈ 'ਕਵੀ ਉਵਾਚ' ਪਰੰਪਰਾ ਨੂੰ ਅਪਨਾਇਆ ਹੈ ।

6. ਭਾਗ-ਵੰਡ : 'ਅਪਨੀ ਕਥਾ' ਦੇ ਕੁਲ 14 ਅਧਿਆਇ ਹਨ । ਪਹਿਲਾ ਅਧਿਆਇ (101 ਛੰਦ) ਸਭ ਤੋਂ ਵੱਡਾ ਹੈ ਅਤੇ ਸੱਤਵਾਂ (3 ਛੰਦ) ਸਭ ਤੋਂ ਛੋਟਾ ਹੈ। ਦੋਵੇਂ ਚੰਡੀ ਚਰਿਤ੍ਰ

ਅੱਠ ਅੱਠ ਅਧਿਆਵਾਂ ਵਿਚ ਵੰਡੇ ਗਏ ਹਨ । 'ਚੌਬੀਸ ਅਵਤਾਰ' ਪ੍ਰਸੰਗ ਵਿਚ ਅਵਤਾਰਾਂ ਦੀਆਂ ਕਥਾਵਾਂ ਲਈ ਕਿਸੇ ਵਿਸ਼ੇਸ਼ ਅਨੁਪਾਤ ਦਾ ਧਿਆਨ ਨਹੀਂ ਰਖਿਆ ਗਿਆ, ਕਿਉਂਕਿ 'ਕ੍ਰਿਸ਼ਨਾਵਤਾਰ' (2492 ਛੰਦ) ਅਤੇ 'ਰਾਮਾਵਤਾਰ' (864 ਛੰਦ; ਵੱਡੇ ਆਕਾਰ ਦੀਆਂ ਰਚਨਾਵਾਂ ਹਨ ਅਤੇ 'ਬੌਧ ਅਵਤਾਰ' ਦੀ ਕਥਾ ਨੂੰ ਕੇਵਲ 3 ਛੰਦਾਂ ਵਿਚ ਮੁਕਾਇਆ ਗਿਆ ਹੈ । 'ਬ੍ਰਹਮਾਵਤਾਰ' ਅਤੇ 'ਰੁਦ੍ਰਾਵਤਾਰ'—ਇਨ੍ਹਾਂ ਦੋਹਾਂ ਪ੍ਰਸੰਗਾਂ ਵਿਚ ਵੀ ਭਾਗ-ਵੰਡ ਦੀ ਅਜਿਹੀ ਹੀ ਅਨਿਯਮਿਤ ਵਿਵਸਥਾ ਹੈ । ਅਜਿਹੀ ਵੰਡ 'ਬਚਿਤ੍ਰ ਨਾਟਕ' ਨੂੰ ਪੁਰਾਣਾਂ ਦੇ ਕਾਫ਼ੀ ਨੇੜੇ ਲੈ ਜਾਂਦੀ ਹੈ। 'ਕ੍ਰਿਸ਼ਨਾਵਤਾਰ' ਅਤੇ 'ਰਾਮਾਵਤਾਰ' ਉੱਤੇ ਕੁਝ ਵਿਸਥਾਰ ਪੂਰਣ ਵਿਚਾਰ ਕਰ ਲੈਣਾ ਉਚਿਤ ਹੋਵੇਗਾ ।

7. ਰਾਮਾਵਤਾਰ : ਇਸ ਵਿਚ ਰਾਮਾਇਣ ਦੀ ਵਿਸਤ੍ਰਿਤ ਕਥਾ ਨੂੰ ਬਹੁਤ ਸੰਖੇਪ ਨਾਲ ਕਿਹਾ ਗਿਆ ਹੈ । ਕਿਸੇ ਅਪ੍ਰਸੰਗਿਕ ਕਥਾ ਨੂੰ ਇਸ ਵਿਚ ਥਾਂ ਨਹੀਂ ਦਿਤੀ ਗਈ । ਹਿਰਦਾ-ਹਲੂਣਨ ਵਾਲੇ ਸਥਲਾਂ ਨੂੰ ਵੀ ਲਗਭਗ ਛੱਡ ਦਿੱਤਾ ਗਿਆ ਹੈ । ਵਸਤੂ-ਵਰਣਨ ਵਿਚ ਕਵੀ ਦਾ ਮਨ ਨਹੀਂ ਲਗਿਆ ਹੈ । ਕਥਾ ਆਪਣੇ ਅੰਤ ਨੂੰ ਬੜੀ ਤੇਜ਼ੀ ਨਾਲ ਵਧਦੀ ਹੈ । ਕਿਤੇ-ਕਿਤੇ ਇਹ ਭਰਮ ਹੋਣ ਲਗਦਾ ਹੈ ਕਿ ਕਵੀ ਛੇਤੀ ਤੋਂ ਛੇਤੀ ਕਥਾ ਨੂੰ ਸਮਾਪਤ ਕਰਨਾ ਚਾਹੁੰਦਾ ਹੈ । 'ਚਿਤ੍ਰਕੂਟ ਮਿਲਨ' ਨੂੰ ਕੇਵਲ ਅੱਠ (283—290) ਛੰਦਾਂ ਵਿਚ ਸਮਾਪਤ ਕਰ ਦਿੱਤਾ ਗਿਆ ਹੈ । 'ਮਾਤ ਮਿਲਨ' ਨੂੰ ਤਾਂ ਕੇਵਲ ਦੋ ਸ਼ਬਦਾਂ—ਮਾਤ ਸਮੋਧ —ਵਿਚ ਹੀ ਕਿਹਾ ਗਿਆ ਹੈ । ਕੇਵਲ ਯੁੱਧ ਪ੍ਰਸੰਗਾਂ ਵਿਚ ਕਵੀ ਦਾ ਮਨ ਜ਼ਿਆਦਾ ਰਮਿਆ ਹੈ । ਫਲਸਰੂਪ, ਚਰਿਤ੍ਰ ਚਿਤ੍ਰਣ ਚੰਗੀ ਤਰ੍ਹਾਂ ਨਹੀਂ ਹੋ ਸਕਿਆ । ਕਿਤੇ ਕਿਤੇ ਤਾਂ ਘਟਨਾਵਾਂ ਦਾ ਨਾਂ-ਮਾਤ੍ਰ ਉੱਲੇਖ ਹੈ, ਬਾਕੀ ਸਭ ਕੁੱਝ ਪਾਠਕ ਦੀ ਕਲਪਨਾ ਤੇ ਛੱਡ ਦਿੱਤਾ ਗਿਆ ਹੈ । 'ਲਛਮਣ-ਸੂਰਪਣਖਾ' ਪ੍ਰਸੰਗ ਨੂੰ ਕੇਵਲ ਇਕ ਛੰਦ ਵਿਚ ਹੀ ਕਿਹਾ ਗਿਆ ਹੈ—

ਜਾਤ ਭਾਈ ਸੁਨ ਬੈਨ ਤ੍ਰਿਯਾ ਤਹ ॥
ਬੈਠ ਹੁਤੇ ਰਣਧੀਰ ਜਤੀ ਜਹ ॥
ਸੋ ਨ ਬਰੈ ਅਤਿ ਰੋਸ ਭਰੀ ਤਬ ॥
ਨਾਕ ਕਟਾਇ ਗਈ ਗ੍ਰਿਹ ਕੋ ਸਬ ॥ 336 ॥

(ਦਸਮ ਗ੍ਰੰਥ, ਪੰ : 214)

ਦਸ਼ਰਥ ਤੋਂ ਕੈਕਈ ਦੇ ਵਰ ਮੰਗਣ ਵਾਲਾ ਪ੍ਰਸੰਗ ਕਿਤਨੀ ਤੇਜ਼ ਗਤੀ ਨਾਲ ਅੱਗੇ ਵਧਦਾ ਹੈ, ਇਸ ਦਾ ਅਨੁਮਾਨ ਹੇਠ ਲਿਖੇ ਛੰਦਾਂ ਤੋਂ ਲਾਇਆ ਜਾ ਸਕਦਾ ਹੈ—

ਨ ਲਾਜੀਐ ॥ ਨਾ ਭਾਜੀਐ ॥
ਰਘੁਏਸ ਕੋ ॥ ਬਨੇਸ ਕੋ ॥ 207 ॥

ਬਿਦਾ ਕਰੋ ॥ ਧਰਾ ਹਰੋ ॥
ਨ ਭਾਜੀਐ ॥ ਬਿਰਾਜੀਐ ॥ 208 ॥
ਬਸਿਸਟ ਕੋ ॥ ਦਿਜਿਸਟ ਕੋ ॥
ਬੁਲਾਈਐ ॥ ਪਠਾਈਐ ॥ 209 ॥

ਸੰਖੇਪਤਾ ਦੀ ਇਸ ਪ੍ਰਵਿਰਤੀ ਦੇ ਫਲਸਰੂਪ ਕਿਤੇ ਕਿਤੇ ਕਥਾ ਦੇ ਸੰਬੰਧ-ਨਿਰਵਾਹ ਨੂੰ ਕਾਫ਼ੀ ਹਾਨੀ ਪਹੁੰਚੀ ਹੈ। ਵਿਭਿੰਨ ਪ੍ਰਸੰਗ ਅਲਗ-ਅਲਗ ਪ੍ਰਤੀਤ ਹੁੰਦੇ ਹਨ, ਉਨ੍ਹਾਂ ਨੂੰ ਜੋੜਨ ਵਾਲਾ ਕਥਾ ਦਾ ਸੂਖਮ ਜਿਹਾ ਧਾਗਾ ਮਾਮੂਲੀ ਝਟਕੇ ਨਾਲ ਟੁੱਟ ਸਕਦਾ ਹੈ। ਪਾਠਕ ਅਜੇ ਪਹਿਲੇ ਪ੍ਰਸੰਗ ਨੂੰ ਹੀ ਨਹੀਂ ਸਮਝ ਸਕਿਆ ਹੁੰਦਾ ਕਿ ਦੂਜਾ ਸਾਹਮਣੇ ਆ ਖੜਾ ਹੁੰਦਾ ਹੈ ਅਤੇ ਪਾਠਕ ਦੀ ਵਿਚਾਰ-ਸ਼ਕਤੀ ਮੂੰਹ ਅਡੀ ਰਹਿ ਜਾਂਦੀ ਹੈ, ਉਦਾਹਰਨ ਵਜੋਂ—

ਤਬ ਜਨ ਰਾਮ ਗਏ ਬਲੀ ਸੀਅ ਸਤ ਰਾਵਨ ਹੀ ਹਰੀ ॥
ਹਨਵੰਤ ਮਾਰਗ ਮੋ ਮਿਲੇ ਤਬ ਮਿਤ੍ਰਤਾ ਤਾਸੋਂ ਕਰੀ ॥ 364 ॥
ਤਿਨ ਆਨ ਸ੍ਰੀ ਰਘੁਰਾਜ ਕੇ ਕਪਿਰਾਜ ਪਾਇਨ ਡਾਰਯੋ ॥
ਤਿਨ ਬੈਠ ਗੈਠ ਇਕੈਠ ਹ੍ਵੈ ਇਹ ਭਾਂਤਿ ਮੰਤ੍ਰ ਵਿਚਾਰਯੋ ॥
ਕਪ ਬੀਰ ਧੀਰ ਸਧੀਰ ਕੇ ਭਟ ਮੰਤ੍ਰ ਬੀਰ ਬਿਚਾਰ ਕੈ ॥
ਅਪਨਾਇ ਸੁਗ੍ਰਿਵ ਕਉ ਚਲੇ ਕਪਿਰਾਜ ਬਾਲ ਸੰਘਾਰ ਕੈ ॥ 365 ॥

ਅਥ ਹਨੂਮਾਨ ਸੋਧ ਕੋ ਪਠੈਬੋ ॥

ਦਲ ਬਾਂਟ ਚਾਰ ਦਿਸਾ ਪਠਜੋ ਹਨਵੰਤ ਲੰਕ ਪਠੈਦਏ।
ਲੈ ਮੁਦ੍ਰਕਾ ਲਖ ਬਾਰਿਧੈ ਜਹ ਸੀ ਹੁਤੀ ਤਹ ਜਾਤਭੇ ॥
ਪੁਰ ਜਾਰਿ ਅਛ ਕੁਮਾਰ ਦ੍ਵੈ ਬਨ ਟਾਰਿ ਕੈ ਫਿਰਿ ਆਇਯੋ ॥
ਬ੍ਰਿਤ ਚਾਰ ਜੋ ਅਮਰਾਰਿ ਕੋ ਸਬ ਰਾਮ ਤੀਰ ਜਤਾਇਯੋ ॥ 366 ॥

ਇਸ ਕਾਵਿ-ਟੋਟੇ ਤੋਂ ਇਨ੍ਹਾਂ ਸਿਟਿਆਂ ਤੇ ਪਹੁੰਚਿਆ ਜਾ ਸਕਦਾ ਹੈ—

(ੳ) ਰਾਮਾਇਣ ਦੇ ਕਿਸ਼ਕਿੰਧਾ ਅਤੇ ਸੁੰਦਰ ਕਾਂਡਾਂ ਦੀ ਲਗਭਗ ਸਾਰੀ ਕਥਾ ਕੇਵਲ ਉਪਰੋਕਤ 2½ ਛੰਦਾਂ ਵਿਚ ਕਹੀ ਗਈ ਹੈ।

(ਅ) "ਅਥ ਹਨੂਮਾਨ ਸੋਧ ਕੋ ਪਠੈਬੋ" ਪੰਕਤੀ ਨੂੰ ਹਟਾ ਦੇਣ ਨਾਲ ਸੰਪੂਰਣ ਪ੍ਰਸੰਗ ਦਾ ਪਰਸਪਰ ਸੰਬੰਧ ਟੁੱਟ ਜਾਂਦਾ ਹੈ।

(ੲ) ਲੰਕਾ ਵਿਚ ਹਨੂਮਾਨ ਦਾ ਕਾਰਜ, ਬਾਲੀ ਦੀ ਸਹਾਇਤਾ ਆਦਿ ਸਾਰੇ ਪ੍ਰਸੰਗ ਪਾਠਕਾਂ ਦੀ ਕਲਪਨਾ ਤੇ ਛੱਡ ਦਿੱਤੇ ਗਏ ਹਨ।

ਅਧਿਆਵਾਂ ਦੀ ਵੰਡ ਵਿਚ ਕਿਸੇ ਵਿਸ਼ੇਸ਼ ਨਿਯਮ ਦੀ ਪਾਲਨਾ ਨਹੀਂ ਹੋਈ ਹੈ। ਜਿਥੇ ਵੀ ਕਿਸੇ ਪ੍ਰਧਾਨ ਘਟਨਾ ਦੀ ਸਮਾਪਤੀ ਹੋਈ ਹੈ, ਉਥੇ ਹੀ ਪੁਸ਼ਪਿਕਾ ਦੇ ਕੇ

ਅਧਿਆਇ ਨੂੰ ਸਮਾਪਤ ਕਰ ਦਿੱਤਾ ਗਿਆ ਹੈ। ਇਹੀ ਕਾਰਣ ਹੈ ਕਿ ਕਿਸੇ ਅਧਿਆਇ (ਤੀਜੇ) ਵਿਚ 109 ਛੰਦ ਹਨ, ਤਾਂ ਕਿਸੇ (ਯਾਰ੍ਹਵੇਂ) ਵਿਚ ਕੇਵਲ 3 ਛੰਦ। ਮਹਾਕਾਵਿ ਦੀ ਕਸੌਟੀ ਤੇ ਇਹ ਰਚਨਾ ਪੂਰੀ ਨਹੀਂ ਉਤਰਦੀ।

8. ਕ੍ਰਿਸ਼ਨਾਵਤਾਰ : ਕਵੀ ਅਨੁਸਾਰ ਇਹ ਪ੍ਰਬੰਧ ਕਥਾ ਹੈ।[1] ਅਸਲ ਵਿਚ ਇਹ ਭਾਰਤੀ ਸਾਹਿਤ ਦਾ ਵਿਸਥਾਰ ਪੂਰਣ ਅਤੇ ਸੰਤੁਲਿਤ ਕ੍ਰਿਸ਼ਨ-ਪ੍ਰਬੰਧ ਹੈ। ਮਹਾਕਾਵਿ ਦੀ ਕਸੌਟੀ ਤੇ ਭਾਵੇਂ ਇਹ ਪੂਰਾ ਨਾ ਉਤਰੇ, ਤਾਂ ਵੀ ਇਸ ਵਿਚ ਮਹਾਕਾਵਿ ਦੀਆਂ ਅਨੇਕ ਵਿਸ਼ੇਸ਼ਤਾਵਾਂ ਦੇ ਦਰਸ਼ਨ ਹੋ ਜਾਂਦੇ ਹਨ। ਸਰਗਾਂ ਦੇ ਥਾਂ ਤੇ ਇਹ ਕ੍ਰਿਤੀ ਚਾਰ ਖੰਡਾਂ—ਦਸਮ ਕਥਾ, ਰਾਸ ਮੰਡਲ, ਵਿਰਹ ਨਾਟਕ, ਯੁੱਧ ਪ੍ਰਬੰਧ--ਵਿਚ ਵੰਡੀ ਹੋਈ ਹੈ। ਹਰ ਇਕ ਖੰਡ ਅਗੇ ਕਈ ਅਨੁਛੇਦਾਂ ਵਿਚ ਵੰਡਿਆ ਹੋਇਆ ਹੈ। ਇਸ ਵਿਚ ਛੰਦ-ਯੋਜਨਾ ਵੀ ਮਹਾਕਾਵਿ ਪ੍ਰਨਾਲੀ ਅਨੁਸਾਰ ਨਹੀਂ ਹੋਈ, ਨਾ ਹੀ ਸੰਧੀਆਂ ਦੀ ਪਾਲਨਾ ਹੋਈ ਹੈ। ਪਰ ਇਸ ਦੇ ਕਈ ਪੱਖ ਮਹਾਕਾਵਿ ਦੇ ਬਹੁਤ ਨੇੜੇ ਹਨ। ਇਸ ਦਾ ਨਾਇਕ ਕੁਲੀਨ ਅਤੇ ਅਵਤਾਰ ਹੈ। ਹਰ ਖੰਡ ਵਿਚ ਇਕੋ ਹੀ ਰਸ ਪ੍ਰਧਾਨ ਹੈ। ਖੰਡਾਂ ਦੇ ਆਰੰਭ ਕਰਨ ਵਿਚ ਮੰਗਲਾਂ ਦਾ ਵਿਧਾਨ ਵੀ ਹੋਇਆ ਹੈ। ਵਸਤੂ-ਵਰਣਨ ਸੰਬੰਧੀ ਵੀ ਕੋਈ ਘਾਟ ਨਹੀਂ ਹੈ। ਅਜਿਹੀ ਸਥਿਤੀ ਵਿਚ ਇਸ ਨੂੰ ਮਹਾਕਾਵਿ ਤੋਂ ਭਿੰਨ ਹੋਰ ਕੁੱਝ ਨਹੀਂ ਕਿਹਾ ਜਾ ਸਕਦਾ, ਪਰ ਸਮੁਚੇ ਤੌਰ ਤੇ ਇਸ ਨੂੰ ਮਹਾਕਾਵਿ ਦੀ ਸ਼੍ਰੇਣੀ ਵਿਚ ਵੀ ਨਹੀਂ ਰਖਿਆ ਜਾ ਸਕਦਾ।

'ਰਾਮਾਵਤਾਰ' ਵਿਚ ਜਿੱਥ ਕਵੀ ਦੀ ਰੁਚੀ ਸੰਖੇਪਤਾ ਵਲ ਹੈ ਉਥੇ ਪ੍ਰਸਤੁਤ ਪ੍ਰਸੰਗ ਵਿਚ ਵਿਸਥਾਰ ਵਲ। ਕਵੀ ਨੇ ਦ੍ਰਿਸ਼-ਚਿਤ੍ਰਣ ਅਤੇ ਮਾਨਸਿਕ ਕ੍ਰਿਆ-ਪ੍ਰਤਿਕ੍ਰਿਆ ਵਲ ਵਿਸ਼ੇਸ਼ ਧਿਆਨ ਦਿੱਤਾ ਹੈ। ਕਥਾ ਦੀ ਮਟਕਵੀਂ ਚਾਲ ਪਾਠਕਾਂ ਨੂੰ ਆਨੰਦ ਵਿਚ ਗੜੂੰਦ ਕਰਦੀ ਹੋਈ ਅਗੇ ਵਧਦੀ ਹੈ। 'ਰਾਮਾਵਤਾਰ' ਦੀ ਘਾਟ ਨੂੰ ਸ਼ਾਇਦ ਇਥੇ ਪੂਰਾ ਕਰਨ ਦਾ ਯਤਨ ਕੀਤਾ ਗਿਆ ਹੈ। ਕਥਾਨਕ ਦੇ ਦ੍ਰਿਸ਼ਟੀਕੋਣ ਤੋਂ ਕਵੀ ਮੂਲ-ਕਥਾ ਅਨੁਸਾਰ ਹੀ ਚਲਿਆ ਹੈ। ਕਥਾ-ਪ੍ਰਸੰਗਾਂ ਨੂੰ ਛਡਣ ਦੀ ਪ੍ਰਵਿਰਤੀ ਇਥੇ ਬਹੁਤ ਘਟ ਹੈ, ਪਰ 'ਰਾਸ' ਅਤੇ 'ਵਿਰਹ' ਪ੍ਰਸੰਗਾਂ ਵਿਚ ਕਵੀ ਡੇਰੇ ਹੀ ਜਮਾ ਬੈਠਾ ਹੈ। ਇਹੀ ਕਾਰਣ ਹੈ ਕਿ ਕਈ ਛੰਦਾਂ ਅਤੇ ਉਕਤੀਆਂ ਨੂੰ ਬਾਰ ਬਾਰ ਦੁਹਰਾਇਆ ਗਿਆ ਹੈ ਅਤੇ ਇਹੀ ਇਸ ਦੇ ਵਿਧਾਨ ਦੀ ਮੁਖ ਘਾਟ ਹੈ।

9. ਘਟਨਾ-ਪਰਿਵਰਤਨ : 'ਬਚਿਤ੍ਰ ਨਾਟਕ' ਦੀਆਂ ਘਟਨਾਵਾਂ ਦਾ ਸੰਬੰਧ-ਨਿਰਵਾਹ ਕਾਵਿ-ਉਚਿਤ ਪ੍ਰਨਾਲੀ ਨਾਲ ਨਹੀਂ ਹੋਇਆ। ਇਕ ਘਟਨਾ ਦੂਜੀ ਘਟਨਾ

---

1. ਸ੍ਰੀ ਬ੍ਰਿਜਨਾਥ ਲਿਆਵਨ ਕਾਜ ਪਠਯੋ ਚਿਤ ਮੈ ਤਿਨਹੂੰ ਸੁਖੁ ਪਾਯੋ ॥
ਯੋ ਸੋਊ ਲੈ ਪਤੀਯਾ ਕੋ ਚਲ ਸੋ ਸੁ ਪ੍ਰਬੰਧ ਕਥਾ ਕਹਿ ਸਯਾਮ ਸੁਨਾਯੋ ॥ 1980 ॥

ਤੋਂ ਜਨਮ ਨਹੀਂ ਲੈਂਦੀ। ਫਲਸਰੂਪ, ਕਵੀ ਨੂੰ ਘਟਨਾ-ਪਰਿਵਰਤਨ ਤੇ ਕਿਤੇ ਕਿਤੇ ਸੂਚਨਾ ਦੇਣੀ ਪਈ ਹੈ। ਉਦਾਹਰਨ ਵਜੋਂ—

(ੳ) ਅਬ ਰਾਕਸ ਮਾਰਣ ਕੀ ਸੁਕਥਾ ਕਛੁ ਥੋਰੀ ਅਹੈ ਸੁਨ ਲੇਹੁ ਅਬੈ ॥ 645 ॥
(ਕ੍ਰਿਸ਼ਨਾਵਤਾਰ)

(ਅ) ਉਤ ਰਘੁਬਰ ਬਨ ਕੋ ਚਲੇ ਸੀਅ ਸਹਿਤ ਤਜਿ ਗ੍ਰੇਹ ॥
ਇਤੈ ਦਸਾ ਜਿਹ ਬਿਧਿ ਭਈ ਸਕਲ ਸਾਧ ਸੁਨਿ ਲੇਹੇ ॥ 264 ॥
(ਰਾਮਾਵਤਾਰ)

ਇਸ ਪ੍ਰਕਾਰ ਦੇ ਉਦਾਹਰਨ ਵਿਰਲੇ ਨਹੀਂ ਹਨ। ਪੂਰਬ ਵਰਤੀ ਪੌਰਾਣਿਕ ਰਚਨਾ 'ਹਨੂਮਾਨ ਨਾਟਕ' ਵਿਚ ਵੀ ਇਸ ਪ੍ਰਕਾਰ ਦੇ ਉਦਾਹਰਨ ਮਿਲ ਜਾਂਦੇ ਹਨ[1]।

10. ਕਥਾ-ਸੰਖੇਪਤਾ : ਕਥਾ ਨੂੰ ਸੰਖੇਪ ਵਿਚ ਕਹਿਣਾ ਇਨ੍ਹਾਂ ਕਵੀਆਂ ਨੂੰ ਇਛਿਤ ਸੀ। ਕਈ ਥਾਂਵਾਂ ਤੇ ਅਜਿਹੀਆਂ ਉਕਤੀਆਂ ਮਿਲਦੀਆਂ ਹਨ, ਜਿਨ੍ਹਾਂ ਦੁਆਰਾ ਇਸ ਕਥਨ ਦੀ ਪੁਸ਼ਟੀ ਹੁੰਦੀ ਹੈ—

(ੳ) ਬਹੁ ਬਿਕਾਰ ਕਹ ਲਗੇ ਬਖਾਨੀਅਤ ॥
ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ ॥ 16 ॥
(ਦਸਮ ਗ੍ਰੰਥ, ਪੰ: 48)

(ਅ) ਕਥਾ ਬ੍ਰਿਧ ਤੇ ਮੈਂ ਡਰੋ ਕਹਾਂ ਕਰੋਂ ਬਖਿਆਨ ॥27॥
(ਦਸਮ ਗ੍ਰੰਥ, ਪੰ: 187)

ਕਿਤੇ ਕਿਤੇ ਤਾਂ ਅਜਿਹੇ ਕਥਨਾਂ ਦੀ ਇਤਨੀ ਭਰਮਾਰ ਹੈ ਕਿ ਮੂਲ ਕਥਾ ਦਬ ਜਿਹੀ ਜਾਂਦੀ ਹੈ, ਜਿਵੇਂ—'ਨਰ ਅਵਤਾਰ' ਪ੍ਰਸੰਗ ਵਿਚ ਕੁਲ 7 ਛੰਦ ਹਨ ਅਤੇ ਉਨ੍ਹਾਂ ਵਿਚੋਂ ਚੌਥਾ ਅਤੇ ਸੱਤਵਾਂ ਛੰਦ ਇਨ੍ਹਾਂ ਕਥਨਾਂ ਨੂੰ ਹੀ ਅਰਪਿਤ ਹਨ। ਅਜਿਹੇ ਭੱਦੇ ਉਦਾਹਰਨਾਂ ਦੀ ਘਾਟ ਨਹੀਂ ਹੈ।

ਬਾਰ ਬਾਰ ਦੁਹਰਾਉਣ ਦੇ ਉਦਾਹਰਨ ਵੀ 'ਬਚਿਤ੍ਰ ਨਾਟਕ' ਵਿਚ ਘਟ ਨਹੀਂ ਹਨ। 'ਬੌਧ ਅਵਤਾਰ' ਦਾ ਪ੍ਰਸੰਗ ਪ੍ਰਮਾਣ ਵਜੋਂ ਪੇਸ਼ ਕੀਤਾ ਜਾ ਸਕਦਾ ਹੈ।

11. ਪ੍ਰਕਥਨ-ਪ੍ਰਨਾਲੀ : ਉਪਰ ਦਸਿਆ ਗਿਆ ਹੈ ਕਿ ਨਾਇਕ ਉੱਤਮ ਪੁਰਸ਼ ਵਿਚ ਕਥਾਂ ਆਰੰਭ ਕਰਦਾ ਹੈ, ਇਸ ਲਈ ਕਥਾ ਪ੍ਰਸੰਗਾਂ ਦਾ ਆਰੰਭ ਵਿਵਰਣਾਤਮਕ ਸ਼ੈਲੀ ਵਿਚ ਹੈ। ਪਰ ਸੰਵਾਦਾਂ ਦੀ ਅਧਿਕਤਾ ਇਸ ਕ੍ਰਿਤੀ ਦਾ ਨਾਟਕੀ ਵਰਣਨ ਸ਼ੈਲੀ ਨਾਲ ਵੀ ਡੂੰਘਾ ਸੰਬੰਧ ਸਥਾਪਿਤ ਕਰ ਦਿੰਦੀ ਹੈ। ਫਲਸਰੂਪ, ਵਿਵਰਣਾਤਮਕ ਅਤੇ ਨਾਟਕੀ ਦੋਹਾਂ ਸ਼ੈਲੀਆਂ

---

1. ਦੇਖੋ ਅ: 2/3 ਛੰਦ, ਅ: 6/114 ਛੰਦ, ਅ: 10/128 ਛੰਦ, ਅ: 10/91 ਛੰਦ, ਅ: 12/58 ਛੰਦ, ਅ: 13/111 ਛੰਦ।

ਦਾ ਮਿਲਵਾਂ ਰੂਪ 'ਬਚਿਤ੍ਰ ਨਾਟਕ' ਵਿਚ ਮਿਲਦਾ ਹੈ । ਪਰ ਭਾਗਵਤ ਪੁਰਾਣ (ਦਸ਼ਮ ਸਕੰਧ) ਨੂੰ ਆਧਾਰ ਬਣਾਉਣ ਕਰਕੇ 'ਕ੍ਰਿਸ਼ਨਾਵਤਾਰ' ਦਾ ਕਵੀ ਕਿਤੇ ਕਿਤੇ ਪੌਰਾਣਿਕ ਪ੍ਰਸ਼ਨ-ਉੱਤਰ ਪ੍ਰਨਾਲੀ ਦਾ ਅਨੁਕਰਣ ਵੀ ਕਰਦਾ ਹੈ, ਜਿਵੇਂ—

ਰਾਜਾ ਪਰੀਛਤ ਬਾਚ ਸੁਕ ਸੋ ।।ਦੋਹਰਾ।।
ਸੁਕ ਸੰਗ ਰਾਜੇ ਕਹੁ ਕਹੀ ਜੁਥ ਦਿਜਨ ਕੇ ਨਾਥ ।।
ਅਗਨ ਭਾਵ ਕਿਹ ਬਿਧ ਕਹੈ ਕ੍ਰਿਸਨ ਭਾਵ ਕੇ ਸਾਥ ।। 493।।

ਸੁਕ ਬਾਚ ਰਾਜਾ ਸੋ ।। ਸਵੈਯਾ ।।
ਰਾਜਨ ਪਾਸ ਬਯਾਸ ਕੋ ਬਾਲ ਕਥਾ ਸੁ ਅਰੋਚਕ ਭਾਂਤ ਸੁਨਾਵੈ ।।
ਗਵਾਰਨੀਆ ਬਿਰਹਾਨਲ ਭਾਵ ਕਰੈ ਬਿਰਹਾਨਲ ਕੋ ਉਪਜਾਵੈ ।।494।।

(ਦਸਮ ਗ੍ਰੰਥ, ਪੰ : 317)

ਤੁਲਸੀਦਾਸ ਕ੍ਰਿਤ 'ਰਾਮਚਰਿਤਮਾਨਸ' ਵਿਚ ਵੀ ਇਸ ਪ੍ਰਨਾਲੀ ਨੂੰ ਅਪਨਾਇਆ ਗਿਆ ਹੈ । ਕੁਲ ਮਿਲਾ ਕੇ 'ਬਚਿਤ੍ਰ ਨਾਟਕ' ਇਕ ਅਸੰਤੁਲਿਤ ਕਾਵਿ-ਰਚਨਾ ਸਿੱਧ ਹੁੰਦੀ ਹੈ ।

(ਅ) ਚਰਿਤ੍ਰੋਪਾਖਿਆਨ :

12. ਚਰਿਤ੍ਰੋਪਾਖਿਆਨ ਦਾ ਭਾਵ ਹੈ ਆਚਰਣ ਸੰਬੰਧੀ ਲੋਕ-ਕਥਾ । ਇਹ ਕਥਾ ਘਟਿਤ, ਲੋਕ ਪ੍ਰਚਲਿਤ ਜਾਂ ਕਲਪਨਾਂ ਜਨਿਤ ਕੋਈ ਵੀ ਹੋ ਸਕਦੀ ਹੈ । ਇਸ ਵਿਚ ਲੋਕ ਕਲਿਆਣ ਦਾ ਅੰਸ਼ ਅਵੱਸ਼ ਹੋਣਾ ਚਾਹੀਦਾ ਹੈ । ਪ੍ਰਸਤੁਤ 'ਚਰਿਤ੍ਰੋਪਾਖਿਆਨ' ਰਚਨਾ ਵਿਚ ਲੋਕ ਕਲਿਆਣਕਾਰੀ ਅੰਸ਼ ਹਰ ਥਾਂ ਮੌਜੂਦ ਹੈ । ਇਤਰਾਜ਼ ਵਾਲਾ ਪੱਖ ਇਸ ਦੀ ਅਸ਼ਲੀਲਤਾ ਹੈ ਜੋ ਇਸ ਦੀ ਮੂਲ ਭਾਵਨਾ ਨੂੰ ਕਾਫ਼ੀ ਹਾਨੀ ਪਹੁੰਚਾਂਦੀ ਹੈ । ਇਸ ਕਥਾ ਦਾ ਵਿਧਾਨ ਵਿਵਸਥਿਤ ਰੂਪ ਨਾਲ ਹੋਇਆ ਹੈ । ਇਸ ਦੀ ਮੁੱਖ ਘਟਨਾ ਹੈ—ਚਿਤ੍ਰਮਤੀ (ਮਤਰੇਈ ਮਾਂ) ਰਾਜਕੁਮਾਰ ਹਨਿਵਤਿ ਸਿੰਘ ਨੂੰ ਵੇਖ ਕੇ ਉਸ ਤੇ ਮੋਹਿਤ ਹੋ ਜਾਂਦੀ ਹੈ, ਪਰ ਰਾਜਕੁਮਾਰ ਉਸ ਦੀ ਕਾਮ-ਵਾਸਨਾ ਨੂੰ ਪੂਰਾ ਕਰਨ ਤੋਂ ਇਨਕਾਰ ਕਰਦਾ ਹੈ । ਕ੍ਰੋਧ ਵਿਚ ਆਈ ਰਾਣੀ ਰਾਜਾ ਚਿਤ੍ਰ ਸਿੰਘ ਨੂੰ ਕੁਮਾਰ ਵਿਰੁੱਧ ਭੜਕਾਉਂਦੀ ਹੈ । ਰਾਜਾ ਪੁਤਰ ਨੂੰ ਮਾਰਨ ਲਈ ਤਿਆਰ ਹੋ ਜਾਂਦਾ ਹੈ । ਉਸ ਵੇਲੇ—

ਮੰਤ੍ਰਿਨ ਆਨਿ ਰਾਵ ਸਮੁਝਾਯੋ ।।
ਤ੍ਰਿਯਾ ਚਰਿਤ੍ਰ ਨ ਕਿਨ ਹੂੰ ਪਾਯੋ ।।30।।

(ਚਰਿਤ੍ਰਾਂਕ 2)

ਮੰਤਰੀਆਂ ਦੀ ਸਲਾਹ ਨਾਲ ਰਾਜਾ ਪੁਤਰ ਨੂੰ 'ਬੰਦਿਸਾਲ' (ਕੈਦਖਾਨੇ) ਵਿਚ ਭੇਜ ਦਿੰਦਾ ਹੈ ਅਤੇ ਉਥੋਂ ਹਰ ਰੋਜ਼ ਬੁਲਾ ਕੇ ਉਸ ਦੇ ਸਾਹਮਣੇ ਮੰਤਰੀ[1] ਰਾਜੇ ਨੂੰ ਇਸਤ੍ਰੀਆਂ ਦੇ ਚਰਿਤ੍ਰ ਸੁਣਾਂਦੇ ਹਨ ਤਾਂ ਜੋ ਉਸ ਦੇ ਦਿਲ ਦਾ ਭਰਮ ਦੂਰ ਕੀਤਾ ਜਾ ਸਕੇ, ਜਿਵੇਂ—

(ੳ) ਸੁਨੁ ਰਾਜਾ ਇਕ ਕਥਾ ਪ੍ਰਕਾਸੋਂ ॥
ਤੁਮਰੇ ਜਿਯ ਕਾ ਭਰਮ ਬਨਾਸੋਂ ॥ 1 ॥ (ਚਰਿਤ੍ਰਾਂਕ 350)

(ਅ) ਸੁਨਹੁ ਰਾਜ ਇਕ ਕਥਾ ਉਚਾਰੋ ॥ 1 ॥
ਜਿਯ ਤੁਮਰੇ ਕੋ ਭਰਮ ਨਿਵਾਰੋ ॥ (ਚਰਿਤ੍ਰਾਂਕ 354)

ਇਨ੍ਹਾਂ ਚਰਿਤ੍ਰਾਂ ਨੂੰ ਸੁਣ ਕੇ ਰਾਜੇ ਤੇ ਆਸ਼ਾ ਅਨੁਸਾਰ ਪ੍ਰਭਾਵ ਪੈਂਦਾ ਹੈ ਅਤੇ ਉਹ ਮੰਤਰੀਆਂ ਤੋਂ ਹੋਰ ਚਰਿਤ੍ਰ ਸੁਣਨ ਦੀ ਇੱਛਾ ਵੀ ਕਿਤੇ-ਕਿਤੇ ਪ੍ਰਗਟ ਕਰਦਾ ਹੈ—

(ੳ) ਜੈਸੋ ਤ੍ਰਿਯ ਇਨ ਰਨ ਕਿਯੋ ਤੈਸੋ ਕਰੈ ਨ ਕੋਇ ।
ਪੀਛੇ ਭਯੋ ਨ ਅਬ ਸੁਨਯੋ ਆਗੇ ਕਬਹੂੰ ਨ ਹੋਇ ॥1॥ (ਚਰਿਤ੍ਰਾਂਕ 152)

(ਅ) ਰੀਝ ਰਾਇ ਐਸੋ ਕਹਯੋ ਬਚਨ ਮੰਤ੍ਰਿਯਨ ਸੰਗ ।
ਪੁਰਖੁ ਤ੍ਰਿਯਨ ਚਤੁਰਨ ਚਰਿਤ ਮੋ ਸੋ ਕਹਹੁ ਪ੍ਰਸੰਗ ॥2॥
(ਚਰਿਤ੍ਰਾਂਕ 21)

ਇਸ ਕਾਰਜ ਦੀ ਪੂਰਤੀ ਲਈ 403 ਚਰਿਤ੍ਰ-ਕਥਾਵਾਂ ਕਹੀਆਂ ਗਈਆਂ ਹਨ, ਪਰ ਇਸ ਰਚਨਾ ਦਾ ਅੰਤ ਅਸਪੱਸ਼ਟ ਹੈ। ਕੁਮਾਰ ਦਾ ਕੀ ਬਣਿਆ—ਇਸ ਵਲ ਕੋਈ ਸੰਕੇਤ ਨਹੀਂ ਹੈ। ਹਾਂ, ਅੰਤ ਵਿਚ ਇਸ ਪ੍ਰਸੰਗ ਦੀ ਕਲਿਆਣਕਾਰੀ ਭਾਵਨਾ ਅਤੇ ਉੱਦੇਸ਼ ਨੂੰ ਫਿਰ ਪ੍ਰਗਟ ਕਰ ਦਿੱਤਾ ਗਿਆ ਹੈ—

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥
ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ ॥404॥
(ਚਰਿਤ੍ਰਾਂਕ 405)

ਇਸ ਪ੍ਰਸੰਗ ਦੀ ਮੁਖ ਘਟਨਾ ਸਰਬ ਪ੍ਰਸਿੱਧ ਹੈ, ਕਿਉਂਕਿ ਅਜਿਹੀਆਂ ਬਹੁਤ ਸਾਰੀਆਂ ਲੋਕ-ਕਥਾਵਾਂ ਪ੍ਰਚਲਿਤ ਹਨ। ਪੂਰਨ ਭਗਤ, ਰੂਪ ਬਸੰਤ, ਟੁੰਡਾ ਅਸਰਾਜਾ,

---

1. ਇਹ ਮੰਤਰੀ ਤਿੰਨ ਹਨ—
(1) ਯੌ ਕਹਿ ਮੰਤ੍ਰੀ ਨ੍ਰਿਪਤਿ ਪ੍ਰਤਿ ਪੂਰਨ ਕੀਯੋ ਪ੍ਰਸੰਗ ॥13॥ (ਚਰਿਤ੍ਰਾਂਕ 28)
(2) ਦੁਤਿਯਾ ਮੰਤ੍ਰੀ ਬੁੱਧਿ ਬਰ ਰਾਜਰੀਤਿ ਕੀ ਖਾਨਿ ॥
ਚਿਤ੍ਰ ਸਿੰਘ ਰਾਜਾ ਨਿਕਟ ਕਥਾ ਬਖਾਨੀ ਆਨਿ ॥2॥ (ਚਰਿਤ੍ਰਾਂਕ 29)
(3) ਤ੍ਰਿਤਿਯ ਮੰਤ੍ਰੀ ਯੌ ਕਹੀ ਸੁਨਹੁ ਕਥਾ ਮਮ ਨਾਥ ॥
ਇਸਤ੍ਰੀ ਕਹਾ ਚਰਿਤ੍ਰ ਇਕ ਕਹੋ ਤੁਹਾਰੇ ਸਾਥ ॥2॥ (ਚਰਿਤ੍ਰਾਂਕ 54)

ਰਾਜਕੁਮਾਰ ਚੰਡ ਆਦਿ ਦੀਆਂ ਮਤਰੇਈਆਂ ਮਾਂਵਾਂ ਨੇ ਅਜਿਹੀਆਂ ਭਾਵਨਾਵਾਂ ਪ੍ਰਗਟ ਕੀਤੀਆਂ ਸਨ। ਯੂਨਾਨੀ ਭਾਸ਼ਾ ਦੇ ਉਇਦੀਪਸ (Oedepus) ਆਦਿ ਗ੍ਰੰਥਾਂ ਦਾ ਸਾਰ ਵੀ ਇਹੀ ਹੈ, ਪਰ ਉਥੇ ਮਤਰੇਈ ਮਾਂ ਦੀ ਥਾਂ ਤੇ ਸਕੀ ਮਾਤਾ ਦੀ ਕਲਪਨਾ ਹੈ । ਭਾਰਤੀ-ਕਲਪਨਾ ਜ਼ਿਆਦਾ ਸ਼ਿਸ਼ਟ ਅਤੇ ਸਭਯ ਹੈ।

13. ਕਹਾਣੀ ਵਿਚੋਂ ਕਹਾਣੀ ਨੂੰ ਜਨਮ ਦੇ ਕੇ ਆਪਣੇ ਵਿਸ਼ੇ ਦੀ ਪੁਸ਼ਟੀ ਕਰਨੀ ਭਾਰਤੀ ਸਾਹਿਤ ਦੀ ਇਕ ਵਿਸ਼ੇਸ਼ ਪਰੰਪਰਾ ਹੈ । ਬ੍ਰਿਹਤਕਥਾ, ਬ੍ਰਿਹਤਕਥਾ ਮੰਜਰੀ, ਕਥਾ ਸਰਿਤ ਸਾਗਰ, ਵੈਤਾਲ ਪੰਚਵਿਸ਼ਤੀ, ਪੰਚਤੰਤ੍ਰ ਆਦਿ ਗ੍ਰੰਥਾਂ ਦੀ ਰਚਨਾ ਇਸੇ ਸ਼ੈਲੀ ਵਿਚ ਹੋਈ ਹੈ । ਪਰ ਇਨ੍ਹਾਂ ਗ੍ਰੰਥਾਂ ਅਤੇ ਪ੍ਰਸਤੁਤ ਰਚਨਾ ਵਿਚ ਅੰਤਰ ਹੈ। ਉਕਤ ਗ੍ਰੰਥਾਂ ਵਿਚ ਮੁਖ ਕਹਾਣੀ ਦੇ ਪ੍ਰਵਾਹ ਵਿਚ ਪ੍ਰਸੰਗਵਸ਼ ਹੋਰਨਾਂ ਕਹਾਣੀਆਂ ਨੂੰ ਸ਼ਾਮਲ ਕਰ ਲਿਆ ਜਾਂਦਾ ਹੈ, ਪਰ ਪ੍ਰਸਤੁਤ ਰਚਨਾ ਵਿਚ ਮੁਖ ਕਥਾ ਆਰੰਭ ਵਿਚ ਹੀ ਕਹਿ ਦਿੱਤੀ ਗਈ ਹੈ ਅਤੇ ਬਾਕੀ ਚਰਿਤ੍ਰ-ਕਥਾਵਾਂ ਇਕ ਲੜੀ ਵਿਚ ਪਰੋਤੀਆਂ ਹੋਈਆਂ ਮੁਖ ਕਥਾ ਦੀ ਹੀ ਪੁਸ਼ਟੀ ਕਰਦੀਆਂ ਹਨ। ਇਹ ਵਿਧਾਨ 'ਅਲਫ ਲੈਲਾ' ਦੀ ਸ਼ੈਲੀ ਦੇ ਜ਼ਿਆਦਾ ਨੇੜੇ ਹੈ।

'ਚਰਿਤ੍ਰੋਪਾਖਿਆਨ' ਦੇ ਮੁਢਲੇ 48 ਛੰਦ (ਚਰਿਤ੍ਰਾਂਕ ।) ਦੇਵੀ ਭਗਵਤੀ ਦੇ ਮੰਗਲ ਅਤੇ ਕਵੀ ਦੀ ਦੀਨਤਾ ਤੇ ਆਤਮ-ਨਿਵੇਦਨ ਨਾਲ ਸੰਬੰਧਿਤ ਹਨ । ਉਸ ਤੋਂ ਬਾਦ ਮੁਖ ਕਥਾ ਆਰੰਭ ਹੁੰਦੀ ਹੈ। ਸਾਰੀਆਂ ਕਥਾਵਾਂ ਦੇ ਅੰਤ ਵਿਚ ਪੌਰਾਣਿਕ ਰੀਤੀ ਅਨੁਸਾਰ ਪੁਸ਼ਪਿਕਾਵਾਂ ਦਿੱਤੀਆਂ ਹੋਈਆਂ ਹਨ। ਇਸ ਰਚਨਾ ਦਾ ਅੰਤ ਵੀ ਕਵੀ ਨੇ ਖੜਗਕੇਤੁ (ਮਹਾਕਾਲ) ਅਤੇ ਜਗਤਮਾਤਾ (ਦੇਵੀ)—ਇਨ੍ਹਾਂ ਦੋਹਾਂ ਇਸ਼ਟ-ਦੇਵਾਂ ਦੇ ਧੰਨਵਾਦ ਨਾਲ ਕੀਤਾ ਹੈ। ਹਰ ਇਕ ਚਰਿਤ੍ਰ 'ਬਚਿਤ੍ਰ ਨਾਟਕ' ਦੀ ਸ਼ੈਲੀ ਵਿਚ ਵਰਣਿਤ ਹੈ। ਨਾਂ, ਥਾਂ ਆਦਿ ਲਗਭਗ ਸਾਰਿਆਂ ਵਿਚ ਦਿੱਤੇ ਗਏ ਹਨ। ਇਨ੍ਹਾਂ ਚਰਿਤ੍ਰਾਂ ਦੇ ਆਕਾਰ-ਪ੍ਰਕਾਰ ਦਾ ਕੋਈ ਨਿਸ਼ਚਿਤ ਨਿਯਮ ਨਹੀਂ ਹੈ। ਪੰਜ ਛੰਦਾਂ (ਬ੍ਰਹਮਾ-ਰਾਜਮਤੀ) ਤੋਂ ਲੈ ਕੇ 405 ਛੰਦਾਂ (ਮਹਾਕਾਲ ਦੀਰਘ ਦਾੜ੍ਹ) ਤਕ ਚਰਿਤ੍ਰ ਕਥਾਵਾਂ ਲਿਖੀਆਂ ਹਨ। ਪ੍ਰਸੰਗ-ਪਰਿਵਰਤਨ ਵੀ ਸੁਭਾਵਿਕ ਰੂਪ ਵਿਚ ਨਹੀਂ ਹੋਇਆ। ਫਲਸਰੂਪ, ਥਾਂ ਥਾਂ ਤੇ ਕਵੀਆਂ ਨੂੰ ਸਪੱਸ਼ਟ ਸੂਚਨਾਵਾਂ ਦੇਣੀਆਂ ਪਈਆਂ ਹਨ[1]। ਕਥਾ ਨੂੰ ਸੰਖੇਪ ਰੂਪ ਵਿਚ ਦੇਣਾ ਇਨ੍ਹਾਂ ਕਵੀਆਂ ਨੂੰ ਵੀ ਇਛਿਤ ਹੈ[2], ਪਰ ਇਸ ਰਚਨਾ ਵਿਚ ਦੁਹਰਾਉ ਬਹੁਤ ਹੈ, ਕਿਉਂ ਜੋ ਭਿੰਨ-ਭਿੰਨ ਚਰਿਤ੍ਰਾਂ

1. ਐਸੀ ਭਾਂਤਿ ਕਥਾ ਤਹ ਭਈ ॥
ਉਤੈ ਕਥਾ ਪੰਡ੍ਵਨ ਪਰ ਗਈ ॥ ... ... ॥14॥ (ਚਰਿਤ੍ਰਾਂਕ 137)

2. ਯਾ ਤੇ ਮੈਂ ਬਿਸਥਾਰ ਨ ਕਹੌ ॥
ਗ੍ਰੰਥ ਬਢਨ ਤੇ ਅਤਿ ਚਿਤ ਡਰੌ ॥
ਤਾਤੇ ਕਥਾ ਨ ਅਧਿਕ ਬੜ੍ਹਾਈ ॥
ਭੂਲ ਪਰੀ ਤਹ ਲੇਹੁ ਬਨਾਈ ॥60॥ (ਚਰਿਤ੍ਰਾਂਕ 209)

ਦੀਆਂ ਕਈ-ਕਈ ਪੰਕਤੀਆਂ ਆਪਸ ਵਿਚ ਮਿਲਦੀਆਂ ਹਨ । ਲਗਭਗ ਸਾਰੇ ਚਰਿਤ੍ਰਾਂ ਦੇ ਅੰਤ ਵਿਚ ਕੁਝ ਨਾ ਕੁਝ ਸਿਟੇ ਕੱਢੇ ਗਏ ਹਨ। ਜ਼ਿਆਦਾਤਰ ਇਹ ਸਿਟੇ ਮੁਖ ਵਿਸ਼ੇ ਦੀ ਹੀ ਪੁਸ਼ਟੀ ਕਰਦੇ ਹਨ । ਪੌਰਾਣਿਕ ਚਰਿਤ੍ਰਾਂ ਵਿਚ ਵੀ ਇਹ ਸਾਰੇ ਗੁਣ ਮੌਜੂਦ ਹਨ ।

14. ਵਾਰ ਦੁਰਗਾ ਕੀ : 55 ਪਉੜੀਆਂ ਦੀ ਇਸ ਸੰਖਿਪਤ ਰਚਨਾ ਲਈ ਕਿਸੇ ਨਿਯਮਿਤ ਵਿਧਾਨ-ਪਰੰਪਰਾ ਨੂੰ ਨਹੀਂ ਅਪਨਾਇਆ ਗਿਆ ਅਤੇ ਨਾ ਹੀ ਉਪਲਬਧ ਪਾਠ ਵਿਚ ਕੋਈ ਅਧਿਆਇ-ਵੰਡ ਵੀ ਹੋਈ ਹੈ। ਹਾਂ, ਪਟਨਾ ਵਾਲੀ ਬੀੜ ਵਿਚ ਜੋ ਪਾਠ ਇਸ ਵਾਰ ਦਾ ਦਿੱਤਾ ਹੈ, ਉਸ ਦੇ ਛੇ ਅਧਿਆਇ ਹਨ, ਜਿਵੇਂ—

| | | |
|---|---|---|
| ਪਹਿਲਾ ਅਧਿਆਇ | ... | ਛੰਦ 1 —20 |
| ਦੂਜਾ ਅਧਿਆਇ | ... | ਛੰਦ 21—29 |
| ਤੀਜਾ ਅਧਿਆਇ | ... | ਛੰਦ 30—32 |
| ਚੌਥਾ ਅਧਿਆਇ | ... | ਛੰਦ 33—43 |
| ਪੰਜਵਾਂ ਅਧਿਆਇ | ... | ਛੰਦ 44—50 |
| ਛੇਵਾਂ ਅਧਿਆਇ | ... | ਛੰਦ 51—55 |

ਇਸ ਬੀੜ ਵਿਚ ਅਧਿਆਇ-ਅੰਤ ਤੇ ਪੁਸ਼ਪਿਕਾਵਾਂ ਵੀ ਦਿੱਤੀਆਂ ਹਨ, ਪਰ ਇਹ ਅਧਿਆਇ-ਵੰਡ ਵੀ ਨਿਯਮਿਤ ਨਹੀਂ ਹੈ । ਪਹਿਲਾ ਅਧਿਆਇ ਸਭ ਤੋਂ ਵੱਡਾ (20 ਛੰਦ) ਅਤੇ ਤੀਜਾ ਅਧਿਆਇ ਸਭ ਤੋਂ ਨਿੱਕਾ (3 ਛੰਦ) ਹੈ । ਇਸ ਦੇ ਆਰੰਭ ਵਿਚ ਮੰਗਲ ਅਤੇ ਅੰਤ ਤੇ ਮਾਹਾਤਮ ਅਵੱਸ਼ ਦਿੱਤੇ ਹਨ, ਪਰ ਦੇਵੀ-ਸਤੋਤ੍ਰ ਦਾ ਇਸ ਵਿਚ ਅਭਾਵ ਹੈ ।

## (2) ਵਰਨਣ

15. ਪੁਰਾਣ : ਪੁਰਾਣ ਵਰਣਨ-ਪ੍ਰਧਾਨ ਗ੍ਰੰਥ ਹਨ । ਕਥਾਨਕ ਵਿਚ ਪ੍ਰਸੰਗ ਅਨੁਸਾਰ ਕਿਤੇ ਕਿਤੇ ਵਧ-ਘਟ ਮਾਤ੍ਰਾ ਵਿਚ ਕਲਿਯੁਗ, ਨਗਰ, ਵਿਆਹ, ਉਤਸਵ, ਪੁਰਬ, ਸਰੂਪ, ਖਾਣ ਦੀਆਂ ਵਸਤਾਂ, ਯੁੱਧ, ਪ੍ਰਕ੍ਰਿਤੀ ਆਦਿ ਦਾ ਵਰਣਨ ਮਿਲ ਜਾਂਦਾ ਹੈ, ਪਰ ਅਜਿਹੇ ਵਰਣਨਾਂ ਵਿਚ ਕਾਵਿ-ਸੌਹਜ ਦੀ ਲਗਭਗ ਅਣਹੋਂਦ ਹੈ ।

16. ਦਸਮ ਗ੍ਰੰਥ : ਵਰਣਨ ਆਲੋਚਨਾ ਅਧੀਨ ਕ੍ਰਿਤੀਆਂ ਦੀ ਸ਼ੈਲੀ ਸੰਬੰਧੀ ਪ੍ਰਧਾਨ ਵਿਸ਼ੇਸ਼ਤਾ ਹੈ। ਪ੍ਰਬੀਨ ਕਵੀ ਆਪਣੀ ਵਰਣਨ ਨਿਪੁਣਤਾ ਦੁਆਰਾ ਪ੍ਰਬੰਧ ਕਾਵਿਆਂ ਵਿਚ ਬ੍ਰਿਤਾਂਤਕ ਅੰਸ਼ ਨੂੰ ਬਹੁਤ ਸਰਸ ਬਣਾ ਦਿੰਦੇ ਹਨ । ਸੰਸਕ੍ਰਿਤ ਭਾਸ਼ਾ ਦੇ ਕਵੀਆਂ ਨੇ ਵਸਤੂ-ਵਰਣਨ ਵਿਚ ਆਪਣੀ ਪੂਰਣ ਨਿਪੁਣਤਾ ਵਿਖਾਈ ਹੈ। ਪ੍ਰਸਤੁਤ ਕ੍ਰਿਤੀਆਂ ਦੇ ਕਵੀਆਂ ਨੇ ਵੀ ਆਪਣੀ ਵਰਣਨ ਪ੍ਰਬੀਨਤਾ ਦੀ ਵਿਸਥਾਰ ਪੂਰਣ ਵਾਕਫ਼ੀ ਦਿੱਤੀ ਹੈ । ਮੂਲ ਆਧਾਰ ਕਥਾਵਾਂ ਤੋਂ ਇਹ ਵਰਣਨ ਬਿਲਕੁਲ ਸੁਤੰਤਰ ਅਤੇ ਕਾਵਿ-ਉਚਿਤ ਹਨ । ਇਸ ਅਧਿਆਇ ਨੂੰ ਸੁਵਿਧਾ ਲਈ ਹੇਠ ਲਿਖੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ—

(ੳ) ਵਸਤੂ-ਵਰਣਨ,
(ਅ) ਵਿਵਾਹ-ਵਰਣਨ,
(ੲ) ਪ੍ਰਕ੍ਰਿਤੀ-ਵਰਣਨ,
(ਸ) ਯੁੱਧ-ਵਰਣਨ,
(ਹ) ਸਰੂਪ-ਵਰਣਨ, ਅਤੇ
(ਕ) ਹੋਰ ਵਰਣਨ

ਇਨ੍ਹਾਂ ਸਾਰਿਆਂ ਵਿਚੋਂ ਯੁੱਧ ਵਰਣਨ ਵਲ ਕਵੀਆਂ ਦੀ ਵਿਸ਼ੇਸ਼ ਰੁਚੀ ਹੈ—

(ੳ) ਵਸਤੂ ਵਰਣਨ :

17. ਨਗਰ: ਆਲੋਚਨਾਧੀਨ ਕ੍ਰਿਤੀਆਂ ਵਿਚ ਕਈ ਨਗਰਾਂ ਦਾ ਉੱਲੇਖ ਹੋਇਆ ਹੈ, ਪਰ ਉਨ੍ਹਾਂ ਵਿਚੋਂ ਥੋੜਿਆਂ ਦਾ ਹੀ ਵਰਣਨ ਹੋ ਸਕਿਆ ਹੈ। ਕੰਸ ਨੂੰ ਮਾਰਨ ਲਈ ਕ੍ਰਿਸ਼ਨ ਜਦੋਂ ਮਥੁਰਾ ਵਿਚ ਪ੍ਰਵੇਸ ਕਰਦੇ ਹਨ ਤਾਂ ਉਸ ਸਮੇਂ ਮਥੁਰਾ ਨਗਰ ਦੀ ਸ਼ੋਭਾ ਦਾ ਵਰਣਨ ਇਸ ਪ੍ਰਕਾਰ ਹੋਇਆ ਹੈ—

ਜਿਹ ਕੇ ਜਟ ਤੇ ਨਗ ਭੀਤਰ ਹੈ ਦਮਕੈ ਦੁਤ ਮਾਨਹੁ ਬਿਜ ਛਟਾ ॥
ਜਮੁਨਾ ਜਿਹ ਸੁੰਦਰ ਤੀਰ ਬਹੈ ਸੁਬਿਰਾਜਤ ਹੈ ਜਿਹ ਭਾਂਤ ਅਟਾ ॥
ਬ੍ਰਹਮਾ ਜਿਹ ਦੇਖਤ ਰੀਝ ਰਹੈ ਰਿਝਵੈ ਪਿਖ ਤਾ ਪਰ ਸੀਸ ਜਟਾ ॥
ਇਹ ਭਾਂਤ ਪ੍ਰਭਾ ਧਰ ਹੈ ਪੁਰ ਧਾਮ ਸੁ ਬਾਤ ਕਰੈ ਸੰਗ ਮੇਘ ਘਟਾ ॥
॥ 819 ॥ (ਕ੍ਰਿਸ਼ਨਾਵਤਾਰ)

ਭਾਗਵਤ ਦੇ ਲੇਖਕ ਨੇ ਵੀ ਮਥੁਰਾ ਨਗਰੀ ਦਾ ਚਾਰ ਸ਼ਲੋਕਾਂ (ਸਕੰਧ 10/41/20-23) ਵਿਚ ਵਿਸਥਾਰ ਪੂਰਵਕ ਵਰਣਨ ਕੀਤਾ ਹੈ, ਜਿਨ੍ਹਾਂ ਵਿਚੋਂ ਇਕ ਸ਼ਲੋਕ ਦਾ ਨਮੂਨਾ ਵੇਖੋ—

आपूर्णकुम्भैदधिचन्दनोक्षितैः
प्रसूनदीपावलिभिः सपल्लवैः ॥
सवृन्दरम्भाक्रमुकैः सकेतुभिः
स्वलंकृतद्वारागृहां सपट्टिकैः ॥ 23 ॥

ਦੋਹਾਂ ਵਰਣਨਾਂ ਦੀ ਤੁਲਨਾ ਤੋਂ ਸਪੱਸ਼ਟ ਹੈ ਕਿ ਭਾਗਵਤਕਾਰ ਨੇ ਵਸਤੂਆਂ ਦੀ ਕੇਵਲ ਗਿਣਤੀ ਕੀਤੀ ਹੈ ਅਤੇ 'ਕ੍ਰਿਸ਼ਨਾਵਤਾਰ' ਦਾ ਕਵੀ ਸਾਦ੍ਰਿਸ਼ਮੂਲਕ ਅਲੰਕਾਰਾਂ ਦੁਆਰਾ ਨਗਰ ਦੀ ਰੂਪ-ਸੁੰਦਰਤਾ ਦਾ ਤੀਬਰ ਅਨੁਭਵ ਕਰਵਾਉਂਦਾ ਹੈ।

---

1. ਅਰਥਾਤ : ਘਰਾਂ ਦੇ ਦਰਵਾਜ਼ਿਆਂ ਉੱਤੇ ਦਹੀ ਅਤੇ ਚੰਨਣ ਆਦਿ ਨਾਲ ਲੇਪੇ, ਪਾਣੀ ਦੇ ਭਰੇ ਕਲਸ਼ ਰਖੇ ਹਨ ਅਤੇ ਉਹ ਫੁੱਲਾਂ, ਦੀਪਕਾਂ, ਨਵੀਆਂ ਕਰੂੰਬਲਾਂ, ਫਲਾਂ ਵਾਲੇ ਕੇਲਿਆਂ ਅਤੇ ਸੁਪਾਰੀ ਦੇ ਬ੍ਰਿਛ, ਛੋਟੀਆਂ ਛੋਟੀਆਂ ਝੰਡੀਆਂ ਅਤੇ ਰੇਸ਼ਮੀ ਕਪੜਿਆਂ ਆਦਿ ਨਾਲ ਚੰਗੀ ਤਰ੍ਹਾਂ ਸਜਾਏ ਹੋਏ ਹਨ।

18. ਕਲਿਯੁਗ : ਕਲਿਯੁਗ ਦਾ ਵਰਣਨ ਪੁਰਾਣਾਂ ਵਿਚ ਕਈਆਂ ਥਾਂਵਾਂ ਤੇ ਹੋਇਆ ਹੈ। ਗੋਸੁਾਮੀ ਤੁਲਸੀ ਦਾਸ ਨੇ ਵੀ ਅਜਿਹੇ ਵਰਣਨ ਵਲ 'ਰਾਮਚਰਿਤਮਾਨਸ' ਵਿਚ ਆਪਣੀ ਪ੍ਰਵਿਰਤੀ ਵਿਖਾਈ ਹੈ। ਇਸ ਸੰਬੰਧੀ ਸਭ ਕਵੀਆਂ ਦਾ ਦ੍ਰਿਸ਼ਟੀਕੋਣ ਲਗਭਗ ਸਮਾਨ ਹੈ। ਵਿਚਾਰਾਧੀਨ ਕ੍ਰਿਤੀਆਂ ਵਿਚੋਂ 'ਕਲਕੀ ਅਵਤਾਰ' ਪ੍ਰਸੰਗ ਵਿਚ ਕਲਕੀ ਅਵਤਾਰ ਦੇ ਪ੍ਰਗਟ ਹੋਣ ਤੋਂ ਪਹਿਲਾਂ ਦੀ ਦਸ਼ਾ ਅਤੇ ਕਲਿਯੁਗ ਦੇ ਪ੍ਰਭਾਵ ਦਾ ਵਿਸਥਾਰ ਪੂਰਵਕ ਵਿਵਰਣ (ਛੰਦ 2—136) ਪੇਸ਼ ਕੀਤਾ ਗਿਆ ਹੈ। ਇਕ ਉਦਾਹਰਨ ਵੇਖੋ—

ਸੰਕਟ ਵਰਣ ਪ੍ਰਜਾ ਸਭ ਹੋਈ ॥
ਏਕ ਗਿਆਤ ਕੋ ਰਹਾ ਨਾ ਕੋਈ ॥
ਅਤਿ ਬਿਭਚਾਰ ਫਸੀ ਬਰ ਨਾਰੀ ॥
ਧਰਮ ਰੀਤ ਕੀ ਪ੍ਰੀਤਿ ਬਿਸਾਰੀ ॥ 4॥

... .   ......   ......

ਢੂਢਤ ਸਾਚ ਨ ਕਤਹੂੰ ਪਾਯਾ ॥
ਝੂਠ ਹੀ ਸੰਗ ਸਬੋ ਚਿਤ ਲਾਯਾ ॥
ਭਿੰਨ ਭਿੰਨ ਗ੍ਰਹ ਗ੍ਰਹ ਮਤ ਹੋਈ ॥
ਸ਼ਾਸਤ੍ਰ ਸਿਮ੍ਰਿਤ ਛੁਏ ਨ ਕੋਈ ॥ 6 ॥ (ਦਸਮ ਗ੍ਰੰਥ, ਪੰ : 571)

19. ਆਖੇਟ (ਸ਼ਿਕਾਰ) : ਮਹਾਕਾਵਿ ਵਿਚ ਵਸਤੂ ਵਰਣਨ ਦੇ ਅਤਰਗਤ ਆਖੇਟ ਨੂੰ ਵੀ ਸਥਾਨ ਮਿਲਦਾ ਹੈ। ਪੌਰਾਣਿਕ ਸਾਹਿਤ ਵਿਚ ਆਖੇਟ ਵਰਣਨ ਦੀ ਲਗਭਗ ਅਣਹੋਂਦ ਹੈ। ਆਲੋਚਨਾਧੀਨ ਕ੍ਰਿਤੀਆਂ ਵਿਚ ਵੀ ਆਖੇਟ ਦਾ ਵਰਣਨ ਬਹੁਤ ਘੱਟ ਹੋਇਆ ਹੈ। 'ਕ੍ਰਿਸ਼ਨਾਵਤਾਰ' (ਛੰਦ 2089-91) ਵਿਚ ਅਜਿਹੇ ਇਕ ਦੋ ਪ੍ਰਸੰਗ ਹਨ। ਕ੍ਰਿਸ਼ਨ ਅਤੇ ਅਰਜਨ ਦੇ ਸ਼ਿਕਾਰ ਦਾ ਵਰਣਨ ਵੇਖੋ—

ਪਾਰਥ ਏਕ ਹਨੇ ਮ੍ਰਿਗਵਾ ਇਕ ਆਪਹਿ ਸ੍ਰੀ ਬ੍ਰਿਜ ਨਾਇਕ ਘਾਏ ॥
ਜੋ ਉਠ ਭਾਜਤ ਭੇ ਬਨ ਮੈ ਸੋਊ ਕੂਕਰ ਡਾਰ ਸਭੈ ਗਹਵਾਏ ॥
ਤੀਤਰ ਜੋ ਉਡਿਕੈ ਨਭਿ ਓਰ ਗਏ ਤਿਨ ਕੋਂ ਪ੍ਰਭ ਬਾਜ ਚਲਾਏ ॥
ਚੀਤਨ ਏਕ ਮ੍ਰਿਗਾ ਗਹਿ ਕੈ ਕਬਿ ਸਿਆਮ ਕਹੈ ਜਮ ਲੋਕ ਪਠਾਏ ॥
॥ 2090 ॥ (ਕ੍ਰਿਸ਼ਨਾਵਤਾਰ)

ਮੂਲ-ਕਥਾ ਵਿਚ ਇਹ ਪ੍ਰਸੰਗ ਨਹੀਂ ਹੈ, ਇਸ ਵਰਣਨ ਉੱਤੇ ਸਾਮਿਅਕ ਆਖੇਟ ਪੱਧਤੀ ਦਾ ਪ੍ਰਭਾਵ ਸਪੱਸ਼ਟ ਵਿਖਾਈ ਪੈਂਦਾ ਹੈ।

20. ਬਾਲ-ਕ੍ਰੀੜਾ (ਖੇਡਾਂ) : ਕ੍ਰਿਸ਼ਨਾਵਤਾਰ ਅਤੇ 'ਰਾਮਾਵਤਾਰ' ਵਿਚ ਕ੍ਰਿਸ਼ਨ ਅਤੇ ਰਾਮ ਦੀਆਂ ਬਾਲ-ਕ੍ਰੀੜਾਵਾਂ ਦਾ ਅਤਿ ਸੁੰਦਰ ਵਰਣਨ ਹੋਇਆ ਹੈ। ਗਵਾਲ-ਬਾਲਾਂ ਨਾਲ ਕ੍ਰਿਸ਼ਨ ਦੀ ਲੁਕਨ-ਮੀਚੀ ਦਾ ਵਰਣਨ ਵੇਖੋ—

ਬੈਠਿ ਕਰਿ ਗ੍ਵਾਰ ਆਂਖੈ ਮੀਚੈ ਏਕ ਗ੍ਵਾਰ ਹੂੰ ਕੀ
ਛੋਰ ਦੇਤ ਤਾ ਕੋ ਸੋ ਤੋ ਅਉਰੋ ਗਹੈ ਧਾਇ ਕੈ ॥
ਆਂਖੈ ਮੂੰਦਤ ਹੈ ਓਹੀ ਗੋਪ ਹੂੰ ਕੀ ਫੇਰਿ
ਜਾਕੇ ਤਨ ਕੌ ਜੋ ਛੂਐ ਕਰ ਸਾਥ ਜਾਇ ਕੈ ॥
ਤਹ ਤੇ ਛਲ ਬਲਕੈ ਪਲਾਵੈ ਹਾਥ ਆਵੈ ਨਹੀ
ਤਉ ਮਿਟਾਵੈ ਆਖੈ ਆਪ ਹੀ ਡੇ ਸੋ ਤੋ ਆਇ ਕੈ ॥
ਕਹੈ ਕਬਿ ਸਜਾਮ ਤਾਕੀ ਮਹਿਮਾ ਨ ਲਖੀ ਜਾਇ
ਐਸੀ ਭਾਂਤਿ ਖੇਲੈ ਕਾਨ੍ਹ ਮਹਾਂ ਸੁਖੁ ਪਾਇ ਕੈ ॥ 229 ॥

(ਕ੍ਰਿਸ਼ਨਾਵਤਾਰ)

21. ਮੁਰਲੀ : ਕ੍ਰਿਸ਼ਨ ਸੰਬੰਧੀ ਭਗਤੀ-ਕਾਵਿ ਵਿਚ ਮੁਰਲੀ ਦਾ ਵਿਸ਼ੇਸ਼ ਵਰਣਨ ਹੋਇਆ ਹੈ। ਕ੍ਰਿਸ਼ਨ ਕੋਲ ਗੋਪੀਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਨ ਦਾ ਇਹ ਸਭ ਤੋਂ ਵੱਡਾ ਸਾਧਨ ਹੈ। ਅਨੇਕ ਕਵੀਆਂ ਨੇ ਮੁਰਲੀ ਬਾਰੇ ਭਿੰਨ-ਭਿੰਨ ਕਲਪਨਾਵਾਂ ਕੀਤੀਆਂ ਹਨ। 'ਕ੍ਰਿਸ਼ਨਾਵਤਾਰ' ਦਾ ਕਵੀ ਵੀ ਇਸ ਵਰਣਨ ਵਲ ਝੁਕਿਆ ਹੈ, ਜਿਵੇਂ—

ਸੁਤ ਨੰਦ ਬਜਾਵਤ ਹੈ ਮੁਰਲੀ
ਉਪਮਾ ਤਿਹ ਕੀ ਕਬਿ ਸ੍ਿਆਮ ਗਨੋ ॥
ਤਿਹ ਕੀ ਧੁਨਿ ਕੋ ਸੁਨਿ ਮੋਹਿ
ਰਹੇ ਮੁਨ ਰੀਝਤ ਹੈ ਸੁਜਨੋ ਰੁ ਕਨੋ ॥
ਤਨ ਕਾਮ ਭਰੀ ਗੁਪੀਆਂ ਸਬ
ਹੀ ਮੁਖ ਤੇ ਇਹ ਭਾਂਤਨ ਜ੍ਵਾਬ ਭਨੋ ॥
ਮੁਖ ਕਾਨ੍ਹ ਗੁਲਾਬ ਕੋ ਫੂਲ ਭਯੋ
ਇਹ ਨਾਲ ਗੁਲਾਬ ਚੁਆਤ ਮਨੋ ॥ 235 ॥

ਕ੍ਰਿਸ਼ਨ ਦਾ ਮੁਖ ਗੁਲਾਬ ਦਾ ਫੁਲ ਹੈ ਅਤੇ ਮੁਰਲੀ ਇਕ ਨਲਕੀ ਹੈ ਜਿਸ ਵਿਚੋਂ ਰਾਗ ਜਾਂ ਸ੍ਵਰ ਰੂਪੀ ਅੰਮ੍ਰਿਤ ਚੋ ਰਿਹਾ ਹੈ। ਇਹ ਅਪ੍ਰਸਤੁਤ ਵਿਧਾਨ ਸ਼ਲਾਘਾ ਯੋਗ ਹੈ।

22. ਦਾਨ : 'ਰਾਮਾਵਤਾਰ' ਅਤੇ ਕ੍ਰਿਸ਼ਨਾਵਤਾਰ' ਵਿਚ ਦਾਨ ਦੇਣ ਦੇ ਪ੍ਰਸੰਗ ਆਏ ਹਨ। ਕ੍ਰਿਸ਼ਨ ਨੇ 'ਕਾਲੀ ਨਾਗ' ਦਾ ਹੰਕਾਰ ਤੋੜਿਆ ਅਤੇ ਸੁਖਸਾਂਦੀ ਘਰ ਮੁੜੇ—ਇਸ ਮੌਕੇ ਤੇ ਘਰ ਵਾਲਿਆਂ ਨੇ ਪ੍ਰਸੰਨ ਹੋ ਕੇ ਜੋ ਦਾਨ ਦਿੱਤਾ. 'ਕ੍ਰਿਸ਼ਨਾਵਤਾਰ' ਦੇ ਕਵੀ ਨੇ ਉਸ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ—

ਲਾਲ ਮਨੀ ਅਰੁ ਨਾਗ ਬਡੇ ਨਗ ਦੇਤ ਜਵਾਹਰ ਤੀਛਨ ਥੋਰੇ ॥
ਪੁਹਕਰ ਅਉ ਬਿਰਜੇ ਚੁਨਕੇ ਜਰਬਾਫ ਦਿਵਾਵਤ ਹੈ ਦਿਜ ਜੋਰੇ ॥
ਮੋਤਨਹਾਰ ਹੀਰੇ ਅਰੁ ਮਾਨਕ ਦੇਵਤ ਹੈ ਭਰ ਪਾਨਨ ਥੋਰੇ ॥
ਕੰਚਨ ਰੋਕਨ ਕੇ ਗਹਕੇ ਗਡਿ ਦੇਤ ਕਹੈ ਸੁ ਬਚੇ ਸੁਤ ਮੋਰੇ ॥ 221 ॥

ਭਾਗਵਤ ਦੇ ਲੇਖਕ ਨੇ ਇਸ ਦਾ ਉੱਲੇਖ ਕੇਵਲ ਇਕ ਪੰਕਤੀ ਵਿਚ ਕੀਤਾ ਹੈ—

नंदः प्रतिमना राजन् गाः सुवर्ण तदादिशत ॥ 18 ॥
(ਸਕੰਧ 10/17)

'ਕ੍ਰਿਸ਼ਨਾਵਤਾਰ' ਦਾ ਕਵੀ ਪੂਰੀ ਤਰ੍ਹਾਂ ਸੁਤੰਤਰਤਾ ਪੂਰਵਕ ਆਪਣੇ ਵਿਚਾਰ ਪ੍ਰਗਟ ਕਰਦਾ ਹੈ। ਵਸਤੂਆਂ ਦੇ ਨਾਂ ਵੀ ਜ਼ਿਆਦਾ ਤਰ ਸਾਮਿਅਕ ਹਨ।

23. ਭੇਂਟ : ਰਾਜਿਆਂ ਨੂੰ ਖਾਸ ਖਾਸ ਅਵਸਰਾਂ ਤੇ ਭੇਂਟਾਂ ਚੜ੍ਹਾਉਣ ਦੀ ਇਕ ਪ੍ਰਾਚੀਨ ਪਰੰਪਰਾ ਹੈ। 'ਰਾਮਾਵਤਾਰ' ਪ੍ਰਸੰਗ (ਛੰਦ 681—87) ਵਿਚ ਬਨਵਾਸ ਦੀ ਅਵਧੀ ਸਮਾਪਤ ਕਰਨ ਤੋਂ ਬਾਦ ਜਦੋਂ ਰਾਮ ਦੁਬਾਰਾ ਰਾਜ ਗਦੀ ਉੱਤੇ ਬੈਠਦੇ ਹਨ, ਤਾਂ ਉਸ ਸਮੇਂ ਅਧੀਨ ਅਤੇ ਮਿਤ੍ਰ ਰਾਜੇ ਕਈ ਪ੍ਰਕਾਰ ਦੀਆਂ ਵਸਤੂਆਂ ਭੇਂਟ ਕਰਦੇ ਹਨ। ਮੂਲਾਧਾਰ ਕਥਾ ਵਿਚ ਇਸ ਪ੍ਰਕਾਰ ਦਾ ਕੋਈ ਉੱਲੇਖ ਨਹੀਂ ਹੈ। ਉਦਾਹਰਨ ਵਜੋਂ—

ਕਿਤੇ ਪਖਰੇ ਪੀਲ ਰਾਜਾ ਪ੍ਰਮਾਣੰ ॥
ਦਏ ਬਾਜ ਰਾਜੀ ਸਿਰਾਜੀ ਨ੍ਰਿਪਾਣੰ ॥
ਦਈ ਰਕਤ ਨੀਲੰ ਮਣੀ ਰੰਗ ਰੰਗੰ ॥
ਲਖਿਓ ਰਾਮ ਕੋ ਅਤ੍ਰਧਾਰੀ ਅਭੰਗੰ ॥ 684 ॥

24. ਖਾਣਪੀਣ ਦੀਆਂ ਵਸਤੂਆਂ : ਕਈ ਥਾਂਵਾਂ ਤੇ ਖਾਣ ਪੀਣ ਦੀਆਂ ਵਸਤੂਆਂ ਦਾ ਵੀ ਵਰਣਨ ਹੋਇਆ ਹੈ। 'ਕਿਸ਼ਨਾਵਤਾਰ' ਦੇ ਕਵੀ ਨੇ ਬ੍ਰਾਹਮਣ ਪਤਨੀਆਂ ਦੁਆਰਾ ਕ੍ਰਿਸ਼ਨ ਲਈ ਲਿਆਂਦੇ ਗਏ ਭੋਜਨ ਦਾ ਵਿਵਰਣ ਇਸ ਪ੍ਰਕਾਰ ਦਿੱਤਾ ਹੈ—

ਸਾਲਨ ਅਉ ਅਖਨੀ ਬਿਰੀਆ ਜੁਜ ਤਾਹਰੀਅਉਰ ਪੁਲਾਵ ਘਨੇ ॥
ਨੁਗਦੀ ਅਰੁ ਸੇਵਕੀਆ ਚਿਰਵੇ ਲਡੂਆ ਅਰੁ ਸੂਤ ਭਲੇ ਜੁ ਬਨੇ ॥
ਫੁਨ ਖੀਰ ਦਹੀ ਅਰੁ ਦੂਧ ਕੇ ਸਾਥ ਬਰੇ ਬਹੁ ਅਉਰ ਨ ਜਾਤ ਗਨੇ ॥
ਇਹ ਖਾਇ ਚਲਿਓ ਭਗਵਾਨ ਗ੍ਰਿਹੰ ਕਹੁ ਸਿਆਮ ਕਬੀਸੁਰ ਭਾਵ ਭਨੇ ॥329॥

---

1. ਅਰਥਾਤ : ਰਾਜਨ! ਪ੍ਰਸੰਨ ਮਨ ਨੰਦ ਨੇ ਬ੍ਰਾਹਮਣਾਂ ਨੂੰ ਬਹੁਤ ਸਾਰਾ ਸੋਨਾ ਅਤੇ ਗਊਆਂ ਦਾਨ ਦਿੱਤੀਆਂ।

ਪਰੰਤੂ ਭਾਗਵਤ ਦੇ ਲੇਖਕ ਨੇ ਪਦਾਰਥਾਂ ਦੀ ਗਿਣਤੀ ਨਹੀਂ ਕੀਤੀ—

भगबानपि गोविन्दस्तेनैवान्नेन गोपकान् ।।
चतुर्विधेनाशयित्वा स्वयं च बुभूजे प्रभु: ।। 35 ।।[1]

(ਸਕੰਧ 10/23)

ਸਪੱਸ਼ਟ ਹੈ ਕਿ 'ਕ੍ਰਿਸ਼ਨਾਵਤਾਰ' ਦਾ ਕਵੀ ਮੂਲਾਧਾਰ ਕਥਾ ਤੋਂ ਕੇਵਲ ਘਟਨਾ ਸੂਤਰ ਲੈਂਦਾ ਹੈ, ਅਭਿਵਿਅਕਤੀ ਦੇ ਪੱਖ ਤੋਂ ਉਹ ਬਿਲਕੁਲ ਸੁਤੰਤਰ ਹੈ। ਇਕ ਗੱਲ ਹੋਰ, 'ਕ੍ਰਿਸ਼ਨਾਵਤਾਰ' ਦੇ ਕਵੀ ਨੇ ਖਾਣ ਵਾਲੀਆਂ ਵਸਤੂਆਂ ਵਿਚ ਸਾਲਨ, ਯਖਨੀ, ਬਿਰੀਆ (ਭੁੱਜਿਆ ਮਾਸ), ਦੁੰਬੇ ਦੀ ਗੋਲ ਚਕਲੀਦਾਰ ਪੂਛਲ ਆਦਿ ਮਾਂਸ ਦੇ ਕਈ ਪਕਵਾਨਾਂ ਦਾ ਉੱਲੇਖ ਕੀਤਾ ਹੈ। ਇਸ ਪ੍ਰਕਾਰ ਦੇ ਪਦਾਰਥਾਂ ਦਾ ਬ੍ਰਾਹਮਣੀਆਂ ਦੁਆਰਾ ਤਿਆਰ ਕਰਨਾ ਅਤੇ ਕ੍ਰਿਸ਼ਨ ਦੁਆਰਾ ਖਾਣਾ—ਇਸਦੀ ਪੁਸ਼ਟੀ ਮੂਲਕਥਾ ਅਤੇ ਪਰੰਪਰਾਵਾਂ ਤੋਂ ਨਹੀਂ ਹੁੰਦੀ। ਅਸਲ ਵਿਚ, ਅਜਿਹਾ ਵਰਣਨ ਕਵੀ ਦੀ ਆਪਣੀ ਮਾਸ-ਖੋਰੀ ਰੁਚੀ ਦਾ ਲਖਾਇਕ ਹੈ।

(ਅ) ਵਿਆਹ ਵਰਣਨ :

25. ਵਿਆਹ ਭਾਰਤੀ ਸੰਸਕ੍ਰਿਤੀ ਦਾ ਵਿਸ਼ੇਸ਼ ਸੰਸਕਾਰ ਹੈ ਅਤੇ ਜੀਵਨ ਦੀਆਂ ਲਲਿਤ ਅਤੇ ਕੋਮਲ ਭਾਵਨਾਵਾਂ ਇਸ ਨਾਲ ਸੰਬੰਧਿਤ ਹਨ। ਇਨ੍ਹਾਂ ਕਵੀਆਂ ਨੇ ਵਿਆਹ ਵਰਣਨ ਵਿਚ ਬਹੁਤ ਰੁਚੀ ਵਿਖਾਈ ਹੈ। ਵਿਆਹ ਦੇ ਮੌਕੇ ਦੀਆਂ ਲਗਭਗ ਸਾਰੀਆਂ ਕਾਰਵਾਈਆਂ ਦਾ ਵਰਣਨ ਆਲੋਚਨਾਧੀਨ ਕ੍ਰਿਤੀਆਂ ਵਿਚ ਮਿਲ ਜਾਂਦਾ ਹੈ। ਪਰ ਇਸ ਵਰਣਨ ਉੱਤੇ ਵੀ ਸਾਮਿਅਕ ਵਿਆਹ ਪ੍ਰਨਾਲੀ ਦਾ ਪ੍ਰਭਾਵ ਪ੍ਰਤੱਖ ਵਿਖਾਈ ਪੈਂਦਾ ਹੈ। ਮੂਲ ਕਥਾਵਾਂ ਨਾਲ ਇਸ ਦੀ ਕੋਈ ਸਮਾਨਤਾ ਨਹੀਂ ਹੈ। ਕਈ ਇਕ ਥਾਂਵਾਂ ਤੇ ਮੂਲ ਪ੍ਰਸੰਗਾਂ ਵਿਚ ਵਿਆਹ ਦਾ ਵਰਣਨ ਹੋਇਆ ਹੀ ਨਹੀਂ, ਪਰ ਇਨ੍ਹਾਂ ਕਵੀਆਂ ਨੇ ਇਸ ਦਾ ਵਿਸਥਾਰ ਪੂਰਵਕ ਵਰਣਨ ਕੀਤਾ ਹੈ। ਉਦਾਹਰਨ ਵਜੋਂ ਭਾਗਵਤ ਪੁਰਾਣ ਵਿਚ ਵਸੁਦੇਵ ਅਤੇ ਦੇਵਕੀ ਦੇ ਵਿਆਹ ਦਾ ਵਰਣਨ ਨਹੀਂ ਹੋਇਆ, ਕੇਵਲ ਦਾਜ ਦਿੱਤੇ ਜਾਣ ਦਾ ਥੋੜਾ ਜਿਹਾ ਉੱਲੇਖ ਹੈ, ਪਰ 'ਕ੍ਰਿਸ਼ਨਾਵਤਾਰ' ਦੇ ਕਵੀ ਨੇ ਇਸ ਵਿਆਹ ਦਾ ਕਾਫੀ ਵਰਣਨ ਕੀਤਾ ਹੈ। ਵਰ ਅਤੇ ਬਹੂ ਨੂੰ ਤਿਲਕ ਇੰਜ ਦਿੱਤਾ ਜਾਂਦਾ ਹੈ—

ਵਰ (ਵਸੁਦੇਵ)

ਦੀਨੋ ਹੈ ਤਿਲਕੁ ਜਾਇ ਭਾਲ ਵਸੁਦੇਵ ਜੂਕੇ
ਡਾਰਯੋ ਨਾਰੀਏਰ ਗੋਦ ਮਾਹਿ ਦੈ ਅਸੀਸ ਕੌ ॥

---

1. ਅਰਥਾਤ : ਇਧਰ ਭਗਵਾਨ ਸ੍ਰੀ ਕ੍ਰਿਸ਼ਨ ਨੇ ਬ੍ਰਾਹਮਣੀਆਂ ਦੇ ਲਿਆਂਦੇ ਹੋਏ ਇਸ ਚਾਰ ਪ੍ਰਕਾਰ ਦੇ ਅੰਨ ਵਿਚੋਂ ਪਹਿਲਾਂ ਗ੍ਵਾਲ ਬਾਲਾਂ ਨੂੰ ਭੋਜਨ ਖਿਲਾਇਆ ਅਤੇ ਬਾਦ ਵਿਚ ਉਨ੍ਹਾਂ ਨੇ ਆਪ ਭੋਜਨ ਕੀਤਾ।

ਦੀਨੀ ਹੈ ਬਡ਼ਾਈ ਪੈ ਮਿਠਾਈ ਹੂੰ ਤੇ ਮੀਠੀ
ਸਬ ਜਨ ਮਨ ਭਾਈ ਅਉਰ ਈਸਨ ਕੇ ਈਸ ਕੋ ॥ 19 ॥

(ਕ੍ਰਿਸ਼ਨਾਵਤਾਰ)

ਬਹੂ (ਦੇਵਕੀ)

ਆਸ਼ਨਿ ਦਿਜਨ ਕੋ ਧਰ ਕੈ ਤਰ ਤਾਕੋ ਨਵਾਇਲੈ ਜਾਇ ਬੈਠਾਯੋ ॥
ਕੁੰਕਮ ਕੋ ਘਸ ਕੈ ਕਰ ਪ੍ਰੋਹਤਿ ਬੇਦਨ ਕੀ ਧੁਨ ਸੋ ਤਿਹ ਲਾਯੋ ॥ 21 ॥

(ਕ੍ਰਿਸ਼ਨਾਵਤਾਰ)

26. ਜੰਜ ਦਾ ਸੁਆਗਤ : ਵਸੁਦੇਵ ਦੀ ਜੰਜ ਦਾ ਸੁਆਗਤ ਵੀ ਵਿਸ਼ੇਸ਼ ਰੂਪ ਵਿਚ ਵਰਣਿਤ ਹੈ—

ਆਪਸ ਮੈ ਮਿਲਬੇ ਹਿਤ ਕੌ ਦਲ ਸਾਜ ਚਲੈ ਧੁਜਨੀ ਪਤਿ ਐਸੇ ॥
ਲਾਲ ਕਰੇ ਪਟ ਪੈਂਡਰ ਕੇ ਸਰ ਰੰਗ ਭਰੇ ਪ੍ਰਤਨਾਪਤਿ ਕੈਸੇ ॥ 24 ॥

(ਕ੍ਰਿਸ਼ਨਾਵਤਾਰ)

'ਰਾਮਾਵਤਾਰ' ਵਿਚ ਵੀ ਰਾਮ ਦੇ ਭਰਾਵਾਂ ਦੀ ਜੰਜ ਦਾ ਵਰਣਨ ਬੜੀ ਲਗਨ ਨਾਲ ਕੀਤਾ ਗਿਆ ਹੈ। ਜਦੋਂ ਜੰਜ ਨਗਰ ਦੇ ਨੇੜੇ ਪਹੁੰਚਦੀ ਹੈ, ਉਸ ਸਮੇਂ ਦੀ ਇਕ ਝਲਕ ਵੇਖੋ :—

ਬਾਨੇ ਫਹਰਾਨੇ ਘਹਰਾਨੇ ਦੁੰਦਭ ਅਰਰਾਨੇ
ਜਨਕ ਪੁਰੀ ਕੌ ਨੀਅਰਾਨੇ ਬੀਰ ਜਾਇਕੈ ॥
ਕਹੂੰ ਚਉਰ ਡਾਰੈ ਕਹੂੰ ਚਾਰਣ ਉਚਾਰੈ
ਕਹੂੰ ਭਾਟਜੁ ਪੁਕਾਰੈ ਛੰਦ ਸੁੰਦਰ ਬਨਾਇਕੈ ॥
ਕਹੂੰ ਬੀਨ ਬਾਜੈ ਕੋਊ ਬਾਸੁਰੀ ਮ੍ਰਿਦੰਗ
ਸਾਜੈ ਦੇਖੇ ਕਾਮ ਲਾਜੈ ਰਹੇ ਭਿੱਛਕ ਅਘਾਇਕੈ ॥ 175 ॥

ਬਰਾਤੀਆਂ ਦੇ ਘੋੜਿਆਂ ਦੀ ਗਤਿ ਨੂੰ ਵੀ 'ਰਾਮਾਵਤਾਰ' (ਛੰਦ 171-73) ਦੇ ਕਵੀ ਨੇ ਬੜੀ ਰੁਚੀ ਨਾਲ ਵਰਣਿਤ ਕੀਤਾ ਹੈ। 'ਕ੍ਰਿਸ਼ਨਾਵਤਾਰ' ਵਿਚ ਵਸੁਦੇਵ ਦੀ ਜੰਜ ਦਾ ਪੁਰਵਾਸਿਨੀ ਨਾਰੀਆਂ ਬੜੇ ਉਤਸਾਹ ਅਤੇ ਧੂਮ ਨਾਲ ਸੁਆਗਤ ਕਰਦੀਆਂ ਹਨ—

ਆਵਤ ਕੌ ਸੁਨਿ ਕੈ ਬਸਦੇਵਹਿ ਰੂਪ ਸਜੇ ਅਪਨੇ ਤਨ ਨਾਰੀ ॥
ਗਾਵਤ ਗੀਤ ਬਜਾਵਤ ਤਾਲ ਦਿਵਾਵਤਿ ਆਵਤ ਨਾਗਰ ਗਾਰੀ ॥
ਕੋਠਨ ਪੈ ਨਿਰਖੈ ਚੜ ਤਾਸਨਿ ਤਾ ਛਬਕੀ ਉਪਮਾ ਜੀਅ ਧਾਰੀ ॥
ਬੈਠ ਬਿਵਾਨ ਕੁਟੰਬ ਸਮੇਤ ਸੁ ਦੇਖਤ ਦੇਵਨ ਕੀ ਮਹਤਾਰੀ ॥ 27 ॥

1 ਵਿਸਥਾਰ ਲਈ ਵੇਖੋ ਇਹੀ ਅਧਿਆਇ, ਪੈਰਾ 108

27. ਦਾਜ : ਦੇਵਕੀ ਨੂੰ ਦਾਜ ਵਿਚ ਕੀ ਕੁਝ ਦਿੱਤਾ ਗਿਆ—ਇਸ ਦਾ ਉੱਲੇਖ 'ਕ੍ਰਿਸ਼ਨਾਵਤਾਰ' ਦੇ ਕਵੀ ਨੇ ਇਸ ਪ੍ਰਕਾਰ ਕੀਤਾ ਹੈ—

ਸਾਜ ਸਮੇਤ ਦਏ ਰਾਜ ਆਯੁਤ ਸੁ ਅਉਰ ਦਏ ਤ੍ਰਿਗੁਣੀ ਰਥਨਾਰੇ ॥
ਲਛ ਭਟੰ ਦਸ ਲਛ ਤੁਰੰਗਮ ਊਂਟ ਅਨੇਕ ਭਰੇ ਜਰ ਭਾਰੇ ॥
ਛਤੀਸ ਕੋਟ ਦਏ ਦਲ ਪੈਦਲ ਸੰਗਿ ਕਿਧੋ ਤਿਨ ਕੇ ਰਖਵਾਰੇ ॥ 37 ॥

ਭਾਗਵਤ ਪੁਰਾਣ ਵਿਚ ਦੇਵਕੀ ਦੇ ਵਿਆਹ ਦਾ ਵਰਨਣ ਨਹੀਂ ਹੋਇਆ ਉਥੇ ਦਾਜ ਦਿੱਤੀਆਂ ਵਸਤੂਆਂ ਦੀ ਕੇਵਲ ਗਿਣਤੀ ਹੋਈ ਹੈ—

चतुःशतं पारिबर्हं गजानां हेममालिनाम् ॥
अश्वानामयुतं शार्थं रथानां च त्रिषट्शतम् ॥3॥
दासीनां सुकुमारीणां द्वे शते समलंकृते ॥32॥[1]

(ਭਾਗਵਤ ਪੁਰਾਣ, ਸਕੰਧ 10/1)

ਦੋਹਾਂ ਪ੍ਰਸੰਗਾਂ ਦਾ ਵਿਵਰਣ ਪਰਸਪਰ ਭਿੰਨ ਹੈ। ਕ੍ਰਿਸ਼ਨਾਵਤਾਰ' ਦਾ ਕਵੀ ਮੂਲ-ਕਥਾ ਤੋਂ ਬਿਲਕੁਲ ਸੁਤੰਤਰ ਹੈ।

(ੲ) ਪ੍ਰਕ੍ਰਿਤੀ ਵਰਣਨ :

28. ਪ੍ਰਕ੍ਰਿਤੀ ਅਤੇ ਮਨੁੱਖ ਦਾ ਬੜਾ ਡੂੰਘਾ ਸੰਬੰਧ ਹੈ। ਮਨੁਖੀ ਗਤਿ-ਵਿਧੀਆਂ ਵਿਚ ਪ੍ਰਕ੍ਰਿਤੀ ਆਲੰਬਨ, ਉੱਦੀਪਨ, ਪਿਛੋਕੜ ਆਦਿ ਕਿਸੇ ਨਾ ਕਿਸੇ ਰੂਪ ਵਿਚ ਮੌਜੂਦ ਰਹਿੰਦੀ ਹੈ ਅਤੇ ਕੋਮਲ ਅਨੁਭੂਤੀ ਵਾਲੇ ਕਵੀ ਕਵਿਤਾ ਕਰਨ ਸਮੇਂ ਪ੍ਰਕ੍ਰਿਤੀ ਦੀ ਉਪੇਖਿਆ ਨਹੀਂ ਕਰਦੇ। ਆਲੋਚਨਾ ਅਧੀਨ ਕ੍ਰਿਤੀਆਂ ਵਿਚ ਵੀ ਕਈਆਂ ਥਾਂਵਾਂ ਤੇ ਪ੍ਰਕ੍ਰਿਤੀ ਦਾ ਵਰਣਨ ਹੋਇਆ ਹੈ। ਕ੍ਰਿਸ਼ਨ ਅਤੇ ਰਾਧਾ ਦਾ ਮੇਲ ਕਿਤਨੀ ਸੁੰਦਰ ਅਤੇ ਢੁਕਵੀਂ ਪ੍ਰਾਕ੍ਰਿਤਕ ਪਿਛੋਕੜ ਵਿਚ ਪੇਸ਼ ਕੀਤਾ ਗਿਆ ਹੈ—

ਜਹਾਂ ਚੰਦ ਕੀ ਚਾਂਦਨੀ ਛਾਜਤ ਹੈ ਜਹ ਪਾਤ ਚੰਬੇਲੀ ਕੇ ਸੇਜ ਡਹੀ ਹੈ ॥
ਸੇਤ ਜਹ ਗੁਲ ਰਾਜਤ ਹੈ ਜਿਹ ਕੇ ਜਮੁਨਾ ਢਿਗ ਆਇ ਬਹੀ ਹੈ ॥
ਤਾਹੀ ਸਮੈ ਹਰਿ ਰਾਧੇ ਗ੍ਰਸੀ ਉਪਮਾ ਤਿਹ ਕੀ ਕਬਿ ਸਿਆਮ ਕਹੀ ਹੈ ॥
ਸੇਤ ਤ੍ਰੀਆ ਤਨ ਸਿਆਮ ਹਰੀ ਮਨੋ ਸੋਮ ਕਲਾ ਇਹ ਰਾਹ ਗਹੀ ਹੈ ॥671॥

(ਕ੍ਰਿਸ਼ਨਾਵਤਾਰ)

ਇਥੇ ਉੱਦਪੀਨ ਦੇ ਤੱਤਵ ਵੀ ਵੇਖਣ ਯੋਗ ਹਨ। ਅਯੋਧਿਆ ਛੱਡਣ ਤੋਂ ਬਾਦ

1. ਅਰਥਾਤ : ਉਸ ਨੂੰ ਸੋਨੇ ਦੇ ਹਾਰਾਂ ਦੇ ਨਾਲ ਸਜੇ ਹੋਏ ਚਾਰ ਸੌ ਹਾਥੀ, ਪੰਦਰਾਂ ਹਜ਼ਾਰ ਘੋੜੇ, ਅਠਾਰਾਂ ਸੌ ਰਥ ਅਤੇ ਸੁੰਦਰ-ਸੁੰਦਰ ਕਪੜਿਆਂ ਅਤੇ ਜ਼ੇਵਰਾਂ ਨਾਲ ਸਜੀਆਂ ਦੋ ਸੌ ਕੰਵਾਰੀਆਂ ਦਾਸੀਆਂ ਦਹੇਜ ਵਿਚ ਦਿੱਤੀਆਂ ॥31-32॥

ਜਿਸ ਬਨ ਵਿਚ ਰਾਮ ਪ੍ਰਵੇਸ਼ ਕਰਦੇ ਹਨ ਉਸਦੀ ਭੈਦਾਇਕ ਪਰ ਸੁੰਦਰ ਸਥਿਤੀ ਦਾ ਅਨੁਭਵ ਹੇਠ ਲਿਖੀਆਂ ਪੰਕਤੀਆਂ ਤੋਂ ਸਹਿਜ ਹੀ ਹੋ ਜਾਂਦਾ ਹੈ—

ਊਚੇ ਦ੍ਰਮ ਸਾਲ ਜਹਾਂ ਲਾਂਬੇ ਬਟ ਤਾਲ ਤਹਾਂ
ਐਸੀ ਠਉਰ ਤਪ ਕਉ ਪਧਾਰੈ ਐਸੋ ਕਉਨ ਹੈ ॥
ਜਾ ਕੀ ਛਬ ਦੇਖ ਦੁਤ ਖਾਂਡਵ ਕੀ ਫੀਕੀ ਲਾਗੈ
ਆਭਾ ਤਾਕੀ ਨੰਦਨ ਬਿਲੋਕ ਭਜੈ ਮੌਨ ਹੈ ॥
ਤਾਰਨ ਕੀ ਕਹਾ ਨੈਕ ਨਭ ਨ ਨਿਹਾਰਯੋ ਜਾਇ
ਸੂਰਜ ਕੀ ਜੋਤ ਤਹਾਂ ਚੰਦ੍ਰ ਕੀ ਨ ਜਉਨ ਹੈ ॥
ਦੇਵਨ ਨਿਹਾਰਯੋ ਕੋਊ ਦੈਤਨ ਬਿਹਾਰਯੋ ਤਹਾਂ
ਪੰਛੀ ਕੀ ਨ ਗੰਮ ਜਹਾਂ ਚੀਟੀ ਕੋ ਨ ਗਉਨ ਹੈ ॥300॥

(ਰਾਮਾਵਤਾਰ)

ਇਥੇ ਪ੍ਰਕ੍ਰਿਤੀ ਦਾ ਸੁਤੰਤਰ ਵਰਣਨ ਹੋਇਆ ਹੈ। ਬਨਵਾਸ ਤੋਂ ਬਾਦ ਸੀਤਾ ਦੇ ਕਹਿਣ ਤੇ ਰਾਮ ਨੇ ਜਿਸ ਅਸ਼ੋਕ-ਵਾਟਿਕਾ ਦਾ ਨਿਰਮਾਣ ਕਰਵਾਇਆ ਸੀ, ਉਸ ਦਾ ਉੱਲੇਖ 'ਰਾਮਾਵਤਾਰ' ਦੇ ਕਵੀ ਨੇ ਇਸ ਪ੍ਰਕਾਰ ਕੀਤਾ ਹੈ—

ਸੁਨੀ ਏਮ ਬਾਨੀ ਸੀਆ ਧਰਮ ਧਾਮੰ ॥
ਰਚਿਯੋ ਏਕ ਬਾਗੰ ਮਹਾਂ ਅਭਰਾਮੰ ॥
ਮਣੀ ਭੂਖਿਤੰ ਹੀਰ ਚੀਰ ਅਨੰਤੰ ॥
ਲਖੇ ਇੰਦ੍ਰ ਪਥੰ ਲਜੇ ਸੋਭ੍ਰਵੰਤੰ ॥718॥
ਮਣੀ ਮਾਲ ਬਜ੍ਰੰ ਸਸੋਭਾਈਮਾਨੰ ॥
ਸਬੈ ਦੇਵ ਦੇਵੰ ਦੁਤੀ ਸੁਰਗ ਜਾਨੰ ॥719॥

ਰਮਾਇਣ (ਉੱਤਰ ਕਾਂਡ /42/2—16) ਵਿਚ ਵੀ ਸੀਤਾ-ਰਾਮ ਦੇ ਵਿਹਾਰ-ਸਥਲ (ਅਸ਼ੋਕ ਵਾਟਿਕਾ) ਦਾ ਚਿਤ੍ਰਣ ਹੋਇਆ ਹੈ, ਪਰ 'ਰਾਮਾਵਤਾਰ' ਦਾ ਵਰਣਨ ਸੰਖਿਪਤ ਹੈ।

(ਸ)ਯੁੱਧ ਵਰਣਨ :

29. ਯੁੱਧ ਵਰਣਨ ਇਨ੍ਹਾਂ ਕ੍ਰਿਤੀਆਂ ਦਾਂ ਪ੍ਰਧਾਨ ਵਿਸ਼ਾ ਹੈ ਅਤੇ ਇਨ੍ਹਾਂ ਦਾ ਸਮਾਨਜ ਰਸ ਵੀਰ ਹੈ। ਯੁੱਧ ਵਰਣਨ ਵਿਚ ਇਨ੍ਹਾਂ ਕਵੀਆਂ ਨੇ ਦੋ ਸ਼ੈਲੀਆਂ ਦਾ ਪ੍ਰਯੋਗ ਕੀਤਾ ਹੈ—ਪ੍ਰਕ੍ਰਿਤ ਅਤੇ ਅਪ੍ਰਕ੍ਰਿਤ। ਪ੍ਰਕ੍ਰਿਤ ਸ਼ੈਲੀ ਰਾਹੀਂ ਵਿਸ਼ੇ ਦਾ ਸਿੱਧਾ ਵਰਣਨ ਹੈ, ਲਘੂ ਛੰਦ ਵਰਤੇ ਗਏ ਹਨ ਅਤੇ ਭਾਸ਼ਾ ਉੱਤੇ ਅਪਭ੍ਰੰਸ਼, ਰਾਜਸਥਾਨੀ ਆਦਿ ਭਾਸ਼ਾਵਾਂ ਦਾ ਜ਼ਿਆਦਾ ਪ੍ਰਭਾਵ ਹੈ। ਇਸ ਪ੍ਰਕਾਰ ਦੇ ਪ੍ਰਸੰਗਾਂ ਵਿਰ ਅਲੰਕਾਰਾਂ ਦੀ ਸਥਿਤੀ ਗੌਣ ਹੈ ਅਤੇ ਛੰਦ-ਭਿੰਨਤਾ ਪ੍ਰਧਾਨ। ਚੰਡੀ ਚਰਿਤ੍ਰ (2), ਰਾਮਾਵਤਾਰ, ਕਲਕੀ ਅਵਤਾਰ, ਅਪਨੀ-

ਕਥਾ ਆਦਿ ਇਸ ਸ਼ੈਲੀ ਦੀਆਂ ਆਦਰਸ਼ ਕ੍ਰਿਤੀਆਂ ਹਨ । ਅਪ੍ਰਕ੍ਰਿਤ ਸ਼ੈਲੀ ਵਿਚ ਸਾਦ੍ਰਿਸ਼ਮੂਲਕ ਅਲੰਕਾਰਾਂ (ਵਿਸ਼ੇਸ਼ ਕਰਕੇ ਰੂਪਕ, ਉਪਮਾ ਅਤੇ ਉਤਪ੍ਰੇਕਸ਼ਾ) ਦੀ ਸਹਾਇਤਾ ਨਾਲ ਯੁੱਧ ਦਾ ਵਰਣਨ ਕੀਤਾ ਗਿਆ ਹੈ । ਇਸ ਵਿਚ ਕਬਿੱਤ-ਸਵੈਯਾ ਛੰਦ ਦੀ ਪ੍ਰਧਾਨਤਾ ਹੈ । ਇਸ ਸ਼ੈਲੀ ਦੁਆਰਾ ਇਨ੍ਹਾਂ ਕਵੀਆਂ ਨੇ ਆਮ ਤੌਰ ਤੇ ਛੰਦ ਦੇ ਪਹਿਲੇ ਤਿੰਨ ਚਰਣਾਂ ਵਿਚ ਕਿਸੇ ਯੁੱਧ ਦਾ ਦ੍ਰਿਸ਼-ਵਰਣਨ ਕੀਤਾ ਹੈ ਅਤੇ ਚੌਥੇ ਚਰਣ ਵਿਚ ਸਾਦ੍ਰਿਸ਼ਮੂਲਕ ਅਲੰਕਾਰ ਦੀ ਸਹਾਇਤਾ ਨਾਲ ਉਸਦੇ ਸਮਾਨਾਂਤਰ ਦ੍ਰਿਸ਼ ਉਪਸਥਿਤ ਕਰਕੇ ਭਾਵ ਨੂੰ ਤੀਬਰ ਰੂਪ ਪ੍ਰਦਾਨ ਕੀਤਾ ਹੈ । ਕਿਤੇ ਕਿਤੇ ਇਕ ਤੋਂ ਵੱਧ ਅਲੰਕਾਰਾਂ ਦੇ ਆ ਜਾਣ ਕਾਰਣ ਇਹ ਕ੍ਰਮ-ਭੰਗ ਵੀ ਹੋਇਆ ਹੈ ।[1] ਇਸ ਸ਼ੈਲੀ ਲਈ ਸ਼ੁੱਧ ਬ੍ਰਜ ਭਾਸ਼ਾ ਦੀ ਵਰਤੋਂ ਹੋਈ ਹੈ । ਕ੍ਰਿਸ਼ਨਾਵਤਾਰ, ਚੰਡੀ ਚਰਿਤ੍ਰ (ਉਕਤਿ ਬਿਲਾਸ) ਆਦਿ ਇਸੇ ਸ਼ਰੇਣੀ ਦੀਆਂ ਕ੍ਰਿਤੀਆਂ ਹਨ ।

ਆਲੋਚਨਾਧੀਨ ਕ੍ਰਿਤੀਆਂ ਵਿਚ ਯੁੱਧ ਦੇ ਅੰਗ-ਪ੍ਰਤਿਅੰਗ ਦਾ ਵਰਣਨ ਹੋਇਆ ਹੈ । ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਤਕ ਦੀ ਹਰ ਇਕ ਸਥਿਤੀ ਬੜੀ ਸੂਖਮਤਾ ਨਾਲ ਚਿਤਰੀ ਗਈ ਹੈ । ਬਦਲੇ ਦੀ ਭਾਵਨਾ (ਪੰਨਾ 392/ਛੰਦ 1029, 1030), ਵੀਰਾਂ ਦੀ ਪਰਸਪਰ ਮੰਤ੍ਰਣਾ (81/78), ਨਾਇਕਾਂ ਦੀ ਪ੍ਰਤਿਗਿਆ (422/1264), ਯੁੱਧ ਲਈ ਪਾਨ ਦਾ ਬੀੜਾ ਦੇਣਾ (86/125), ਗਾਨਾ ਬੰਨ੍ਹਣਾ (166/28), ਸੈਨਾ ਨੂੰ ਇਕਤ੍ਰਿਤ ਕਰਨਾ (392/1031-33), ਸੈਨਾ ਦਾ ਕੂਚ (393/1035), ਕਿਲੇ ਵਿਚੋਂ ਨਿਕਲਦੀ ਸੈਨਾ (80/61), ਰਣ ਸੱਜਾ (76/30-31) ਆਦਿ । ਯੁੱਧ ਤੋਂ ਪਹਿਲਾਂ ਦੀਆਂ ਘਟਨਾਵਾਂ ਦਾ ਵਰਣਨ ਤਾਂ ਹੋਇਆ ਹੀ ਹੈ ਪਰ ਯੁੱਧ ਲਈ ਕੂਚ ਕਰਦੀ ਹੋਈ ਸੈਨਾ ਦੇ ਪ੍ਰਭਾਵ ਦਾ ਵਰਣਨ ਵੀ ਬੜੀ ਤਲੀਨਤਾ ਨਾਲ ਕੀਤਾ ਗਿਆ ਹੈ । ਸੁੰਭ ਨਿਸੁੰਭ ਦੀ ਸੈਨਾ ਦਾ ਪ੍ਰਭਾਵ ਇਸ ਪ੍ਰਕਾਰ ਹੈ—

ਬਾਜਤ ਡੰਕ ਪਰੀ ਧੁਨ ਕਾਨ ਸੁਸੰਕ ਪੁਰੰਦਰ ਮੂੰਦਤ ਪਉਰੈ ॥
ਸੂਰਮੈ ਨਾਹਿ ਰਹੀ ਦੁਤ ਦੇਖਿ ਕੈ ਜੁਧ ਕੋ ਦੈਤ ਭਏ ਇਕ ਠਉਰੈ ॥
ਕਾਂਪ ਸਮੁੰਦ੍ਰ ਉਠੇ ਸਿਗਰੇ ਬਹੁ ਭਾਰ ਭਰੀ ਧਰਨੀ ਗਤਿ ਅਉਰੈ ॥
ਮੇਰੁ ਹਲਿਓ ਦਹਲਿਓ ਸੁਰ ਲੋਕ ਜਬੈ ਦਲ ਸੁੰਭ ਨਿਸੁੰਭ ਕੇ ਦਉਰੈ ॥59)

(ਦਸਮ ਗ੍ਰੰਥ, ਪੰ: 79)

---

1. ਸ੍ਰੋਣਤ ਬਿੰਦੁ ਸੋ ਚੰਡ ਪ੍ਰਚੰਡ ਸੁਜੁਧੁ ਕਰਿਓ ਰਨ ਮਧਿ ਰੁਹੇਲੀ ॥
ਪੈਦਲ ਮੈਦਲ ਮੀਜ ਦਇਓ ਤਿਲਤੇ ਜਿਮੁ ਤੇਲ ਨਿਕਾਰਤ ਤੇਲੀ ॥
ਸ੍ਰਉਣ ਪਰਿਓ ਧਰਨੀ ਪਰ ਚ੍ਵੈ ਰੰਗਰੇਜ ਕੀ ਰੇਨੀ ਜਿਉ ਫੂਟ ਕੈ ਫੈਲੀ ॥
ਘਾਉ ਲਸੈ ਤਨ ਦੈਤ ਕੇ ਯੌ ਜਨ ਦੀਪਕ ਮਧਿ ਫਨੂਸ ਕੀ ਥੈਲੀ ॥57॥

(ਦਸਮ ਗ੍ਰੰਥ, ਪੰ: 90)

ਇਨ੍ਹਾਂ ਪੰਕਤੀਆਂ ਵਿਚ ਭੈ ਦੇ ਭਾਵ ਦੀ ਵੀ ਸੁੰਦਰ ਅਭਿਵਿਕਤੀ ਹੋਈ ਹੈ।

ਜਰਾਸੰਧ ਦੀ ਯੁੱਧ ਲਈ ਕੂਚ ਕਰਦੀ ਸੈਨਾ ਨੂੰ ਨਦੀ ਦੇ ਰੂਪਕ ਦੁਆਰਾ ਚਿਤਰਿਆ ਗਿਆ ਹੈ—

ਨਗ ਮਾਨਹੁ ਨਾਗ ਬੜੇ ਤਿਹ ਮੈ ਮਛਰੀ ਪੁਨਿ ਪੈਦਲ ਕੀ ਬਲ ਜੇਤੀ॥
ਚਕ੍ਰ ਮਨੋਰਥ ਚਕ੍ਰ ਬਨੇ ਉਪਜੀ ਕਵਿ ਕੇ ਮਨ ਮੈ ਕਹਿ ਤੇਤੀ॥
ਹੈ ਭਏ ਬੋਚਨ ਤੁਲਿ ਮਨੋ ਲਹਰੈ ਬਰਛੀ ਦੁਤ ਸੇਤੀ॥
ਸਿੰਧ ਕਿਧੋ ਦਲ ਸਿੰਧ ਜਰਾ ਰਹਿਗੀ ਮਥੁਰਾ ਤਿਹ ਮਧ ਬਰੇਤੀ ॥1036॥
(ਦਸਮ ਗ੍ਰੰਥ, ਪੰ : 393)

30. ਆਕ੍ਰਮਣ : ਇਨ੍ਹਾਂ ਕ੍ਰਿਤੀਆਂ ਵਿਚ ਅਧਿਕਤਰ ਯੁੱਧ ਦੀ ਸੰਘਰਸ਼ ਅਵਸਥਾ ਦਾ ਵਰਣਨ ਹੈ। ਸੈਨਾਵਾਂ ਦੇ ਆਹਮਣੇ ਸਾਹਮਣੇ ਜੁੜਨ ਤੋਂ ਬਾਦ ਇਕ ਦੂਜੀ ਉਤੇ ਆਕ੍ਰਮਣ ਕਰਨ ਦੀ ਸਥਿਤੀ ਉਤਪੰਨ ਹੋ ਜਾਂਦੀ ਹੈ। ਆਕ੍ਰਮਣ ਦੇ ਬੜੇ ਸਜੀਵ ਵਰਣਨ ਇਨ੍ਹਾਂ ਕ੍ਰਿਤੀਆਂ ਵਿਚ ਮਿਲਦੇ ਹਨ। ਮਹਿਖਾਸੁਰ ਦੀ ਸੈਨਾ ਉੱਤੇ ਇੰਦਰ ਦੀ ਸੈਨਾ ਦੇ ਆਕ੍ਰਮਣ ਨੂੰ ਵੇਖੋ –

ਲੈ ਸੁਰ ਸੰਗ ਸਬੈ ਸੁਰਪਾਲ ਸੁਕੋਪ ਕੈ ਸਤ੍ਰ ਕੀ ਸੈਨ ਪੈ ਧਾਏ॥
ਦੈ ਮੁਖ ਢਾਰ ਲੀਏ ਕਰਵਾਰ ਹਕਾਰ ਪਚਾਰ ਪ੍ਰਹਾਰ ਲਗਾਏ॥
ਚੁਉਨ ਮੈ ਦੈਤ ਸੁਰੰਗ ਭਏ ਕਬਿ ਨੇ ਮਨ ਭਾਉ ਕਹੈ ਛਬਿ ਪਾਏ॥
ਰਾਮ ਮਨੋ ਰਨ ਜੀਤ ਕੈ ਭਾਲਕ ਦੈ ਸਿਰਪਾਉ ਸਬੈ ਪਹਰਾਏ॥
॥ 16 ॥ (ਦਸਮ ਗ੍ਰੰਥ, ਪੰ:75)

ਇਥੇ ਇੰਦਰ ਦੇ ਭਿਆਨਕ ਆਕ੍ਰਮਣ ਅਤੇ ਉਸ ਦੀ ਸੈਨਾ ਦੀ ਵੀਰਤਾ ਦਾ ਸੁੰਦਰ ਚਿਤਰ ਖਿਚਿਆ ਗਿਆ ਹੈ। ਅਪ੍ਰਸਤੁਤ ਵਿਧਾਨ ਵਿਚ ਉਪਮਾਨ ਦੀ ਨਵੀਨਤਾ ਵੀ ਵਿਸ਼ੇਸ਼ ਵੇਖਣ ਯੋਗ ਹੈ। ਇਨ੍ਹਾਂ ਕ੍ਰਿਤੀਆਂ ਵਿਚ ਸੈਨਾਵਾਂ ਅਤੇ ਯੋਧਿਆਂ ਦੀ ਪਰਸਪਰ ਭਿੜੰਤ ਦੇ ਵਰਣਨਾਂ ਦੀ ਵੀ ਘਾਟ ਨਹੀਂ ਹੈ, ਚੰਡੀ ਅਤੇ ਧੂਮ੍ਰਲੋਚਨ ਦੀ ਭਿੜੰਤ ਵੇਖੋ—

ਕੋਪ ਕੈ ਚੰਡ ਪ੍ਰਚੰਡ ਚੜੀ ਇਤ ਕ੍ਰੁਧ ਕੈ ਧੂਮ੍ਰ ਚੜੇ ਉਤ ਸੈਨੀ॥
ਬਾਨ ਕ੍ਰਿਪਾਨਨ ਮਾਰ ਮਚੀ ਤਬ ਦੇਵੀ ਲਈ ਬਰਛੀ ਕਰੁ ਪੈਨੀ॥
ਦਉਰ ਦਈ ਅਰ ਕੇ ਮੁਖਿ ਮੈ ਕਟਿ ਓਠ ਦਏ ਜਿਨੁ ਲੋਹ ਕੋ ਛੈਨੀ॥
ਦਾਂਤ ਗੰਗਾ ਜਮੁਨਾ ਤਨ ਸਿਆਮ ਸੋ ਲੋਹੂ ਬਹਿਓ ਤਿਨ ਮਾਹਿ
ਤ੍ਰਿਬੈਨੀ॥ 97 ॥ (ਦਸਮ ਗ੍ਰੰਥ, ਪੰ:83)

ਚੰਡੀ ਦੀ ਵੀਰਤਾ, ਉਸ ਦੀ ਹਥਿਆਰ ਚਲਾਉਣ ਵਿਚ ਪ੍ਰਬੀਨਤਾ, ਕ੍ਰੋਧ ਭਾਵ ਦੀ ਅਭਿਵਿਅਕਤੀ ਅਤੇ ਨਵੀਨ ਉਪਮਾਵਾਂ ਦੀ ਕਲਪਨਾ ਆਦਿ ਗੱਲਾਂ ਇਨ੍ਹਾਂ ਪੰਕਤੀਆਂ ਵਿਚ ਵੇਖਣ ਯੋਗ ਹਨ।

**31.** ਹਥਿਆਰਾਂ ਦੁਆਰਾ ਪ੍ਰਹਾਰ : ਇਕ ਯੋਧੇ ਦਾ ਦੂਜੇ ਯੋਧੇ ਤੇ ਹਥਿਆਰਾਂ ਦੁਆਰਾ ਪ੍ਰਹਾਰ ਕਰਨਾ ਯੁੱਧ ਦਾ ਸਮਨਜ ਕਾਰਜ ਹੈ ।[1] ਇਨ੍ਹਾਂ ਕਵੀਆਂ ਨੇ ਪ੍ਰਹਾਰਾਂ ਨੂੰ ਬੜੀ ਬਾਰੀਕੀ ਨਾਲ ਅਤੇ ਕਾਵਿ ਉਚਿਤ ਢੰਗ ਨਾਲ ਚਿਤਰਿਆ ਹੈ । ਬਰਛੇ ਦੇ ਪ੍ਰਹਾਰ ਦਾ ਇਕ ਉਦਾਹਰਨ ਵੇਖੋ—

ਕੋਪ ਭਰਯੋ ਅਤਿਹੀ ਗਜ ਸਿੰਘ ਲਯੋ ਬਰਛਾ ਅਰ ਓਰ ਚਲਾਯੋ ॥
ਜਾਇ ਲਗਯੋ ਮੁਸਲੀਧਰ ਕੇ ਤਨ ਲਾਗਤ ਤਾ ਅਤਿਹੀ ਦੁਖੁ ਪਾਯੋ ॥
ਪਾਰ ਪ੍ਰਚੰਡ ਭਯੋ ਫਲ ਯੋ ਜਸੁ ਤਾ ਛਬਿ ਕੋ ਮਨ ਮੈ ਇਹ ਆਯੋ ॥
ਮਾਨਹੁ ਗੰਗ ਕੀ ਧਾਰ ਕੇ ਮਧਿ ਉਤੰਗ ਹੁਇ ਕੂਰਮ ਸੀਸ ਉਚਾਯੋ ॥ 1129 ॥

(ਦਸ਼ਮ ਗ੍ਰੰਥ, ਪੰ:406)

ਇਥੇ ਕ੍ਰੋਧ ਦੀ ਭਾਵਨਾ ਦੀ ਸਫ਼ਲ ਅਭਿਵਿਅਕਤੀ ਹੋਈ ਹੈ, ਅਤੇ ਅਪ੍ਰਸਤੁਤ ਵਿਧਾਨ ਵਿਚ ਉਪਮਾਨ ਦੀ ਕਲਪਨਾ ਪ੍ਰਸ਼ੰਸਾ ਯੋਗ ਹੈ। ਤਲਵਾਰ ਦਾ ਪ੍ਰਹਾਰ ਇੰਜ ਵਰਣਿਤ ਹੈ—

ਚੋਟ ਪਈ ਦਮਾਮੇ ਦਲਾਂ ਮੁਕਾਬਲਾ ।
ਦੇਵੀ ਦਸਤ ਨਚਾਈ ਸੀਹਣ ਸਾਰ ਦੀ ।
ਪੇਟ ਮਲੰਦੇ ਲਾਈ ਮਹਖਲੇ ਦੈਤ ਨੂੰ ।
ਗੁਰਦੇ ਆਦਾਂ ਖਾਈ ਨਾਲੇ ਰੁਕੜੇ ।
ਜੇਹੀ ਦਿਲ ਵਿਚਿ ਆਈ ਕਹੀ ਸੁਣਾਇਕੈ ।
ਚੋਟੀ ਜਾਣੁ ਦਖਾਈ ਤਾਰੇ ਧੂਮ ਕੇਤੁ । 10 ।

(ਵਾਰ ਦੁਰਗਾ ਕੀ)

**32.** ਵੀਰਾਂ ਦੀ ਉਕਤੀ-ਪ੍ਰਤਿ-ਉਕਤੀ : ਯੁੱਧ ਭੂਮੀ ਵਿਚ ਕੇਵਲ ਸ਼ਸਤ੍ਰ-ਅਸਤ੍ਰ ਪ੍ਰਹਾਰ ਹੀ ਨਹੀਂ ਹੁੰਦੇ, ਸਗੋਂ ਵੀਰਾਂ ਵਿਚਾਲੇ ਉਕਤੀ-ਪ੍ਰਤਿ-ਉਕਤੀ ਵੀ ਹੁੰਦੀ ਹੈ । ਇਸ ਪ੍ਰਕਾਰ

---

1. ਇਨ੍ਹਾਂ ਕ੍ਰਿਤੀਆਂ ਵਿਚ ਉਲਿਖਿਤ ਹਥਿਆਰਾਂ (ਸ਼ਸਤ੍ਰਾਂ ਅਸਤ੍ਰਾਂ) ਦੇ ਨਾਂ ਇਸ ਪ੍ਰਕਾਰ ਹਨ—
ਸ਼ਸਤ੍ਰ : ਕ੍ਰਿਪਾਣ, ਕਟਾਰ, ਕਾਤੀ, ਸੈਹਥੀ, ਸਾਂਗ, ਧੰਨੁਰਬਾਣ, ਬਰਛਾ, ਤੁਫੰਗ, ਤੁਪਕ, ਛੋਹੀ, ਪਰਘ, ਤ੍ਰਿਸੂਲ, ਗਦਾ, ਖਗ, ਜਮਧਾੜ, ਪਾਸ, ਗੁਰਜ, ਤਬਰ, ਕਰਉਤੀ, ਕੁਠਾਰ, ਗਰਿਸਟ ਆਦਿ ।
ਅਸਤ੍ਰ : ਇੰਦ੍ਰਾਸਤ੍ਰ, ਰਾਖਸ਼ਾਸਤ੍ਰ, ਜਲਾਸਤ੍ਰ, ਰੁਦ੍ਰਾਸਤ, ਦੈਤਾਸਤ੍ਰ, ਪਰਮਾਸਤ੍ਰ, ਦੇਵਾਸਤ੍ਰ, ਸ਼ੈਲਾਸਤ੍ਰ, ਪਵਨਾਸਤ੍ਰ, ਮੇਘਾਸਤ੍ਰ, ਆਗਨੇਯਾਸਤ੍ਰ, ਹੰਸਾਸਤ੍ਰ, ਮੇਘਾਸ੍ਰ, ਵ ਜੋਮਾਸਤ੍ਰ, ਯਕਸ਼ਾਸਤ੍ਰ, ਕਿੰਨਰਾਸਤ੍ਰ, ਨਰਾਸਤ੍ਰ, ਗੰਧਰਵਾਸਤ੍ਰ ਆਦਿ ।
ਇਨ੍ਹਾਂ ਵਿਚੋਂ ਬਹੁਤਿਆਂ ਦਾ ਜ਼ਿਕਰ ਮੂਲ ਕਥਾਵਾਂ ਵਿਚ ਵੀ ਹੈ । ਇਸ ਤੋਂ ਛੁਟ, ਅਨੇਕਾਂ ਵਿਯੂਹਾਂ ਦੇ ਕੇਵਲ ਨਾਂਵਾਂ ਦਾ ਉੱਲੇਖ ਇਨ੍ਹਾਂ ਕ੍ਰਿਤੀਆਂ ਵਿਚ ਹੋਇਆ ਹੈ, ਪਰੰਤੂ ਵਿਯੂਹਾਂ ਦੇ ਵਿਵਰਣ ਨਹੀਂ ਦਿੱਤੇ ਗਏ ।

ਦੇ ਵਰਣਨ ਨਾਲ ਯੁੱਧ ਦੀ ਇਕਸੁਰਤਾ ਟੁਟਦੀ ਹੈ ਅਤੇ ਕਥਾਨਕ ਸਜੀਵ ਬਣਦਾ ਹੈ। ਕਾਨ੍ਹ ਅਤੇ ਖੜਗ ਸਿੰਘ ਦੀ ਪਰਸਪਰ ਗਲਬਾਤ ਵੇਖੋ—

ਕਾਨ੍ਹ :

ਕੋਪ ਕੈ ਬੈਨ ਕਹੇ ਖੜਗੇਸ ਕੋ ਸ੍ਰੀ ਹਰਿ ਜੂ ਧਨ ਬਾਨਨ ਲੈ ਕੈ ॥
ਚਾਮ ਕੇ ਦਾਮ ਚਲਾਇ ਲਏ ਤੁਮਹੂ ਰਨ ਮੈ ਮਨ ਕੋ ਨਿਰਭੈ ਕੈ ॥
ਮਤਿ ਕਰਿ ਗਰਬੈ ਤਬ ਲਉ ਜਬ ਲਉ ਮ੍ਰਿਗਰਾਜ ਗਹਿਓ ਨ ਰਿਸੈ ਕੈ ॥
ਕਾਹੇ ਕਉ ਪ੍ਰਾਨਨ ਸੋ ਧਨ ਖੋਵਤ ਜਾਹੁ ਭਲੇ ਹਥਿਯਾਰਨ ਦੈ ਕੈ ॥ 1145 ॥

ਖੜਗ ਸਿੰਘ :

ਯੌਂ ਸੁਨਿ ਕੈ ਹਰਿ ਕੀ ਬਤੀਆ ਤਬ ਹੀ ਨ੍ਰਿਪ ਉਤਰ ਦੇਤ ਭਯੋ ਹੈ।
ਕਾਹੇ ਕਉ ਸੋਰ ਕਰੈ ਰਨ ਮੈ ਬਨ ਮੈ ਜਨੁ ਕਾਹੁ ਨੇ ਲੂਟ ਲਯੋ ਹੈ ॥
ਬੋਲਤ ਹੋ ਉਠਿ ਕੇ ਸਠਿ ਜਿਉ ਹਮ ਤੇ ਕਈ ਬਾਰਨ ਭਾਜ ਗਯੋ ਹੈ।
ਨਾਮ ਪਰਯੋ ਬ੍ਰਿਜਰਾਜ ਬ੍ਰਿਥਾ ਬਿਨ ਲਾਜ ਸਮਾਜ ਮੈ ਆਜੁ ਖਯੋ ਹੈ ॥ 1446 ॥
ਕਾਹੇ ਕਉ ਕ੍ਰੋਧ ਸੋ ਜੁਧੁ ਕਰੇ ਹਰਿ ਜਾਹੁ ਭਲੇ ਦਿਨ ਕੋ ਇਕ ਜੀਜੈ ॥
ਬੈਸ ਕਿਸੋਰ ਮਨੋਹਰਿ ਮੂਰਤਿ ਆਨਨ ਮੈ ਅਬ ਹੀ ਮਸ ਭੀਜੈ ॥
ਜਾਇਐ ਧਾਮ ਸੁਨੋ ਘਨ ਸਿਆਮ ਬਿਸ੍ਰਾਮ ਕਰੋ ਸੁਖ ਅੰਮ੍ਰਿਤ ਪੀਜੈ ॥
ਨਾਹਕ ਪ੍ਰਾਨ ਤਜੋ ਰਨ ਮੈ ਅਪਨੇ ਪਿਤਮਾਤ ਅਨਾਥ ਨ ਕੀਜੈ ॥ 1447 ॥
(ਦਸਮ ਗ੍ਰੰਥ, ਪੰ : 442 43)

33. ਕਬੰਧ (ਧੜ) ਯੁੱਧ : ਕਬੰਧਾਂ ਦੇ ਯੁੱਧ ਭੂਮੀ ਵਿਚ ਉਠਣ, ਨਚੱਣ ਅਤੇ ਯੁੱਧ ਕਰਨ ਦਾ ਵਰਣਨ ਰਾਮਾਇਣ, ਮਹਾਭਾਰਤ ਅਤੇ ਪੁਰਣਾਂ ਵਿਚ ਆਮ ਮਿਲਦਾ ਹੈ। 'ਪ੍ਰਿਥੀਰਾਜ ਰਾਸੋ' ਵਿਚ ਵੀ ਇਸ ਪ੍ਰਕਾਰ ਦਾ ਵਿਵਰਣ ਮਿਲ ਜਾਂਦਾ ਹੈ। ਆਲੋਚਨਾ-ਧੀਨ ਕ੍ਰਿਤੀਆਂ ਵਿਚ ਯੁੱਧ ਦੇ ਵਰਣਨ ਦੇ ਅੰਤਰਗਤ ਧੜਾਂ ਦੇ ਉੱਠਣ ਅਤੇ ਨੱਚਣ ਦਾ ਜ਼ਿਕਰ ਹੀ ਨਹੀਂ ਆਉਂਦਾ,[1] ਸਗੋਂ ਉਨ੍ਹਾਂ ਦੁਆਰਾ ਯੁੱਧ ਕਰਨ ਦਾ ਵੀ ਅਦਭੁਤ ਅਤੇ ਅਲੌਕਿਕ ਵਿਵਰਣ ਮਿਲਦਾ ਵੀ ਹੈ। ਖੜਗ ਸਿੰਘ ਦਾ ਧੜ ਸਿਰ ਕਟੇ ਜਾਣ ਤੇ ਵੀ ਬੜੀ ਵੀਰਤਾ ਨਾਲ ਯੁੱਧ ਕਰਦਾ ਹੈ ਅਤੇ ਸਭ ਨੂੰ ਯੁੱਧ ਭੂਮੀ ਵਿਚੋਂ ਭਜਾ ਦਿੰਦਾ ਹੈ —

ਬੀਰਨ ਘਾਇ ਕਰੇ ਜਬ ਹੀ ਤਬ ਪਉਰਖ ਭੂਪ ਕਬੰਧ ਸਮਾਰਯੋ ॥
ਸਸਤ੍ਰ ਸੰਭਾਰ ਤਬੈ ਅਪੁਨੇ ਇਨ ਨਾਸੁ ਕਰੋ ਚਿਤ ਬੀਚ ਬਿਚਾਰਯੋ ॥
ਧਾਇ ਪਰਯੋ ਰਿਸਿ ਸਿਉ ਰਨ ਮੈ ਅਰਿ ਭਾਜਿ ਗਏ ਜਸੁ ਰਾਮ ਉਚਾਰਯੋ ॥
ਤਾਰਨ ਕੇ ਮਨੋ ਮੰਡਲ ਭੀਤਰ ਸੂਰ ਚਢਯੋ ਅੰਧਿਆਰਿ ਸਿਧਾਰਯੋ ॥ 1707 ॥

---

1. (1) ਦਉਰਤ ਬੀਚ ਕਬੰਧ ਫਿਰੈ ਜਿਹ ਦੇਖਤ ਕਾਇਰ ਹੈ ਡਰ ਪਾਤੇ ॥ (ਪੰ : 75/17 ਛੰਦ)
(2) ਕਮੰਧ ਅੰਧ ਉਠਹੀ ॥ (ਪੰ : 174/22 ਛੰਦ)
(3) ਨਚੇ ਕੰਧ ਹੀਣੰ ਕਬੰਧੰ ਅਰੇਤੰ ॥ (ਪੰ : 1111/161 ਛੰਦ)

ਸ੍ਰੀ ਜਦੁਬੀਰ ਤੇ ਆਦਿਕ ਬੀਰ ਗਏ ਭਜਿਕੈ ਨ ਕੋਊ ਠਹਰਾਨਯੋ ॥
ਆਹਵ ਭੂਮੀ ਮੈ ਭੂਪਤਿਕੋ ਸਬ ਸੂਰਨ ਮਾਨਹੁ ਕਾਲ ਪਛਾਨਯੋ ॥
ਭੂਪ ਕਮਾਨ ਤੇ ਬਾਨ ਚਲੇ ਅੰਤਿ ਪ੍ਰਲੈ ਬਨ ਸਿਉ ਬਰਖਾਨਯੋ ॥
ਇਉ ਲਖਿ ਭਾਜਿ ਗਏ ਸਿਗਰੇ ਕਿਨਹੂੰ ਨ੍ਰਿਪ ਕੇ ਸੰਗ ਜੁਧੁ ਨ ਠਾਨਯੋ ॥
॥ 1708 ॥ (ਦ. ਗ੍ਰੰਥ, ਪੰ : 471-72)

ਇਨ੍ਹਾਂ ਪੰਕਤੀਆਂ ਵਿਚ ਖੜਗ ਸਿੰਘ ਦੀ ਅਦਭੁਤ ਵੀਰਤਾ ਦਾ ਸੁੰਦਰ ਵਰਣਨ ਹੋਇਆ ਹੈ ਅਤੇ ਅਪ੍ਰਸਤੁਤ ਵਿਧਾਨ ਦੁਆਰਾ ਭਾਵਨਾਵਾਂ ਨੂੰ ਉਤੇਜਿਤ ਕਰਨ ਵਿਚ ਵੀ ਸਫਲਤਾ ਮਿਲੀ ਹੈ। ਇਸ ਤੋਂ ਛੁਟ, ਮੁਸ਼ਟ (ਮੁਕਾ) ਯੁੱਧ (ਪੰ:166/35 ਛੰਦ), ਮੁੰਡ (ਸਿਰ) ਯੁੱਧ (471/1701), ਤੁਮੁਲ (ਘੋਰ) ਯੁੱਧ (432/1359) ਆਦਿ ਦਾ ਵੀ ਥਾਂ-ਥਾਂ ਤੇ ਵਰਣਨ ਮਿਲਦਾ ਹੈ। ਫਿਰ ਵੀ, ਸਭ ਨਾਲੋਂ ਅਧਿਕ ਵਰਣਨ ਦੁਅੰਦ ਯੁੱਧ ਦਾ ਮਿਲਦਾ ਹੈ। ਨਰ ਸਿੰਘ ਅਤੇ ਹਿਰਣਾਕਸ਼ੱਪ ਦੇ ਦੁਅੰਦ ਯੁੱਧ ਦਾ ਇਕ ਉਦਾਹਰਨ ਵੇਖੋ—

ਮਚਸੋ ਦੁੰਦ ਜੁਧੰ ਮਚੇ ਦੁਆਇ ਜੁਆਣੰ ॥
ਤੜਕਾਰ ਤੇਗੰ ਕੜਕੇ ਕਮਾਣੰ ॥
ਭਿਰਿਯੋ ਕੋਪ ਕੈ ਦਾਨਵੰ ਸੁਲਤਾਣੰ ॥
ਹੜੰ ਸ੍ਰੋਨ ਚਲੇ ਮਧੰ ਮੁਲਤਾਂਣੰ ॥ 31 ॥ (ਦਸਮ ਗ੍ਰੰਥ, ਪੰ: 166)

ਇਥੇ ਸ਼ਬਦ-ਚਿਤਰ ਦੇ ਨਾਲ ਨਾਲ ਯੁੱਧ ਦਾ ਧੁਨੀ-ਚਿਤਰ ਵੀ ਉਪਸਿਥਤ ਹੋ ਗਿਆ ਹੈ।

34. ਰਣਭੂਮੀ ਦੇ ਦ੍ਰਿਸ਼ : ਯੁੱਧ ਭੂਮੀ ਦੇ ਭਿਆਨਕ ਅਤੇ ਰੌਂਗਟੇ ਖੜੇ ਕਰ ਦੇਣ ਵਾਲੇ ਦ੍ਰਿਸ਼ਾਂ ਦਾ ਭਰਪੂਰ ਵਰਣਨ ਇਨ੍ਹਾਂ ਕ੍ਰਿਤੀਆਂ ਵਿਚ ਹੋਇਆ ਹੈ, ਜਿਵੇਂ—

(1) ਕਹੂੰ ਮੁੰਡ ਪਿਖੀਅਹ ਕਹੂੰ ਭਕਰੁੰਡ ਪਰੇ ਧਰ ॥
ਕਿਤਹੀ ਜਾਂਘ ਤਰਫੰਤ ਕਹੂੰ ਉਛਰੰਤ ਸੁ ਛਬ ਕਰ ॥
ਭਰਤ ਪਤ੍ਰ ਖੇਚਰੀ ਕਹੂੰ ਚਾਵੰਡ ਚਿਕਾਰੈਂ ॥
ਕਿਲਕਤ ਕਤਹ ਮਸਾਨ ਕਹੂੰ ਭੈਰਵ ਭਭਕਾਰੈਂ ॥ 374 ॥
(ਦਸਮ ਗ੍ਰੰਥ, ਪੰ : 218)

(2) ਭੂਤ ਪਿਸਾਚਨਿ ਮਾਸ ਅਹਾਰ ਕਰੈ
ਕਿਲਕਾਰ ਖਿਲਾਰ ਕੈ ਝੰਡੀ ॥ 115 ॥
(ਦਸਮ ਗ੍ਰੰਥ, ਪੰ:85)

ਇਸ ਤੋਂ ਛੁਟ, ਗਿਦੜਾਂ, ਗਿਰਝਾਂ, ਡਾਕਨੀਆਂ, ਪਿਸਾਚਾਂ, ਲਹੂ-ਲਿਬੜੀਆਂ ਲੋਥਾਂ, ਫਟੀਆਂ ਖੋਪੜੀਆਂ, ਟੁਟੇ ਰਥਾਂ ਆਦਿ ਦਾ ਵੀ ਵਿਸਥਾਰ ਸਹਿਤ ਵਰਣਨ ਆਲੋਚਨਾਧੀਨ ਕ੍ਰਿਤੀਆਂ ਵਿਚ ਮਿਲ ਜਾਂਦਾ ਹੈ।

35. ਨਗਾੜੇ : ਯੋਧਿਆਂ ਨੂੰ ਉਤਸਾਹਿਤ ਕਰਨ ਲਈ ਯੁੱਧ ਵਿਚ ਨਗਾੜਿਆਂ ਦਾ ਬਹੁਤ ਮਹੱਤਵ ਹੈ । ਇਨ੍ਹਾਂ ਕਵੀਆਂ ਨੇ ਕਿਤੇ ਕਿਤੇ ਨਗਾੜਿਆਂ ਦਾ ਵਰਣਨ ਵੀ ਕੀਤਾ ਹੈ—

(1) ਤੁਰੀ ਸੰਖ ਬਾਜੇ ॥ ਮਹਾਬੀਰ ਸਾਜੇ ॥ (ਪੰ : 50/19 ਛੰਦ)

(2) ਬਜੀ ਭੇਰ ਭੁੰਕਾਰ ਧੁਕੇ ਨਗਾਰੇ ॥
ਦੁਹੂ ਓਰ ਤੇ ਬੀਰ ਬੰਕੇ ਬਕਾਰੇ ॥ (61/48)

(3) ਬਜੇ ਸੰਖ ਭੇਰੀ ਉਠੇ ਸੰਖ ਨਾਦੰ ॥
ਰਣੰ ਕੈ ਨਫੀਰੀ ਧੁਣੰ ਨਿਰਬਿਖਾਦੰ ॥ (114/205)

ਕੁਲ ਮਿਲਾ ਕੇ ਤਬਲ, ਦੁਦੰਭ, ਨਫੀਰ, ਢੋਲ, ਮ੍ਰਿਦੰਗ, ਤੁਰੀ, ਡਫ, ਭੇਰੀ, ਡਮਰੂ, ਡੁਗਡੁਗੀ, ਨਾਇ, ਸ਼ਹਿਨਾਈ, ਘੰਟਾ, ਪਖਵਾਜ, ਤੰਬੂਰ ਆਦਿ ਨਗਾੜਿਆਂ ਦਾ ਹੀ ਅਧਿਕ ਉੱਲੇਖ ਹੋਇਆ ਹੈ ।

36. ਵੀਰਾਂ ਦਾ ਪਰਿਚੈ : 'ਰਾਮਾਵਤਾਰ' ਵਿਚ ਵਿਭੀਸ਼ਣ ਨੇ ਰਾਵਣ ਦਲ ਦੇ ਸੈਨਾ-ਨਾਇਕਾਂ ਦਾ ਪਰਿਚੈ ਦਿੱਤਾ ਹੈ । ਰਾਮਾਇਣ ਵਿਚ ਵੀ ਅਜਿਹਾ ਵਰਣਨ ਮਿਲਦਾ ਹੈ । ਉਦਾਹਰਨ ਵਜੋਂ—

ਮੇਘਨਾਦ (ਇੰਦ੍ਰਜਿਤ)

योऽसौ रथस्थो मृगराजकेतुर्धून्वन् धनुः शक्रधनुः प्रकाशम् ॥
करीव भात्युग्रविवृतदष्ट्रः स इंद्रजिन्नाम वर प्रधान ॥[1]

(ਰਾਮਾਇਣ, ਯੁੱਧ ਕਾਂਡ/59/5)

ਧੁਨੰ ਮੰਡਲਕਾਰ ਜਾ ਕੋ ਬਿਰਾਜੈ ॥
ਸਿਰੰ ਜੈਤ ਪੁਤ੍ਰੰ ਸਿਤੰ ਛਤ੍ਰ ਛਾਜੈ ॥
ਰਥੰ ਬੇਸਟਤੰ ਬਿਆਘ੍ਰ ਚਰਮੰ ਅਭੀਤੰ ॥
ਤਿਸੈ ਨਾਥ ਜਾਨੋ ਹਠੀ ਇੰਦ੍ਰ ਜੀਤੰ ॥399॥

(ਦਸਮ ਗ੍ਰੰਥ, ਪੰ: 222)

ਇਨ੍ਹਾਂ ਪੰਕਤੀਆਂ ਤੋਂ ਸਪੱਸ਼ਟ ਹੈ ਕਿ ਦੋਹਾਂ ਪ੍ਰਸੰਗਾਂ ਦਾ ਵਿਵਰਣ ਭਿੰਨ ਹੈ। ਇਸੇ ਪ੍ਰਕਾਰ ਦਾ ਪਰਿਚੈ ਮਹਾਂਕਾਯ, ਮਹੋਦਰ ਅਤੇ ਰਾਵਣ ਦੇ ਸੰਬੰਧ ਵਿਚ ਵੀ ਦਿੱਤਾ ਮਿਲਦਾ ਹੈ । ਇਥੇ ਵੀ ਦੋਹਾਂ ਪ੍ਰਸੰਗਾਂ ਵਿਚ ਵਿਵਰਣ ਸੰਬੰਧੀ ਬੜੀ ਭਿੰਨਤਾ ਹੈ ।

37. ਅਸ਼ਰੀਰੀ ਸ਼ਕਤੀਆਂ : ਯੋਧਿਆਂ ਦੇ ਮਨਾਂ ਵਿਚ ਯੁੱਧ ਲਈ ਅਨੁਰਾਗ ਜਾਂ ਖਿਚ ਪੈਦਾ ਕਰਨ ਵਾਸਤੇ ਹੂਰਾਂ, ਵੀਰਾਂਗਨਾਵਾਂ, ਦੇਵ ਇਸਤ੍ਰੀਆਂ, ਅਪਸਰਾਵਾਂ ਆਦਿ

---

1. ਅਰਥਾਤ : ਜੋ ਸਿੰਘ ਦੀ ਧ੍ਵਜਾ ਵਾਲੇ ਰਥ ਉਤੇ ਚੜ੍ਹ ਕੇ ਇੰਦਰ ਦੇ ਧਨੁਸ਼ ਵਾਂਗ ਆਪਣੇ ਧਨੁਸ਼ ਨੂੰ ਟੰਕਾਰਦਾ ਹੋਇਆ ਵੱਡੇ ਵੱਡੇ ਦੰਦ ਕੱਢੀ ਹਾਥੀ ਵਾਂਗ ਤੁਰਿਆ ਆਉਂਦਾ ਹੈ ਉਹ ਵਰਦਾਨ ਪ੍ਰਾਪਤ ਰਾਖਸ਼ ਇੰਦ੍ਰਜਿਤ ਹੈ ।

ਪਾਸੋਂ ਉਨ੍ਹਾਂ ਦਾ ਸੁਆਗਤ ਅਤੇ ਉਨ੍ਹਾਂ ਨਾਲ ਵਿਆਹ ਕਰਨ ਦਾ ਲੋਭ ਵੀ ਇਨ੍ਹਾਂ ਕ੍ਰਿਤੀਆਂ ਅੰਦਰ ਦਿੱਤਾ ਮਿਲਦਾ ਹੈ। ਹੂਰ ਦਾ ਦ੍ਰਿਸ਼ਟੀਕੋਣ ਮੁਸਲਮਾਨੀ ਪ੍ਰਭਾਵ ਕਰਕੇ ਹੈ ਅਤੇ ਬਾਕੀਆਂ ਦਾ ਉੱਲੇਖ ਪੌਰਾਣਿਕ ਸਾਹਿਤ ਵਿਚ ਆਮ ਮਿਲ ਜਾਂਦਾ ਹੈ। ਆਲੋਚਨਾਧੀਨ ਕ੍ਰਿਤੀਆਂ ਵਿਚ ਵੀ ਸ੍ਰੇਸ਼ਠ ਅਤੇ ਵੀਰ-ਗਤਿ ਪ੍ਰਾਪਤ ਯੋਧਿਆਂ ਦਾ ਅਸ਼ਰੀਰੀ ਸ਼ਕਤੀਆਂ ਦੁਆਰਾ ਵਰਨਾ ਅਤੇ ਸੁਆਗਤ ਕਰਨਾ ਤੱਲੀਨਤਾ ਪੂਰਵਕ ਵਰਣਿਤ ਹੈ, ਜਿਵੇਂ—

(1) ਅੰਗਭੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ ॥
ਏਕ ਏਕ ਬਰੀ ਅਨੇਕਨ ਹੇਰਿ ਹੇਰਿ ਸੁ ਹੂਰ ॥181)
(ਦਸਮ ਗ੍ਰੰਥ, ਪੰ: 174)

(2) ਬੀਰ ਕੰਗਨੇ ਬੰਧਹੀ ਅਰੁ ਅਛਰੈਂ ਸਿਰ ਤੇਲ॥
ਬੀਨ ਬੀਨਿ ਬਰੇ ਬਰੰਗਨ ਡਾਰਿ ਡਾਰਿ ਫੁਲੇਲ ॥
ਘਾਲਿ ਘਾਲਿ ਬਿਵਾਨ ਲੇਗੀ ਫੇਰ ਫੇਰ ਸੁ ਬੀਰ ॥
ਕੂਦਿ ਕੂਦਿ ਪਰੇ ਤਹਾਂ ਤੇ ਝਾਗਿ ਝਾਗਿ ਸੁ ਤੀਰ ॥74॥
(ਦਸਮ ਗ੍ਰੰਥ, ਪੰ: 105)

ਵੀਰ-ਗਤਿ ਪ੍ਰਾਪਤ ਯੋਧਿਆਂ ਉੱਤੇ ਦੇਵਤੇ ਫੁੱਲਾਂ ਦੀ ਵਰਸ਼ਾ ਕਰਦੇ ਹਨ—

(1) ਸੁਰ ਫੂਲਨਾ ਕੀ ਬਰਖਾ ਬਰਖੇ ॥
ਰਣ ਧੀਰ ਅਧੀਰ ਦੋਊ ਪਰਖੇ ॥ (ਪੰ: 215/347 ਛੰਦ)

(2) ਭਏ ਦੇਵ ਹਰਖੰ ॥ ਕਰੀ ਪੁਹਪ ਬਰਖੰ ॥ (225/440)

38. ਯੁੱਧ ਤੋਂ ਬਾਦ ਦੀ ਸਥਿਤੀ : ਲੜਾਈ ਹੋ ਚੁਕਣ ਤੋਂ ਬਾਦ ਦੀ ਸਥਿਤੀ ਦਾ ਵੀ ਇਨ੍ਹਾਂ ਕ੍ਰਿਤੀਆਂ ਵਿਚ ਬਹੁਤ ਸੁੰਦਰ ਵਰਣਨ ਹੋਇਆ ਹੈ। ਕੁਝ ਉਦਾਹਰਨ ਇਹ ਹਨ—

ਹਾਰੀ ਹੋਈ ਸੈਨਾ :

ਦੇਵ ਸੁਰੇਸ ਦਿਨੇਸ ਨਿਸੇਸ ਮਹੇਸ ਪੁਰੀ ਮਹਿ ਜਾਇ ਬਸੇ ਹੈ ॥
ਭੇਸ ਬੁਰੇ ਤਹਾਂ ਜਾਇ ਦੁਰੇ ਸਿਰ ਕੇਸ ਜੁਰੇ ਰਨ ਤੇ ਜੁ ਤ੍ਰਸੈ ਹੈ।
ਹਾਲ ਬਿਹਾਲ ਮਹਾ ਬਿਕਰਾਲ ਸੰਭਾਲ ਨਹੀਂ ਜਨੁ ਕਾਲ ਗ੍ਰਸੇ ਹੈ।
ਬਾਰ ਹੀ ਬਾਰ ਪੁਕਾਰ ਕਰੀ ਅਤਿ ਆਰਤਵੰਤ ਦਰੀਨ ਧਸੇ ਹੈ ॥73॥
(ਦਸਮ ਗ੍ਰੰਥ, ਪੰ: 81)

ਹਾਰੇ ਹੋਏ ਪਖ (ਰਾਵਣ) ਦੀਆਂ ਇਸਤ੍ਰੀਆਂ ਦਾ ਰੁਦਨ :

ਚਟਪਟ ਲੋਟੈਂ ਅਟਪਟ ਧਰਣੀ ॥ ਕਸਿ ਕਸਿ ਰੋਵੈਂ ਵਰਨਰ ਬਰਣੀ ॥
ਪਟਪਟ ਡਾਰੈਂ ਅਟਪਟ ਕੇਸੰ ॥ ਬਟ ਹਰਿ ਕੂਕੈਂ ਨਟ ਵਰ ਭੇਸੰ ॥ 628 ॥
ਚਟਪਟ ਚੀਰੰ ਅਟਪਟ ਪਾਰੈਂ ॥ ਧਰ ਕਰ ਧੂਰੰ ਸਰਬਰ ਡਾਰੈਂ ॥
ਸਟਪਟ ਲੋਟੈਂ ਖਟਪਟ ਭੂਮੰ ॥ ਝਟਪਟ ਭੂਰੈਂ ਘਰਹਰ ਧੂਮੰ ॥ 629 ॥
(ਦਸਮ ਗ੍ਰੰਥ, ਪੰ: 239)

ਸਾਰਾਂਸ਼ ਇਹ ਹੈ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਯੁੱਧ ਦੇ ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਤਕ ਦੇ ਅੰਗ-ਪ੍ਰਤਿ-ਅੰਗ ਦਾ ਤੱਲੀਨਤਾ ਪੂਰਵਕ ਵਰਣਨ ਹੋਇਆ ਹੈ ਅਤੇ ਕੋਈ ਪੱਖ ਵੀ ਅਣਛੋਹਿਆ ਨਹੀਂ ਰਿਹਾ। ਵੀਰ, ਭਿਆਨਕ, ਵੀਭਤਸ ਅਤੇ ਰੌਦ੍ਰ ਰਸਾਂ ਦੀ ਸਫਲਤਾ ਪੂਰਵਕ ਅਭਿਵਿਅਕਤੀ ਹੋਈ ਹੈ ਅਤੇ ਯੁੱਧ-ਵਿਧਾਨ ਸਾਮਿਅਕ ਯੁੱਧ-ਪੱਧਤੀ ਤੋਂ ਪ੍ਰਭਾਵਿਤ ਹੈ।

**(ਹ) ਸਰੂਪ ਵਰਣਨ :**

39. ਵਿਚਾਰਾਧੀਨ ਕ੍ਰਿਤੀਆਂ ਵਿਚ ਬਹੁਤ ਸਾਰੇ ਪਾਤਰਾਂ ਦਾ ਸਰੂਪ ਵਰਣਨ ਹੋਇਆ ਹੈ। ਪਾਤਰ ਵਿਸ਼ੇਸ਼ ਦੀ ਰੂਪ ਰੇਖਾ ਅਜਿਹੇ ਵਰਣਨ ਤੋਂ ਭਲੀ ਭਾਂਤ ਸਪੱਸ਼ਟ ਹੋ ਜਾਂਦੀ ਹੈ। ਉਦਾਹਰਨ ਵਜੋਂ ਕ੍ਰਿਸ਼ਨ ਨੂੰ ਦੁੱਧ ਪਿਲਾਉਣ ਦਾ ਯਤਨ ਕਰਨ ਤੋਂ ਪਹਿਲਾਂ ਪੂਤਨਾ ਦਾ ਸੁੰਦਰ ਸਰੂਪ ਅਤੇ ਉਸ ਦੇ ਕ੍ਰਿਸ਼ਨ ਦੁਆਰਾ ਮਾਰੇ ਜਾਣ ਤੋਂ ਬਾਦ ਦਾ ਭਿਆਨਕ ਸਰੂਪ—ਇਨ੍ਹਾਂ ਦੋਹਾਂ ਦਾ ਵਰਣਨ ਕ੍ਰਿਸ਼ਨਾਵਤਾਰ ਵਿਚ ਹੋਇਆ ਹੈ। ਮੂਲਾਧਾਰ ਕਥਾ ਵਿਚ ਵੀ ਪੂਤਨਾ ਦੇ ਇਨ੍ਹਾਂ ਦੋਹਾਂ ਸਰੂਪਾਂ ਦਾ ਵਿਵਰਣ ਮਿਲਦਾ ਹੈ—

ਸੁੰਦਰ ਸਰੂਪ

ਕਾਜਰ ਨੈਨ ਦੀਏ ਮਨ ਮੋਹਤ ਈਂਗਰ ਕੀ ਬਿੰਦੀ ਜੁ ਬਿਰਾਜੈ ॥
ਟਾਂਡ ਭੁਜਾਨ ਬਨੀ ਕਟਿ ਕੇਹਰਿ ਪਾਇਨ ਨੂਪਰ ਕੀ ਧੁਨਿ ਬਾਜੈ ॥
ਹਾਰ ਗਰੇ ਮੁਕਤਾਹਲ ਕੇ ਗਈ ਨੰਦ ਦੁਆਰਹਿ ਕੰਸ ਕੇ ਕਾਜੈ ॥
ਬਾਸ ਸੁਬਾਸ ਬਸੀ ਸਭ ਹੀ ਤਨਿ ਆਨਨ ਮੈ ਸਸਿ ਕੋਟਿਕ ਲਾਜੈ ॥ 84 ॥
(ਕ੍ਰਿਸ਼ਨਾਵਤਾਰ)

तां केशबन्धव्यतिषक्तमल्लिकां बृहन्नितम्बस्तनकृच्छ्रमध्यमाम् ॥
सुवाससं कम्पितकर्णभूषणत्विषोल्लसत्कुन्तलमण्डिताननाम् ॥ 5 ॥
वल्गुस्मितापांगविसर्गवीक्षितैर्मनो हरन्ती वनितां व्रजौकसाम् ॥[1]
(ਭਾਗਵਤ ਪੁਰਾਣ, ਸਕੰਧ 10/6/5-6)

---

1. ਅਰਥਾਤ : ਉਸ ਬੜਾ ਸੁੰਦਰ ਰੂਪ ਬਣਾਇਆ ਹੋਇਆ ਸੀ। ਉਸ ਦੀਆਂ ਚੋਟੀਆਂ ਵਿਚ ਬੇਲੇ ਦੇ ਫੁੱਲ ਗੁੰਦੇ ਹੋਏ ਸਨ। ਬੜੇ ਸੋਹਣੇ ਕਪੜੇ ਪਹਿਨ ਰਖੇ ਸਨ। ਜਦੋਂ ਉਸ ਦੇ ਕੰਨ-ਫੁਲ ਡੋਲਦੇ ਸਨ ਤਾਂ ਉਨ੍ਹਾਂ ਦੀ ਚਮਕ ਨਾਲ ਮੂੰਹ ਦੀ ਅਤੇ ਉਸ ਉਤੇ ਲਟਕ ਰਹੀਆਂ ਜ਼ੁਲਫਾਂ ਦੀ ਸ਼ੋਭਾ ਹੋਰ ਵੀ ਵਧ ਜਾਂਦੀ ਸੀ। ਉਸਦੇ ਨਿਤੰਬ ਅਤੇ ਉਸ ਦੀਆਂ ਛਾਤੀਆਂ ਉਚੀਆਂ ਉਠੀਆਂ ਹੋਈਆਂ ਸਨ। ਉਸ ਦਾ ਲਕ ਪਤਲਾ ਸੀ ॥ 5 ॥ ਉਹ ਆਪਣੀ ਮਿੱਠੀ ਮੁਸਕਾਨ ਅਤੇ ਕਟਾਖਸ਼ ਭਰੀ ਚਿਤਵਨ ਨਾਲ ਬ੍ਰਜਵਾਸੀਆਂ ਦਾ ਮਨ ਮੋਹ ਰਹੀ ਸੀ।

ਭਿਆਨਕ ਸਰੂਪ

ਦੇਹਿ ਛਿ ਕੋਸ ਪ੍ਰਮਾਨ ਭਈ ਪੁਖਰਾ ਜਿਮ ਪੇਟ ਮੁਖੋ ਨਲੂਆਰੇ ॥
ਡੰਡ ਦੁਕੂਲ ਭਏ ਤਿਹ ਕੇ ਜਨੁ ਬਾਰ ਸਿਵਾਲ ਤੇ ਸੇਖ ਪ੍ਰਆਰੇ ॥
ਸੀਸ ਸੁਮੇਰ ਕੋ ਸ੍ਰਿੰਗ ਭਯੋ ਤਿਹ ਆਖਨ ਮੈ ਪਰਗੇ ਖਡੂਆਰੇ ॥
ਸਾਹ ਕੇ ਕੋਟ ਮੇ ਤੋਪ ਲਗੀ ਬਿਬ ਗੋਲਨ ਕੇ ਹ੍ਵੈ ਗਏ ਗਲੂਆਰੇ ॥ 89 ॥

(ਕ੍ਰਿਸ਼ਨਾਵਤਾਰ)

ईषामात्रोग्रदंष्ट्रास्यं गिरिकन्दरनासिकम् ॥
गण्डशैलस्टनं रौद्रं प्रकीर्णारूण मूर्धजम् ॥ 15 ॥
अन्धकूपगभीराक्षं पुलिनारोहभीषणम् ।
बद्धसेतु भुजोर्वङ्घ्रि शून्यतोयह्रदोदरम् ॥16 ॥

(ਭਾਗਵਤ ਪੁਰਾਣ, ਸਕੰਧ 10/6/15–16)[1]

ਇਨ੍ਹਾਂ ਵਿਚੋਂ 'ਕ੍ਰਿਸ਼ਨਾਵਤਾਰ' ਦਾ ਵਰਣਨ ਜ਼ਿਆਦਾ ਰਸਪੂਰਣ ਹੈ, ਪਰ ਉਪਮਾਨ ਦੋਹਾਂ ਪ੍ਰਸੰਗਾਂ ਦੇ ਪਰੰਪਰਾਗਤ ਹਨ । 'ਕ੍ਰਿਸ਼ਨਾਵਤਾਰ' ਦੇ ਪੂਤਨਾ ਦੇ ਸੁੰਦਰ ਸਰੂਪ ਦੇ ਵਰਣਨ ਉੱਤੇ ਸਮਕਾਲੀ ਪ੍ਰਵਿਰਤੀਆਂ ਦੀ ਛਾਪ ਸਪੱਸ਼ਟ ਹੈ ।

ਚੰਡੀ ਚਰਿਤ੍ਰ (ਉਕਤਿ ਬਿਲਾਸ) ਵਿਚ ਸੁੰਭ ਦੇ ਨੌਕਰ ਨੇ ਆਪਣੇ ਸੁਆਮੀ ਨੂੰ ਚੰਡੀ ਦੇ ਸਰੂਪ ਦਾ ਅਤਿ ਉੱਤਮ ਪਰਿਚੈ ਦੇ ਕੇ ਉਸ ਨੂੰ ਪ੍ਰਾਪਤ ਕਰਨ ਦੀ ਪ੍ਰਾਰਥਨਾ ਕੀਤੀ ਹੈ, ਜਿਵੇਂ—

ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ ਅਲਿ
ਫਿਰਤ ਦਿਵਾਨੇ ਬਨ ਡੋਲੈ ਜਿਤ ਤਿਤ ਹੀ ॥
ਕੀਰ ਅਉ ਕਪੋਤ ਬਿੰਬ ਕੋਕਲਾ ਕਲਾਪੀ ਬਨ
ਲੂਟੇ ਫੂਟੇ ਫਿਰੈ ਮਨ ਚੈਨ ਹੂੰ ਨ ਕਿਤ ਹੀ ॥

---

1. ਅਰਥਾਤ : ਪੂਤਨਾ ਦਾ ਸ਼ਰੀਰ ਬਹੁਤ ਭਿਆਨਕ ਸੀ, ਉਸ ਦਾ ਮੂੰਹ ਹਲ ਵਾਂਗ ਤਿੱਖਾ ਅਤੇ ਭਿਆਨਕ ਜਾੜ੍ਹਾਂ ਵਾਲਾ ਸੀ । ਉਸ ਦੀਆਂ ਨਾਸਾਂ ਪਹਾੜ ਦੀ ਗੁਫਾ ਵਾਂਗ ਡੂੰਘੀਆਂ ਸਨ ਅਤੇ ਛਾਤੀਆਂ ਪਹਾੜ ਤੋਂ ਡਿਗਦੀਆਂ ਹੋਈਆਂ ਚਟੱਾਨਾਂ ਵਾਂਗ ਵੱਡੀਆਂ-ਵੱਡੀਆਂ ਸਨ । ਉਸ ਦੇ ਲ:ਲ ਲਾਲ ਵਾਲ ਚੌਹਾਂ ਪਾਸੇ ਖਿੰਡੇ ਹੋਏ ਸਨ ॥ 5 ॥ ਅੱਖਾਂ ਅੰਨ੍ਹੇ ਖੂਹ ਦੀ ਤਰ੍ਹਾਂ ਡੂੰਘੀਆਂ, ਨਿਤੰਬ ਨਦੀ ਦੇ ਕੰਢਿਆਂ ਵਾਂਗ ਭਿਆਨਕ, ਬਾਹਾਂ, ਜੰਘਾਂ ਅਤੇ ਪੈਰ ਨਦੀ ਦੇ ਪੁਲ ਦੇ ਸਮਾਨ ਅਤੇ ਪੇਟ ਸੁੱਕੇ ਹੋਏ ਸਰੋਵਰ ਵਾਂਗ ਦਿਸ ਪੈਂਦਾ ਸੀ ।

ਦਾਰਮ ਦਰਕ ਗਇਓ ਪੇਖ ਦਸਨਨਿ ਪਾਂਤ
ਰੂਪ ਹੀ ਕੀ ਕ੍ਰਾਂਤ ਜਗ ਫੈਲ ਰਹੀ ਸਿਤ ਹੀ ॥
ਐਸੀ ਗੁਨ ਸਾਗਰ ਉਜਾਗਰ ਸੁ ਸਾਗਰ ਹੈ
ਲੀਨੋ ਮਨ ਮੇਰੋ ਹਰਿ ਨੈਨ ਕੋਰ ਚਿਤ ਹੀ ॥ 89 ॥

ਮੂਲਾਧਾਰ ਕਥਾ ਵਿਚ ਇਹ ਵਰਣਨ ਇਸ ਪ੍ਰਕਾਰ ਹੈ—

काप्यास्ते स्त्री महाराज भासन्ती हिमाचलम् ॥ 43 ॥
नैव तादृक् क्वचिद्रूपं दृष्टं केनचिदुत्तमम् ॥
ज्ञायतां काप्यसौ देवी गृह्यतां चासुरेश्वर ॥ 44 ॥[1]

(ਮਾਰਕੰਡੇ ਪੁਰਾਣ, ਅ: 85)

ਇਥੇ ਮਾਰਕੰਡੇ ਪੁਰਾਣ ਦਾ ਲੇਖਕ ਚੰਡੀ ਦੇ ਸਰੂਪ-ਵਰਣਨ ਪ੍ਰਤਿ ਉਪਰਾਮ ਹੈ, ਪਰ ਚੰਡੀ ਚਰਿਤ੍ਰ ਦੇ ਕਵੀ ਨੇ ਉਸਦਾ ਅਲੰਕ੍ਰਿਤ ਅਤੇ ਆਕਰਸ਼ਕ ਵਰਣਨ ਕੀਤਾ ਹੈ, ਇਨ੍ਹਾਂ ਪੰਕਤੀਆਂ ਵਿਚ ਚੰਡੀ ਦੇ ਸਰੂਪ ਦੇ ਪ੍ਰਭਾਵ ਦੀ ਵੀ ਦਿਲ ਟੁੰਬਣੀ ਅਭਿਵਿਅਕਤੀ ਹੋਈ ਹੈ ।

ਸੀਤਾ-ਸੁਅੰਬਰ ਦੇ ਅਵਸਰ ਤੇ ਸੀਤਾ ਦੇ ਸਰੂਪ ਦਾ ਵਰਣਨ ਇਸ ਪ੍ਰਕਾਰ ਹੈ—

ਕਿਧੋ ਦੇਵ ਕਨਿਆ ਕਿਧੋ ਬਾਸਵੀ ਹੈ ॥
ਕਿਧੋਂ ਜਛਨੀ ਕਿੰਨ੍ਰਨੀ ਨਾਗਨੀ ਛੈ ॥
... ... ...
ਕਿਧੋਂ ਸੁਵਰਨ ਕੀ ਚਿਤ੍ਰ ਕੀ ਪਤ੍ਰਕਾ ਹੈ ॥
ਕਿਧੋਂ ਕਾਮ ਕੀ ਕਾਮਨੀ ਕੀ ਪ੍ਰਭਾ ਹੈ ॥
... ... ...
ਕਿਧੋਂ ਚਿਤ੍ਰ ਕੀ ਪੁਤ੍ਰਕਾ ਸੀ ਬਨੀ ਹੈ ॥
ਕਿਧੋਂ ਸੰਖਨੀ ਚਿਤ੍ਰਨੀ ਪਦਮਨੀ ਹੈ ॥

(ਰਾਮਾਵਤਾਰ, ਛੰਦ 113—15)

ਇਨ੍ਹਾਂ ਪੰਕਤੀਆਂ ਵਿਚ ਸੰਦੇਹ ਅਲੰਕਾਰ ਦੁਆਰਾ ਸੀਤਾ ਦੇ ਸਰੂਪ ਦਾ ਅਨੁਭਵ ਤੀਬਰ ਰੂਪ ਵਿਚ ਕਰਵਾਇਆ ਗਿਆ ਹੈ । ਅਨੁਪ੍ਰਾਸ ਦੀ ਸੁੰਦਰਤਾ ਵੀ ਪੂਰੀ ਤਰ੍ਹਾਂ

1. ਅਰਥਾਤਹੇ : ਹੇ ਮਹਾਰਾਜ ! ਇਕ ਕੋਈ ਇਸਤ੍ਰੀ ਬਹੁਤ ਸੁੰਦਰ ਆਪਣੇ ਪ੍ਰਕਾਸ਼ ਨਾਲ ਸੰਪੂਰਣ ਹਿਮਾਚਲ ਨੂੰ ਪ੍ਰਕਾਸ਼ਮਾਨ ਕਰੀ ਬੈਠੀ ਹੈ ॥ 43 ॥ ਉਸ ਜਿਹਾ ਉੱਤਮ ਰੂਪ ਕਿਸੇ ਨੇ ਵੀ ਨਹੀਂ ਵੇਖਿਆ ਹੈ । ਸਾਫ ਲਗਦਾ ਹੈ ਕਿ ਉਹ ਕੋਈ ਦੇਵੀ ਹੈ । ਉਸਦਾ ਪਤਾ ਕਰੋ ਅਤੇ ਹੇ ਅਸੁਰਾਂ ਦੇ ਸੁਆਮੀ ! ਇਸ ਦੇਵੀ ਨੂੰ ਤੁਸੀਂ ਆਪ ਗ੍ਰਹਿਣ ਕਰੋ ॥ 44 ॥

ਵਿਦਮਾਨ ਹੈ। ਵਰਣਨ ਵਿਚ ਸ਼ਿੰਗਾਰੀ ਰੁਚੀਆਂ ਦੀ ਮਰਯਾਦਾ ਦੀ ਵੀ ਪਾਲਨਾ ਹੋਈ ਹੈ। ਸੀਤਾ ਪੂਜਣ ਯੋਗ ਹੈ, ਪਰ 'ਰਾਮਾਵਤਾਰ' ਦਾ ਕਵੀ ਉਸਨੂੰ ਇਕ ਨਾਇਕਾ ਦੇ ਰੂਪ ਵਿਚ ਹੀ ਵੇਖਦਾ ਹੈ। ਉਸਨੇ ਸੀਤਾ ਦੇ ਸਰੂਪ ਵਿਚ ਕੇਵਲ ਸ਼ੰਖਿਨੀ, ਚਿਤ੍ਰਨੀ ਅਤੇ ਪਦਮਿਨੀ ਇਸਤ੍ਰੀਆਂ ਦੀ ਵਿਸ਼ੇਸ਼ਤਾ ਦੀ ਹੀ ਕਲਪਨਾ ਕੀਤੀ ਹੈ। ਹਸਤਿਨੀ ਨਾਇਕਾ ਨੂੰ ਕਾਮ ਸ਼ਾਸ਼ਤ੍ਰ ਵਿਚ ਸ਼ੁਭ ਨਹੀਂ ਮੰਨਿਆ ਜਾਂਦਾ, ਇਸ ਲਈ ਉਸਦਾ ਆਰੋਪ ਸੀਤਾ ਦੇ ਸਰੂਪ ਵਰਣਨ ਵਿਚ ਨਹੀਂ ਕੀਤਾ ਗਿਆ। ਕਵੀ ਦਾ ਇਹ ਵਰਣਨ ਪ੍ਰਸ਼ੰਸਾ ਯੋਗ ਹੈ।

40. ਨਖਸ਼ਿਖ : ਸਰੂਪ-ਵਰਣਨ ਵਿਚ ਨਖਸ਼ਿਖ ਦਾ ਵਿਵਰਣ ਵੀ ਪੇਸ਼ ਕੀਤਾ ਜਾਂਦਾ ਹੈ। ਇਨ੍ਹਾਂ ਕ੍ਰਿਤੀਆਂ ਵਿਚ ਵੀ ਪਰੰਪਰਿਕ ਉਪਮਾਵਾਂ ਨਾਲ ਯੁਕਤ ਅਤੇ ਯੁਗ ਦੀਆਂ ਪ੍ਰਵ੍ਰਿਤੀਆਂ ਤੋਂ ਪ੍ਰਭਾਵਿਤ ਨਖ-ਸ਼ਿਖ ਸੰਬੰਧੀ ਵਰਨਣ ਮਿਲ ਜਾਂਦੇ ਹਨ, ਜਿਵੇਂ—

ਦਮਯੰਤੀ

ਨੈਨ ਹਰਣ ਕੇ ਹਰੇ ਬੈਨ ਪਿਕ ਕੇ ਹਰਿ ਲੀਨੇ ॥
ਹਰਿ ਦਾਮਨਿ ਕੀ ਦਿਪਤਿ ਦਸਨ ਦਾਰਿਮ ਬਸ ਕੀਨੇ ॥
ਕੀਰ ਨਾਸਿਕਾ ਹਰੀ ਕਦਲਿ ਜੰਘਨ ਤੇ ਹਾਰੇ ॥
ਹੋ ਛਪੇ ਜਲਜ ਜਲ ਮਾਹਿ ਆਂਖਿ ਲਖਿ ਲਜਤ ਤਿਹਾਰੇ ॥ 4 ॥

(ਦਸਮ ਗ੍ਰੰਥ, ਪੰ : 1044)

ਅਨਸੂਆ

ਬਾਹੂ ਬਿਲੋਕ ਲਾਜੈ ਮ੍ਰਿਨਾਲ ॥ ਖਿਸਿਯਾਨ ਹੰਸ ਅਵਿਲੋਕ ਚਾਲ ॥
ਜੰਘਾ ਬਿਲੋਕ ਕਦਲੀ ਲਜਾਨ ॥ ਨਿਸਰਾਟ ਆਪ ਘਟਿ ਰੂਪ ਮਾਨ ॥18॥

(ਦਸਮ ਗ੍ਰੰਥ, ਪੰ : 636)

41. ਰੂਪ-ਸੱਜਾ : ਵਿਅਕਤਿਤਵ ਵਿਚ ਨਿਖਾਰ ਲਿਆਉਣ ਲਈ ਕਿਤੇ-ਕਿਤੇ ਰੂਪ-ਸੱਜਾ ਦਾ ਵੀ ਵਰਣਨ ਹੋਇਆ ਹੈ। ਰਾਧਾ ਦੀ ਰੂਪ-ਸੱਜਾ ਵੇਖੋ—

ਤਿਨ ਸੇਂਧਰ ਮਾਂਗ ਦਈ ਸਿਰ ਪੈ ਇਸ ਸੋ ਤਿਨ ਕੋ ਅਤ ਹੀ ਮਨ ਭੀਨੋ ॥
ਬੇਸਰ ਆਡ ਸੁ ਕੰਠ ਸਿਰੀ ਅਰੁ ਮੋਤਿਸਿਰੀ ਹੂੰ ਕੋ ਸਾਜ ਨਵੀਨੋ ॥
ਭੂਖਨ ਅੰਗ ਸਭੈ ਸਜਿ ਸੁੰਦਰ ਆਂਖਨ ਭੀਤਰ ਕਾਜਰ ਦੀਨੋ ॥
ਤਾਹੀ ਸੁ ਤੇ ਕਬਿ ਸਿਆਮ ਕਹੈ ਭਗਵਾਨ ਕੋ ਚਿਤ ਚੁਰਾਇ ਕੈ ਲੀਨੋ ॥
557 ॥ (ਕਿਸ਼ਨਾਵਤਾਰ)

ਸੁੰਦਰ ਸਰੂਪ ਦਾ ਪ੍ਰਭਾਵ ਵੀ ਬੜਾ ਤੀਬਰ ਅਤੇ ਪ੍ਰਬਲ ਹੁੰਦਾ ਹੈ। ਸੁੰਦਰ ਕ੍ਰਿਸਨ ਨੂੰ ਵੇਖ ਕੇ ਬ੍ਰਾਹਮਣੀਆਂ ਆਪਣੀ ਸੁੱਧ-ਬੁੱਧ ਭੁਲਾ ਬਹਿੰਦੀਆਂ ਹਨ—

ਲੋਚਨ ਕਾਨ੍ਹ ਨਿਹਾਰ ਤ੍ਰਿਯਾ-ਦਿਜ ਰੂਪ ਕੈ ਪ੍ਰਾਨ ਮਹਾਂ ਮਤ ਹੂਈ ॥
ਹੋਇ ਗਈ ਤਨ ਮੈ ਗ੍ਰਿਹ ਸੀ ਸੁਧ ਯੌ ਉਡਗੀ ਜਿਮੁ ਪਉਨ ਸੋ ਰੂਈ ॥
ਸਿਆਮ ਕਹੈ ਤਿਨ ਕੋ ਬਿਰਹਾਗਨਿ ਯੌ ਭਰਕੀ ਜਿਮੁ ਤੇਲ ਸੋ ਧੂਈ ॥
ਜਿਉ ਟੁਕਰਾ ਪਿਖ ਚੁੰਮਕ ਡੋਲਤ ਬੀਚ ਮਨੋ ਜਲ ਲੋਹ ਕੀ ਸੂਈ ॥319॥

(ਕ੍ਰਿਸ਼ਨਾਵਤਾਰ)

ਇਥੇ ਉਪਮਾਨ ਰਤਿ-ਭਾਵ ਦੇ ਉਤਕਰਸ਼ ਵਿਚ ਕਾਫੀ ਸਹਾਇਕ ਹੋਏ ਹਨ ।

(ਕ) **ਹੋਰ ਵਰਣਨ :**

ਉਪਰ ਦਸੇ ਵਰਣਨਾਂ ਤੋਂ ਛੁਟ ਕੁਝ ਹੋਰ ਵਰਣਨ ਵੀ ਇਨ੍ਹਾਂ ਕ੍ਰਿਤੀਆਂ ਵਿਚ ਮਿਲਦੇ ਹਨ, ਜਿਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਦਿੱਤਾ ਜਾ ਸਕਦਾ ਹੈ—

42. ਬਾਰ੍ਹਾ ਮਾਹ : ਰੁੱਤ ਦਾ ਵਰਣਨ ਕਰਨਾ ਪ੍ਰਬੰਧ-ਕਾਵਿਆਂ ਦੀ ਸ਼ੈਲੀ ਦਾ ਇਕ ਵਿਸ਼ੇਸ਼ ਪ੍ਰਸਾਧਨ ਹੈ । ਆਲੋਚਨਾਧੀਨ ਕ੍ਰਿਤੀਆਂ ਵਿਚ ਛੇ ਰੁੱਤਾਂ ਦਾ ਵਿਧੀਵਤ ਵਰਣਨ ਤਾਂ ਨਹੀਂ ਹੋਇਆ, ਪਰ 'ਬਾਰ੍ਹਮਾਂਹ' ਦਾ ਕ੍ਰਿਸ਼ਨਾਵਤਾਰ (ਛੰਦ 867-879 ਅਤੇ 914-25) ਵਿਚ ਦੋ ਵਾਰ ਵਰਣਨ ਹੋਇਆ ਹੈ, ਇਕ ਵਿਚ ਸੰਜੋਗ ਅਵਸਥਾ ਦਾ ਅਤੇ ਦੂਜੇ ਵਿਚ ਵਿਜੋਗ ਅਵਸਥਾ ਦਾ । ਜੇਠ ਮਹੀਨੇ ਦਾ ਵਰਣਨ ਵੇਖੋ—

ਸ਼ੰਜੋਗ ਅਵਸਥਾ

ਜੇਠ ਸਮੈ ਸਖੀ ਤੀਰ ਨਦੀ ਹਮ ਖੇਲਤ ਚਿੱਤ ਹੁਲਾਸ ਬੜ੍ਹਾਈ ॥
ਚੰਦਨ ਸੋ ਤਨ ਲੀਪ ਸਭੈ ਸੁ ਗੁਲਾਬਹਿ ਸੋ ਧਰਨੀ ਛਿਰਕਾਈ ॥
ਲਾਇ ਸੁਗੰਧ ਭਲੀ ਕਪਰਜੋ ਪਰ ਤਾਕੀ ਪ੍ਰਭਾ ਬਰਨੀ ਨਹੀ ਜਾਈ ॥
ਤੌਨ ਸਮੈ ਸੁਖਦਾਇਕ ਥੀ ਇਹ ਅਉਸਰ ਸਿਆਮ ਬਿਨਾ ਦੁਖਦਾਈ ॥870॥

(ਦਸਮ ਗ੍ਰੰਥ, ਪੰ: 369)

ਵਿਜੋਗ ਅਵਸਥਾ

ਨੀਰ ਸਮੀਰ ਹੁਤਾਸਨ ਕੇ ਸਮ ਅਉਰ ਅਕਾਸ ਧਰਾ ਤਪਤਾਈ ॥
ਪੰਥ ਨ ਪੰਥੀ ਚਲੈ ਕੋਊ ਓ ਤਰੁ ਤਾਕ ਤਰੈ ਤਨ ਤਾਪ ਸਿਰਾਈ ॥
ਜੇਠ ਮਹਾ ਬਲਵੰਤ ਭਯੋ ਅਤਿ ਬਿਆਕੁਲ ਜੀਯ ਮਹਾਰਿਤ ਪਾਈ ॥
ਐਸੇ ਸਕਜੋ ਧਸਕਜੋ ਸਸਿਕਜੋ ਟਸਿਕਜੋ ਨਹੀ ਯੋ ਕਸਕਜੋ ਨ ਕਸਾਈ ॥
916 ॥ (ਦਸਮ ਗ੍ਰੰਥ, ਪੰ : 376)

ਸੰਜੋਗ ਅਵਸਥਾ ਵਿਚ ਦੁਖਦਾਇਕ ਵਸਤੂ ਵੀ ਸੁਖਦਾਇਕ ਹੋ ਜਾਂਦੀ ਹੈ ਅਤੇ ਵਿਜੋਗ ਅਵਸਥਾ ਵਿਚ ਦੁਖਦਾਇਕ ਵਸਤੂ ਆਪਣੇ ਭਿਆਨਕ ਰੂਪ ਨੂੰ ਧਾਰਨ ਕਰ ਲੈਂਦੀ ਹੈ—ਇਨ੍ਹਾਂ ਭਾਵਨਾਵਾਂ ਦੀ ਇਥੇ ਸੁੰਦਰ ਅਭਿਵਿਅਕਤੀ ਹੋਈ ਹੈ।

43. ਰਾਸ : 'ਕ੍ਰਿਸ਼ਨਾਵਤਾਰ' ਵਿਚ ਰਾਸ ਲੀਲਾ ਦਾ ਵਿਸਥਾਰ ਸਹਿਤ ਵਰਣਨ ਹੋਇਆ ਹੈ । ਮੂਲਾਧਾਰ ਕਥਾ (ਭਾਗਵਤ ਪੁਰਾਣ) ਦਾ ਇਹ ਵਰਣਨ ਸੰਖਿਪਤ ਹੈ, ਪਰੰਤੂ ਇਥੇ ਰਸ ਪੂਰਣ ਅਤੇ ਕਾਵਿਮਈ, ਜਿਵੇਂ—

ਕਾਨ੍ਹ ਛੁਹਜੋ ਚਹੈ ਗ੍ਵਾਰਨਿ ਕੋ ਸੋਊ ਭਾਗ ਚਲੇ ਨਹੀਂ ਦੇਤ ਛੁਹਾਈ।
ਜਿਉ ਮ੍ਰਿਗਨੀ ਅਪਨੇ ਪਤਿ ਕੋ ਰਤਿ ਕੇਲ ਸਮੈ ਨਹੀਂ ਦੇਤ ਮਿਲਾਈ ।
ਕੁੰਜਨ ਭੀਤਰ ਤੀਰ ਨਦੀ ਬ੍ਰਿਖ ਭਾਨ ਸੁਤਾ ਸੁ ਫਿਰੈ ਤਹ ਧਾਈ।
ਠਉਰ ਤਹਾ ਕਬਿ ਸਿਆਮ ਕਹੈ ਇਹ ਭਾਂਤ ਸੋ ਸਿਆਮ ਜੂ ਖੇਲ ਮਚਾਈ ॥ 658 ॥

ਫੇਰ ਉਠੈ ਉਠਤੇ ਹੀ ਭਗੈ ਜਦੁਰਾ ਕੋ ਨ ਗ੍ਵਾਰਨ ਦੇਤ ਮਿਲਾਈ ॥
ਪਾਛੈ ਪਰੈ ਤਿਨਕੇ ਹਰਿਜੂ ਕੜਕੈ ਰਸ ਕੇ ਹਯ ਊਪਰ ਧਾਈ ॥
ਰਾਧੇ ਕੋ ਨੈਨਨ ਕੇ ਸਰ ਸੰਗ ਬਧੈ ਮਨੋ ਭਉਹ ਕਮਾਨ ਚੜਾਈ ॥
ਝੂਮ ਗਿਰੇ ਧਰਨੀ ਪਰ ਸੋ ਮ੍ਰਿਗਨੀ ਮ੍ਰਿਗਹਾ ਮਨੋ ਮਾਰ ਗਿਰਾਈ ॥ 660 ॥

ਹਿੰਦੀ ਅਤੇ ਪੰਜਾਬੀ ਸਾਹਿਤ ਵਿਚ ਅਜਿਹਾ ਵਰਣਨ ਦੁਰਲਭ ਹੈ । ਅਲੰਕਾਰਾਂ ਦੀ ਸੁੰਦਰਤਾ ਅਤੇ ਵਰਣਨ ਦੀ ਰਸਾਤਾਮਕਤਾ ਕੇਲੀ-ਕ੍ਰੀੜਾ (ਰਤਿ ਰਸ ਪੁੰਜ ਖੇਡ ਕੁਦ) ਦਾ ਇੰਨ ਬਿੰਨ ਸਰੂਪ ਉਪਸਥਿਤ ਕਰ ਦਿੰਦੀਆਂ ਹਨ । ਕਵੀ ਦੀ ਕਲਪਨਾ-ਸ਼ਕਤੀ ਦਾ ਵੀ ਅਨੁਮਾਨ ਇਨ੍ਹਾਂ ਪੰਕਤੀਆਂ ਤੋਂ ਲਗਾਇਆ ਜਾ ਸਕਦਾ ਹੈ ।

44. ਲੱਜਾ ਅਵਸਥਾ : ਇਨ੍ਹਾਂ ਕ੍ਰਿਤੀਆਂ ਵਿਚ ਲਜੀਲੀ ਅਤੇ ਸ਼ਰਮੀਲੀ ਨਾਇਕਾਵਾਂ ਦਾ ਵੀ ਵਰਣਨ ਮਿਲਦਾ ਹੈ । ਰਾਧਾ ਕ੍ਰਿਸ਼ਨ ਨੂੰ ਮਿਲਣ ਸਮੇਂ ਕਿਵੇਂ ਸ਼ਰਮਾ ਜਾਂਦੀ ਹੈ, ਇਸ ਦਾ ਵਿਵਰਣ ਇਸ ਪ੍ਰਕਾਰ ਦਿੱਤਾ ਗਿਆ ਹੈ—

ਹਸਿ ਬਾਤ ਕਹੀ ਸੰਗ ਗੋਪਿਨ ਕੇ ਕਬਿ ਸਿਆਮ ਕਹੈ ਬ੍ਰਿਖ ਭਾਨ ਜਈ ॥
ਮਨੋ ਆਪ ਹੀ ਤੇ ਬ੍ਰਹਮਾ ਸੁਰਚੀ ਰੁਚ ਸੋ ਇਹ ਰੂਪ ਅਨੂਪ ਮਈ ॥
ਹਰਿ ਕੋ ਪਿਖਿ ਕੈ ਨਿਹੁਰਾਇ ਗਈ ਉਪਮਾ ਤਿਹਕੀ ਕਬਿ ਭਾਖ ਦਈ ॥
ਮਨੋ ਜੋਬਨ ਭਾਰ ਸਹਜੋ ਨ ਗਯੋ ਤਿਹ ਤੋ ਬ੍ਰਿਜ ਭਾਮਨ ਨੀਚ ਭਈ ॥545॥
(ਕ੍ਰਿਸ਼ਨਾਵਤਾਰ)

ਇਨ੍ਹਾਂ ਪੰਕਤੀਆਂ ਵਿਚ ਸੰਜੋਗ ਸ਼ਿੰਗਾਰ ਦਾ ਬਹੁਤ ਸੁੰਦਰ ਰੂਪ ਪੇਸ਼ ਹੋਇਆ ਹੈ । ਇਸ ਵਿਚ ਆਲੰਬਨ ਰਾਧਾ, ਉਸ ਦੀ ਸੁੰਦਰਤਾ ਉੱਦੀਪਨ, ਰਾਧਾ ਦਾ ਕ੍ਰਿਸ਼ਨ ਨੂੰ ਵੇਖਣਾ ਅਨੁਭਾਵ, ਲੱਜਾ ਆਦਿ ਸੰਚਾਰੀ ਭਾਵ ਅਤੇ ਰਤਿ ਸਥਾਈ ਭਾਵ ਹਨ । ਇਥੇ ਕੇਵਲ ਸੰਜੋਗ ਸੁਖ ਦੀ ਪ੍ਰਾਪਤੀ ਹੋਈ ਹੈ, ਸੰਭੋਗ ਸੁਖ ਦੀ ਨਹੀਂ ।

45. ਸੰਭੋਗ ਅਵਸਥਾ : 'ਚਰਿਤ੍ਰੋਪਾਖਿਆਨ' ਵਿਚ ਸੁਰਤੀ (ਸੰਭੋਗ) ਦਾ ਅਭਿਧਾ ਸ਼ਕਤੀ ਦੁਆਰਾ ਵਿਸਥਾਰ ਪੂਰਵਕ ਵਰਣਨ ਹੋਇਆ ਹੈ। ਕੁਲ ਮਿਲਾ ਕੇ ਇਸ ਨੂੰ ਨੰਗਾ ਅਤੇ ਨੀਵੀਂ ਸ਼ਰੇਣੀ ਦਾ ਸੰਭੋਗ ਹੀ ਮੰਨਿਆ ਜਾਵੇਗਾ। ਕ੍ਰਿਸ਼ਨਾਵਤਾਰ ਆਦਿ ਪ੍ਰਸੰਗਾਂ ਵਿਚ ਕਿਤੇ-ਕਿਤੇ ਸੰਭੋਗ ਅਵਸਥਾ ਦਾ ਸੰਜਮ ਭਰਪੂਰ ਵਰਣਨ ਵੀ ਮਿਲਦਾ ਹੈ। ਰਾਧਾ ਅਤੇ ਕ੍ਰਿਸ਼ਨ ਦੀ ਮਿਲਣੀ ਵੇਖੋ —

ਦੋਊ ਜਉ ਹਸਿ ਬਾਤਨ ਸੰਗ ਢਰੇ ਤੁ ਹੁਲਾਸ ਬਿਲਾਸ ਬਡੇ ਸਗਰੇ ॥
ਹਸਿ ਕੰਠ ਲਗਾਇ ਲਈ ਲਲਨਾ ਗਹਿ ਗਾੜੇ ਅਨੰਗ ਤੇ ਅੰਕ ਭਰੇ ॥
ਤਰਕੀ ਹੈ ਤਨੀ ਦਰਕੀ ਅੰਗੀਆਂ ਗਰ ਮਾਲ ਤੇ ਟੂਟ ਕੇ ਲਾਲ ਪਰੈ ॥
ਪੀਯ ਕੇ ਮਿਲਏ ਤ੍ਰੀਯ ਕੇ ਹੀਯ ਤੇ ਅੰਗਰਾ ਬਿਰਹਾਗਿਨ ਕੇ ਨਿਕਰੇ ॥749॥

(ਦਸਮ ਗ੍ਰੰਥ, ਪੰ : 353)

ਸੰਭੋਗ ਸੁਖ ਤੋਂ ਬਾਦ ਦੀਆਂ ਅਵਸਥਾਵਾਂ ਦਾ ਵੀ ਇਨ੍ਹਾਂ ਕ੍ਰਿਤੀਆਂ ਵਿਚ ਵਰਣਨ ਮਿਲ ਜਾਂਦਾ ਹੈ। ਕ੍ਰਿਸ਼ਨ ਦੁਆਰਾ ਚੁੰਮੀਆਂ ਗੋਪੀਆਂ ਦੀ ਹਾਲਤ ਵੇਖੋ—

ਕਾਨ੍ਹ ਤਬੈ ਕਰ ਕੇਲ ਤਿਨੋ ਸੰਗਿ ਪੈ ਪਟ ਦੇ ਕਰਿ ਛੋਰ ਦਈ ਹੈ ॥
ਹੋਇ ਇਕਤ੍ਰ ਤਬੈ ਗੁਪੀਆ ਸਭ ਚੰਡ ਸਰਾਹਤ ਧਾਮ ਗਈ ਹੈ ॥
ਆਨੰਦ ਅਤਿ ਸੁ ਬਢਯੋ ਤਿਨ ਕੇ ਜੀਅ ਸੋ ਉਪਮਾ ਕਬਿ ਚੀਨ ਲਈ ਹੈ।
ਜਿਉ ਅਤ ਮੇਘ ਪਰੇ ਧਰ ਪੈ ਧਰ ਜਯੋਂ ਸਬਜੀ ਸੁਭ ਰੰਗ ਭਈ ਹੈ ॥282॥

(ਦਸਮ ਗ੍ਰੰਥ, ਪੰ : 289)

ਇਸ ਤਰ੍ਹਾਂ ਦੀ ਰਸ-ਨਿਸ਼ਪਤੀ ਦੀ ਪਰਪਕਤਾ ਅਤੇ ਸਫਲ ਅਪ੍ਰਸਤੁਤ ਵਿਧਾਨ ਹੋਰ ਕਿਤੇ ਘਟ ਹੀ ਮਿਲਦਾ ਹੈ।

46. ਉਤਸੁਕਤਾ ਦੀ ਅਵਸਥਾ : ਕ੍ਰਿਸ਼ਨ-ਗੋਪੀਆਂ ਦੇ ਪ੍ਰਸੰਗ ਵਿਚ ਇਸ ਅਵਸਥਾ ਦੇ ਕਈ ਨਮੂਨੇ ਮਿਲਦੇ ਹਨ। 'ਰਾਮਾਵਤਾਰ' ਵਿਚ ਬਨਵਾਸ ਤੋਂ ਬਾਦ ਜਦੋਂ ਰਾਮ ਅਯੋਧਿਆ ਨੂੰ ਵਾਪਸ ਮੁੜਦੇ ਹਨ, ਤਾਂ ਨਗਰਵਾਸੀ ਉਨ੍ਹਾਂ ਦੇ ਦਰਸ਼ਨਾਂ ਲਈ ਕਿਤਨੇ ਉਤਸੁਕ ਹਨ, ਇਸ ਦਾ ਵਰਣਨ ਇਸ ਪ੍ਰਕਾਰ ਹੋਇਆ ਹੈ—

ਚਿਤ ਕੋ ਚੁਰਾਇ ਲੀਨਾ ॥ ਜਾਲਮ ਫਿਰਾਕ ਦੀਨਾ ॥
ਜਿਨ ਦਿਲ ਹਰਾ ਹਮਾਰਾ ॥ ਵਹ ਗੁਲ ਚਿਹਰ ਕਹਾਂ ਹੈ ॥ 659 ॥
ਕੋਊ ਬਤਾ ਦੈ ਰੈ ॥ ਚਾਹੋ ਸੋ ਜਾਨ ਲੈ ਰੇ ॥
ਜਿਨ ਦਿਲ ਹਰਾ ਹਮਾਰਾ ॥ ਵਹ ਮਨ ਹਰਣ ਕਹਾਂ ਹੈ ॥ 660 ॥

ਇਨ੍ਹਾਂ ਪੰਕਤੀਆਂ ਵਿਚ ਰਾਮ ਦੀ ਲੋਕ ਪ੍ਰਿਯਤਾ, ਅਜੋਧਿਆ ਵਾਸੀਆਂ ਦੀ ਰਾਮ ਪ੍ਰਤਿ ਸ਼ਰਧਾ ਅਤੇ ਇਸ਼ਟ-ਦੇਵ ਦਾ ਸਵਾਗਤ ਆਦਿ ਗੱਲਾਂ ਨਾਲੋਂ ਨਾਲ ਵਰਣਿਤ ਹੋ ਗਈਆਂ ਹਨ। ਇਸ ਪ੍ਰਕਾਰ ਦੇ ਵਰਣਨ ਨਿਰਸੰਦੇਹ ਪ੍ਰਸ਼ੰਸਾ ਯੋਗ ਹਨ, ਪਰ ਇਸ ਪ੍ਰਸੰਗ ਵਿਚ ਅਯੋਧਿਆ ਵਾਸੀਆਂ ਦੁਆਰਾ ਫ਼ਾਰਸੀ ਗਰਭਿਤ ਭਾਸ਼ਾ ਵਿਚ ਵਾਰਤਾਲਾਪ ਕਰਾਉਣਾ ਸੰਗਤ ਪ੍ਰਤੀਤ ਨਹੀਂ ਹੁੰਦਾ।

47. ਕਰੁਣਾ ਦੀ ਅਵਸਥਾ : ਜਨਮ ਲੈਂਦੇ ਸਾਰ ਹੀ ਪੁਤਰਾਂ ਦਾ ਕਤਲ ਕੀਤਾ ਜਾਣਾ ਕਿਸ ਮਾਂ ਤੋਂ ਸਹਿਆ ਜਾ ਸਕਦਾ ਹੈ ? ਇਸ ਗੱਲ ਨੂੰ ਧਿਆਨ ਵਿਚ ਰਖਦੇ ਹੋਇਆਂ ਕੰਸ ਦੀ ਕੈਦ ਵਿਚ ਦੇਵਕੀ ਦੇ ਦੁਖ ਅਤੇ ਕਰੁਣਾ ਦੀ ਅਵਸਥਾ ਦਾ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ। ਅਜਿਹੀ ਸਥਿਤੀ ਵਿਚ ਕੌਣ ਜੀਵਨ ਪ੍ਰਤਿ ਮੋਹ ਰਖ ਸੈਕਦਾ ਹੈ। ਮਾਂ ਦੇ ਦਿਲ ਦੀ ਪੀੜਾ ਇੰਜ ਫੁਟੀ ਹੈ—

ਪੁਤ੍ਰ ਭਯੋ ਛਠੋ ਬੰਸ ਸੋ ਭੀ ਮਾਰਿ ਡਾਰਯੋ ਕੰਸ
ਦੇਵਕੀ ਪੁਕਾਰੀ ਨਾਥ ਬਾਤ ਸੁਨ ਲੀਜੀਐ ॥
ਕੀਜੀਐ ਅਨਾਥ ਨ ਸਨਾਥ ਮੇਰੇ ਨਾਥ
ਹਮੈ ਮਾਰ ਦੀਜੀਐ ਕਿ ਯਾ ਕੋ ਮਾਰ ਦੀਜੀਐ ॥ 54 ॥

(ਕ੍ਰਿਸ਼ਨਾਵਤਾਰ)

'ਰਾਮਾਵਤਾਰ' ਵਿਚ ਜਦੋਂ ਕੌਸ਼ਲਿਆ ਨੂੰ ਰਾਮ-ਬਨਵਾਸ ਦੀ ਸੂਚਨਾ ਮਿਲਦੀ ਹੈ ਤਾਂ ਪੁਤਰ-ਵਿਜੋਗ ਦੀ ਇਸ ਭਾਰੀ ਸਟ ਨੂੰ ਉਹ ਸਹਿ ਨਹੀਂ ਸਕਦੀ —

ਮਾਤ ਸੁਨੀ ਇਹ ਬਾਤ ਜਬੈ ਤਬ ਰੋਵਤ ਹੀ ਸੁਤ ਕੇ ਉਰ ਲਾਗੀ ॥
ਹਾ ਰਘੁਵੀਰ ਸਿਰੋਮਣ ਰਾਮ ਚਲੇ ਬਨ ਕਉ ਮੁਹਿ ਕਉ ਕਤ ਤਿਆਗੀ ॥
ਨੀਰ ਬਿਨ ਜਿਮ ਮੀਨ ਦਸਾ ਤਿਮ ਭੂਖ ਪਿਆਸ ਗਈ ਸਭ ਭਾਗੀ ॥
ਝੂਮ ਝਰਾਕ ਝਰੀ ਝਟ ਬਾਲ ਬਿਸਾਲ ਦਵਾ ਉਨ ਕੀ ਉਰ ਲਾਗੀ ॥256॥

ਇਹ ਘਟਨਾ ਰਾਮਾਇਣ ਵਿਚ ਇਸ ਪ੍ਰਕਾਰ ਵਰਣਿਤ ਹੈ—

सा निकृत्तेव सालस्य यष्टिः परशुना वने ॥
पपात सहसा देवी देवतेव दिवश्च्युता ॥ 32 ॥
तामदुःखोचितां दृष्ट्वा पतितां कदलीमिव ॥
रामस्तूत्थापयामास मातरं गतचेतसम् ॥ 33 ॥[1]

(ਅਯੋਧਿਆ ਕਾਂਡ/20 ਅ:)

---

1. ਅਰਥਾਤ : ਰਾਮ ਦੇ ਬਚਨ ਸੁਣ ਕੇ ਮਾਤਾ ਇਸ ਤਰ੍ਹਾਂ ਭਵਾਟੀ ਖਾ ਕੇ ਡਿਗ ਪਈ ਜਿਵੇਂ ਕੋਈ ਬ੍ਰਿਛ ਕੁਹਾੜੀ ਨਾਲ ਕਟ ਕੇ ਸੁਟ ਦਿੱਤਾ ਗਿਆ ਹੋਵੇ। ਉਸ ਸਮੇਂ ਇੰਜ ਲਗਦਾ ਸੀ, ਜਿਵੇਂ ਸਵਰਗ ਵਿਚੋਂ ਅਚਾਨਕ ਕੋਈ ਦੇਵਤਾ ਡਿਗ ਪਿਆ ਹੋਵੇ। ਸਦਾ ਸੁਖੀ ਰਹਿਣ ਵਾਲੀ ਮਾਤਾ ਨੂੰ ਕਦਲੀ ਵਾਂਗ ਡਿਗੀ ਵੇਖ ਕੇ ਰਾਮ ਨੇ ਉਸ ਨੂੰ ਉਠਾਇਆ, ਪਰ ਉਹ ਬੇਹੋਸ਼ ਪਈ ਸੀ।

ਇਥੇ ਦੋਹ ਪ੍ਰਸੰਗਾਂ ਦੀ ਅਭਿਵਿਅਕਤੀ ਬਿਲਕੁਲ ਭਿੰਨ ਹੈ, ਪਰ 'ਰਾਮਾਵਤਾਰ' ਦੇ ਕਵੀ ਨੇ ਦੁਖੀ ਮਾਤਾ ਦਾ ਸੁਭਾਵਿਕ, ਸਜੀਵ ਅਤੇ ਦਿਲ ਟੁੰਬਣ ਵਾਲਾ ਦ੍ਰਿਸ਼ ਪੇਸ਼ ਕੀਤਾ ਹੈ। 'ਨੀਰ ਬਿਨਾ ਜਿਸ ਮੀਨ ਦਸਾ' ਦੇ ਉਪਮਾਨ ਨਾਲ ਭਾਵ ਬਹੁਤ ਸਪੱਸ਼ਟ ਹੋ ਗਿਆ ਹੈ।

48. ਇਸ ਤੋਂ ਛੁਟ, ਹੋਰ ਵੀ ਕਈ ਪ੍ਰਕਾਰ ਦੇ ਵਰਣਨ ਇਨ੍ਹਾਂ ਕ੍ਰਿਤੀਆਂ ਵਿਚ ਮਿਲ ਜਾਂਦੇ ਹਨ, ਜਿਵੇਂ—ਵਾਤਸਲ ਵਰਣਨ (ਕ੍ਰਿਸ਼ਨਾਵਤਾਰ-103), ਸੌਂਕਣ ਦਾ ਸਾੜ (ਕ੍ਰਿਸ਼ਨਾਵਤਾਰ-704), ਨਾਰੀ ਹਠ (ਕ੍ਰਿਸ਼ਨਾਵਤਾਰ-733) ਆਦਿ। ਵਰਣਨ ਸੰਬੰਧੀ ਇਸ ਸਾਰੇ ਵਿਵਰਣ ਤੋਂ ਬਾਦ ਇਹ ਕਿਹਾ ਜਾ ਸਕਦਾ ਹੈ ਕਿ ਆਲੋਚਨਾਧੀਨ ਕ੍ਰਿਤੀਆਂ ਵਿਚ ਲਗਭਗ ਸਭੀ ਪ੍ਰਕਾਰ ਦੇ ਵਰਣਨ ਮਿਲ ਜਾਂਦੇ ਹਨ। ਇਹ ਵਰਣਨ ਮੂਲਾਧਾਰ ਕ੍ਰਿਤੀਆਂ ਤੋਂ ਬਿਲਕੁਲ ਭਿੰਨ, ਅਲੰਕ੍ਰਿਤ ਦਿਲ ਖਿਚਵੇਂ, ਸੁਭਾਵਿਕ ਅਤੇ ਰਸਭਰਪੂਰ ਹਨ ਅਤੇ ਆਪਣੇ ਮੰਤਵਾਂ ਦੀ ਸਿੱਧੀ ਕਰਦੇ ਹਨ। ਕੁਲ ਮਿਲਾ ਕੇ ਯੁੱਧ-ਵਰਣਨ ਦੀ ਇਨ੍ਹਾਂ ਕ੍ਰਿਤੀਆਂ ਵਿਚ ਪ੍ਰਧਾਨਤਾ ਹੈ।

### (3) ਸੰਵਾਦ

49. ਪੁਰਾਣ : ਪੁਰਾਣਾਂ ਦੇ ਨੀਰਸ ਅਤੇ ਖੁਸ਼ਕ ਪ੍ਰਕਥਨਾਂ ਅਤੇ ਗੋਸ਼ਠੀਆਂ ਵਿਚ ਕਿਤੇ-ਕਿਤੇ ਸੰਖੇਪ ਸੰਵਾਦਾਂ ਦੀ ਝਲਕ ਵੀ ਮਿਲ ਜਾਂਦੀ ਹੈ। ਉਦਾਹਰਨ ਵਜੋਂ ਵਿਸ਼ਨੂੰ ਪੁਰਾਣ ਦੇ ਪ੍ਰਥਮ ਅੰਸ਼ (ਅ: 11,14) ਵਿਚ ਕ੍ਰਮਵਾਰ ਪਰਾਸ਼ਰ, ਸੁਨੀਤੀ, ਧ੍ਰੂਵ, ਰਿਸ਼ੀਗਣ, ਮਰੀਚੀ, ਅਤ੍ਰੀ, ਅੰਗਿਰਾ, ਪੁਲਸੱਤ, ਪੁਲਹ, ਕ੍ਰਤੁ, ਵਿਸ਼ਿਸ਼ਠ ਆਦਿ ਅਤੇ ਪਰਾਸ਼ਰ, ਪ੍ਰਾਚੀਨ ਬਰਹਿ, ਪ੍ਰਚੇਤਾ, ਪਿਤਾ ਆਦਿ ਦੇ ਸੁੰਦਰ ਸੰਵਾਦ ਹਨ। ਅਜਿਹੇ ਸੰਵਾਦ ਲਗਭਗ ਸਭ ਪੁਰਾਣਾਂ ਵਿਚ ਮਿਲ ਜਾਂਦੇ ਹਨ। ਧਾਰਮਿਕ ਪੁਰਸ਼ਾਂ ਨਾਲ ਸੰਬੰਧਿਤ ਹੋਣ ਕਰ ਕੇ ਇਨ੍ਹਾਂ ਸੰਵਾਦਾਂ ਵਿਚ ਨਾਟਕੀਅਤਾ, ਚੁਸਤੀ ਅਤੇ ਵਿਅੰਗ ਦੇ ਦਰਸ਼ਨ ਭਾਵੇਂ ਨਹੀਂ ਹੁੰਦੇ, ਤਾਂ ਵੀ ਕੁੱਝ ਸਮੇਂ ਲਈ ਕਥਾਨਕ ਦੀ ਇਕਸੁਰਤਾ ਨੂੰ ਅਵੱਸ਼ ਤੋੜਦੇ ਹਨ।

50. ਦਸਮ ਗ੍ਰੰਥ : ਸੰਵਾਦ 'ਦਸਮ ਗ੍ਰੰਥ' ਦੀਆਂ ਕ੍ਰਿਤੀਆਂ ਦੀ ਮੁਖ ਵਿਸ਼ੇਸ਼ਤਾ ਹੈ। ਪਾਤਰਾਂ ਦੇ ਨਾਂਵਾਂ ਨੂੰ ਵੀ ਨਾਟਕਾਂ ਅਨੁਸਾਰ ਸੰਵਾਦਾਂ ਤੋਂ ਪਹਿਲਾਂ ਦਿੱਤਾ ਗਿਆ ਹੈ। ਸੰਵਾਦ ਦੇ ਆਮ ਕਰਕੇ ਤਿੰਨ ਉਦੇਸ਼ ਹੁੰਦੇ ਹਨ। ਇਨ੍ਹਾਂ ਦੁਆਰਾ ਕਥਾ ਅੱਗੇ ਤੁਰਦੀ ਹੈ, ਚਰਿਤ੍ਰ ਦੀਆਂ ਅੰਦਰਲੀਆਂ ਵ੍ਰਿਤੀਆਂ ਦਾ ਵਿਸ਼ਲੇਸ਼ਣ ਹੁੰਦਾ ਹੈ ਅਤੇ ਕਥਾ ਵਿਚ ਨਾਟਕੀਅਤਾ ਜਾਂ ਵਰਣਨ ਵਿਚ ਸਜੀਵਤਾ ਆਉਂਦੀ ਹੈ। ਚੰਗੇ ਸੰਵਾਦਾਂ ਦੀ ਪਛਾਣ ਇਨ੍ਹਾਂ ਤਿੰਨਾਂ ਮੰਤਵਾਂ ਦੀ ਸਿੱਧੀ ਵਿਚ ਹੈ।

51. ਆਲੋਚਨਾਧੀਨ ਕ੍ਰਿਤੀਆਂ ਦੀਆਂ ਕਥਾਵਾਂ ਅਧਿਕਤਰ ਸੰਵਾਦਾਂ ਅਤੇ ਵਰਣਨਾਂ ਤੇ ਆਧਾਰਿਤ ਹਨ। ਲਗਭਗ ਸਾਰੀਆਂ ਕਥਾਵਾਂ ਦੀਆਂ ਪ੍ਰਸਤਾਵਨਾਵਾਂ ਦੇ ਬਾਦ ਉਨ੍ਹਾਂ ਦਾ ਵਿਕਾਸ ਸੰਵਾਦਾਂ ਤੇ ਨਿਰਭਰ ਹੈ। 'ਕ੍ਰਿਸ਼ਨਾਵਤਾਰ' ਦੇ ਕਈ ਪ੍ਰਸੰਗ (ਚੀਰ-ਹਰਣ, ਰਾਸ-ਲੀਲਾ, ਵਿਰਹ-ਨਾਟਕ ਆਦਿ) ਤਾਂ ਅਸਲ ਵਿਚ ਹਨ ਹੀ ਸੰਵਾਦ ਮਾਤ੍ਰ। 'ਚਰਿਤ੍ਰੋਪਾਖਿਆਨ' ਦੀ ਕਥਾ ਦਾ ਵਿਕਾਸ ਵੀ ਰਾਜਾ ਚਿਤ੍ਰ ਸਿੰਘ ਅਤੇ ਮੰਤਰੀਆਂ ਵਿਚਕਾਰ ਹੋਏ ਸੰਵਾਦਾਂ ਦੇ ਆਧਾਰ ਤੇ ਹੁੰਦਾ ਹੈ ਅਤੇ ਬਾਕੀ ਸਾਰੇ ਚਰਿਤ੍ਰ ਇਸੇ ਮੁਖ ਸੰਵਾਦਲੜੀ ਦੇ ਮਣਕੇ ਹਨ। ਹਰ ਇਕ ਚਰਿਤ੍ਰ ਕਥਾ ਵਿਚ ਆਏ ਪਾਤਰਾਂ ਦੇ ਪਰਸਪਰ ਸੰਵਾਦ ਵੀ ਇਸੇ ਉੱਦੇਸ਼ ਦੀ ਪੂਰਤੀ ਕਰਦੇ ਹਨ। ਕਹਿਣ ਦੀ ਲੋੜ ਨਹੀਂ ਕਿ ਜੇ ਸੰਵਾਦ ਨਾ ਹੁੰਦੇ ਤਾਂ ਇਹ ਕ੍ਰਿਤੀਆਂ ਅਸਮਰਥ ਅਤੇ ਅਰੋਚਕ ਜਿਹੀਆਂ ਰਹਿ ਜਾਂਦੀਆਂ।

52. ਚਰਿਤ੍ਰ ਸੰਬੰਧੀ ਅੰਦਰਲੀਆਂ ਵ੍ਰਿਤੀਆਂ ਦਾ ਵਿਸ਼ਲੇਸ਼ਣ ਕਰਨਾ : ਇਸ ਮੰਤਵ ਦੀ ਸਿੱਧੀ ਵੀ ਇਨ੍ਹਾਂ ਕ੍ਰਿਤੀਆਂ ਦੇ ਸੰਵਾਦਾਂ ਦੁਆਰਾ ਹੋਈ ਹੈ। ਰਾਵਣ-ਮੰਦੋਦਰੀ ਸੰਵਾਦ ਵਿਚ ਦੋਹਾਂ ਦੀਆਂ ਰੁਚੀਆਂ, ਅੰਦਰਲੀਆਂ ਭਾਵਨਾਵਾਂ ਆਦਿ ਦਾ ਜਿਤਨਾ ਸਜੀਵ ਚਿਤ੍ਰਣ 'ਰਾਮਾਵਤਾਰ' ਵਿਚ ਹੋਇਆ ਹੈ, ਹੋਰ ਕਿੱਤੇ ਘਟ ਹੀ ਦੇਖਣ ਨੂੰ ਮਿਲਦਾ ਹੈ, ਜਿਵੇਂ—

ਮੰਦੋਦਰੀ ਬਾਚ

ਸੂਰ ਬੀਰਾ ਸਜੇ ਘੋਰ ਬਾਜੇ ਬਜੇ ਭਾਜ ਕੰਤਾ ਸੁਣੇ ਰਾਮ ਆਏ ॥
ਬਾਨ ਮਾਰਯੋ ਬਲੀ ਸਿੰਧ ਪਾਟਯੋ ਜਿਨੈ ਤਾਹਿ ਸੋ ਬੈਰਿ ਕੈਸੇ ਰਚਾਏ ॥
ਵਿਆਧ ਜੀਤਯੋ ਜਿਨੈ ਜੰਭ ਮਾਰਯੋ ਉਨੈ ਰਾਮ ਅਵਤਾਰ ਸੋਈ ਸੁਹਾਏ ॥
ਦੇ ਮਿਲੋ ਜਾਨਕੀ ਬਾਤ ਹੈ ਸਿਆਨ ਕੀ ਚਾਮ ਕੇ ਦਾਮ ਕਾਹੇ ਚਲਾਏ ॥
॥ 380 ॥

ਰਾਵਣ ਬਾਚ

ਵਿਯੂਹ ਸੈਨਾ ਸਜੋ ਘੋਰ ਬਾਜੇ ਬਜੋ ਕੋਟਿ ਜੋਧਾ ਗਜੋ ਆਨ ਨੇਰੇ ॥
ਸਾਜ ਸੰਜੋਅ ਸੰਬਹੂ ਸੈਨਾ ਸਬੈ ਆਜ ਮਾਰੋ ਤਾਰੇ ਦ੍ਰਿਸਟਿ ਤੇਰੇ ॥
ਇੰਦ੍ਰ ਜੀਤੋ ਕਰੋ ਜਛ ਰੀਤੋ ਧਨੰ ਨਾਰਿ ਸੀਤਾ ਬਰੰ ਜੀਤ ਜੁਧੈ ॥
ਸੁਰਗ ਪਾਤਾਲ ਆਕਾਸ ਜੁਆਲਾ ਜਰੈ ਬਾਚਿ ਹੈ ਰਾਮ ਕਾ ਮੋਰ ਕ੍ਰੁਧੈ ॥
॥ 381 ॥

ਮੰਦੋਦਰੀ ਬਾਚ

ਤਾਸ ਨੇਜੇ ਢੁਲੈ ਘੋਰ ਬਾਜੇ ਬਜੈ ਰਾਮ ਲੀਨੇ ਦਲੈ ਆਨ ਢੂਕੇ ॥
ਬਾਨਰੀ ਪੂਤ ਚਿੰਕਾਰ ਅਪਾਰੰ ਕਰੰ ਮਾਰ ਮਾਰੰ ਚਹੂੰ ਓਰ ਕੂਕੇ ॥

ਭੀਮ ਭੇਰੀ ਬਜੈ ਜੰਗ ਜੋਧਾ ਗਜੈ ਬਾਨ ਚਾਪੈ ਚਲੈ ਨਾਹਿ ਜਉਲੈ ॥
ਬਾਤ ਕੋ ਮਾਨੀਐ ਘਾਤੁ ਪਹਿਚਾਨੀਐ ਰਾਵਰੀ ਦੇਹ ਕੀ ਸਾਂਤ ਤਉਲੈ ॥
॥384 ॥

ਰਾਵਨ ਬਾਚ

ਬਾਵਰੀ ਰਾਂਡ ਕਿਆ ਭਾਂਡ ਬਾਤੈ ਬਕੈ ਰੰਕ ਸੇ ਰਾਮ ਕਾ ਛੋਡ ਰਾਸਾ ॥
ਕਾਢਹੋ ਬਾਂਸਿ ਦੈ ਬਾਨ ਬਾਜੀਗਰੀ ਦੇਖਿ ਹੋ ਆਜ ਤਾਕੋ ਤਮਾਸਾ ॥
ਬੀਸ ਬਾਹੰ ਧਰੰ ਸੀਸ ਦਸਜੰ ਸਿਰੰ ਸੈਣ ਸੰਬੂਹ ਸੰਗਿ ਮੇਰੇ ॥
ਭਾਜ ਜੈਹੈ ਕਹਾਂ ਘਾਟਿ ਪੈਹੈ ਉਹਾਂ ਮਾਰਿ ਹੌ ਬਾਜ ਜੈਸੇ ਬਟੇਰੇ ॥
॥386॥

ਉਪਰੋਕਤ ਸੰਵਾਦ ਵਿਚ ਕਥਨ ਦੇ ਤਰਕ ਅਤੇ ਉਪਮਾਨਾਂ ਦੁਆਰਾ ਉਨ੍ਹਾਂ ਦੀ ਪੁਸ਼ਟੀ ਅਤਿ ਪ੍ਰਸ਼ੰਸਾ ਯੋਗ ਹੈ। ਮੂਲਾਧਾਰ ਗ੍ਰੰਥ ਵਿਚ ਅਜਿਹਾ ਪ੍ਰਸੰਗ ਨਹੀਂ ਹੈ। ਇਸੇ ਪ੍ਰਕਾਰ ਦੇ ਹੋਰ ਵੀ ਉਦਾਹਰਨ ਪੇਸ਼ ਕੀਤੇ ਜਾ ਸਕਦੇ ਹਨ। ਸੰਖੇਪ ਵਿਚ, ਇਨ੍ਹਾਂ ਕ੍ਰਿਤੀਆਂ ਦੇ ਸੰਵਾਦ ਚਰਿਤ੍ਰ-ਚਿਤ੍ਰਣ ਵਿਚ ਬਹੁਤ ਸਹਾਇਕ ਸਿੱਧ ਹੋਏ ਹਨ।

ਸੰਵਾਦਾਂ ਦਾ ਤੀਜਾ ਉੱਦੇਸ਼ ਹੈ ਵਰਣਨ ਨੂੰ ਸਜੀਵ ਬਣਾਉਣਾ। ਇਨ੍ਹਾਂ ਕ੍ਰਿਤੀਆਂ ਦੇ ਸੰਵਾਦ ਆਪਣੇ ਇਸ ਮੰਤਵ ਦੀ ਸਿੱਧੀ ਕਰਦੇ ਹਨ। ਇਸ ਦੀ ਪਰਖ ਤਿੰਨ ਪੱਖਾਂ ਤੋਂ ਕੀਤੀ ਜਾ ਸਕਦੀ ਹੈ।

53. (ੳ) ਸੁਭਾਵਿਕਤਾ : ਇਨ੍ਹਾਂ ਕ੍ਰਿਤੀਆਂ ਵਿਚ ਸੁਭਾਵਿਕਤਾ ਦੇ ਹਰ ਥਾਂ ਦਰਸ਼ਨ ਹੁੰਦੇ ਹਨ। ਸਾਰੇ ਪਾਤਰ ਆਪਣੀ ਸਥਿਤੀ ਅਤੇ ਸੁਭਾਵ ਅਨੁਸਾਰ ਗਲ-ਬਾਤ ਕਰਦੇ ਹਨ। ਉਦਾਹਰਨ ਵਜੋਂ ਲਛਮਣ ਦੇ ਵਾਰਤਾਲਾਪ ਵਿਚ ਉਸ ਦੇ ਸੁਭਾਵ ਅਨੁਸਾਰ ਗਰਮੀ ਹੈ ਅਤੇ ਕ੍ਰੋਧਦੀ ਹਾਲਤ ਵਿਚ ਉਸ ਦੀ ਬਾਣੀ ਵਿਚ ਆਵੱਸ਼ਕ ਉਛਾਲ ਆ ਗਿਆ ਹੈ। ਰਾਮ ਨੂੰ ਬਨਵਾਸ ਮਿਲਣ ਦੀ ਗਲ ਸੁਣ ਕੇ ਲਛਮਣ ਆਪਣੇ ਪਿਤਾ ਦਸ਼ਰਥ ਉਤੇ ਕਿਤਨਾ ਕ੍ਰੋਧਿਤ ਹੁੰਦਾਹੈ, ਇਸਦਾ ਪ੍ਰਮਾਣ ਹੇਠ ਲਿਖੀਆਂ ਪੰਕਤੀਆਂ ਤੋਂ ਮਿਲ ਸਕਦਾ ਹੈ—

ਲਛਮਨ ਬਾਚ

ਕਉਨ ਕੁਪੂਤ ਭਯੋ ਕੁਲ ਮੈ ਜਿਨ ਰਾਮਹਿ ਬਾਸ ਬਨੈ ਕਹੁ ਦੀਨੇ।
ਕਾਮ ਕੇ ਬਾਣ ਬਧਿਯੋ ਬਸ ਕਾਮਨ ਕੂਰ ਕੁਚਾਲ ਮਹਾ ਮਤਿ ਹੀਨੇ।
ਰਾਂਡ ਕੁਭਾਂਡ ਕੇ ਹਾਥ ਬਿਕਿਯੋ ਕਪਿ ਨਾਚਤ ਨਾਚ ਛਰੀ ਜਿਮ ਚੀਨੇ।
॥ 251 ॥ (ਰਾਮਾਵਤਾਰ)

ਇਹ ਪ੍ਰਸੰਗ ਰਾਮਾਇਣ ਵਿਚ ਵੀ ਆਇਆ ਹੈ—

न रोचते ममाप्येतदार्थे यद्राघवो वनम् ॥
त्यक्त्वा राज्यश्रियं गच्छेत्स्त्रिया वाक्यवंशगत: ॥
विपरीतश्च वृद्धश्च विषयैश्य प्रधर्षित: ॥
नृप: किमिव न ब्रयाच्चेद्यमान: समन्मय ॥[1]

(ਅਯੋਧਿਆ ਕਾਂਡ/21/2-3)

ਨਿਰਸੰਦੇਹ 'ਰਾਮਾਵਤਾਰ' ਦਾ ਸੰਵਾਦ ਸਜੀਵ ਅਤੇ ਉਪਮਾਨ ਵੀ ਵਿਸ਼ੇਸ਼ ਦਰਸ਼ਨੀ ਹੈ।

ਪਤਨੀ ਲਈ ਪਤੀ ਪਾਸ ਰਹਿਣਾ ਕਿਤਨਾ ਮਹੱਤਵ ਰੱਖਦਾ ਹੈ, ਇਹ ਤੱਥ ਸੀਤਾ ਦੇ ਹੇਠ ਲਿਖੇ ਵਾਰਤਾਲਾਪ ਤੋਂ ਸਪੱਸ਼ਟ ਹੋ ਜਾਂਦਾ ਹੈ—

ਸੂਲ ਸਹੋਂ ਤਨ ਸੂਕ ਰਹੋ ਪਰ ਸੀ ਨ ਕਹੋਂ ਸਿਰ ਸੂਲ ਸਹੋਂਗੀ ।
ਬਾਘ ਬੁਕਾਰ ਫਨੀਨ ਫੁਕਾਰ ਸੁ ਸੀਸ ਗਿਰੋ ਪਰ ਸੀ ਨ ਕਹੋਂਗੀ ॥
ਬਾਸ ਕਹਾ ਬਨਵਾਸ ਭਲੋ ਨਹੀਂ ਪਾਸ ਤਜੋ ਪੀਯ ਪਾਇ ਰਹੋਂਗੀ ॥
ਹਾਸ ਕਹਾ ਇਹ ਉਦਾਸ ਸਮੈ ਗ੍ਰਿਹ ਆਸ ਰਹੋ ਪਰ ਮੈ ਨ ਰਹੋਂਗੀ ॥

॥ 249 ॥ (ਰਾਮਾਵਤਾਰ)

ਮਹਿਖਾਸੁਰ ਤੋਂ ਹਾਰ ਖਾ ਕੇ ਦੇਵਤੇ ਜਦੋਂ ਸਹਾਇਤਾ ਲਈ ਦੇਵੀ ਦੀ ਸ਼ਰਣ ਵਿਚ ਜਾਂਦੇ ਹਨ ਤਾਂ ਉਸ ਦੀ ਸਰਪ੍ਰਸਤੀ ਉੱਤੇ ਕਿਤਨੇ ਭਰਪੂਰ ਵਿਅੰਗ ਕਸ ਕੇ ਦੈਂਤਾਂ ਦੇ ਮਾਰਨ ਲਈ ਉਸ ਨੂੰ ਉਕਸਾਉਂਦੇ ਹਨ, ਇਹ ਪੰਕਤੀਆਂ ਉਸ ਦਾ ਸਜੀਵ ਪ੍ਰਮਾਣ ਹਨ—

ਕਰੀ ਹੈ ਹਕੀਕਤ ਮਾਲੂਮ ਖੁਦ ਦੇਵੀ ਸੇਤੀ ਲੀਆ ਮਹਖਾਸੁਰ
ਹਮਾਰਾ ਛੀਨ ਧਾਮ ਹੈ ।
ਕੀਜੈ ਸੋਈ ਬਾਤ ਮਾਤ ਤੁਮ ਕਉ ਸੁਹਾਤ ਸਭ ਸੇਵਕਿ ਕਦੀਮ
ਤਕ ਆਏ ਤੇਰੀ ਸਾਮ ਹੈ ॥
ਦੀਜੈ ਬਾਜ ਦੇਸ ਹਮੈ ਮੇਟੀਐ ਕਲੇਸ ਲੇਸ ਕੀਜੀਐ ਅਭੇਸ ਉਨੈ ਬਡੋ
ਯਿਹ ਕਾਮ ਹੈ ॥
ਕੂਕਰ ਕੋ ਮਾਰਤ ਨ ਕੋਊ ਨਾਮ ਲੈ ਕੈ ਤਾਹਿ ਮਾਰਤ ਹੈ ਤਾਕੋ
ਲੈ ਕੇ ਖਾਵੰਦ ਕੋ ਨਾਮ ਹੈ ॥ 22 ॥

(ਦਸਮ ਗ੍ਰੰਥ, ਪੰ: 76)

---

1. ਅਰਥਾਤ : ਹੇ ਆਰਯ। ਮੈਨੂੰ ਇਹ ਗਲ ਪਸੰਦ ਨਹੀਂ ਹੈ ਕਿ ਰਾਜ ਗੱਦੀ ਤਿਆਗ ਕੇ ਰਾਮ ਬਨ ਨੂੰ ਜਾਣ। ਇਸਤ੍ਰੀ ਦੇ ਕਹੇ ਵਿਚ ਆਉਣ ਵਾਲੇ, ਉਲਟੀ ਬੁੱਧੀ ਵਾਲੇ, ਬੁੱਢੇ, ਵਿਸ਼ਿਆਂ ਦੇ ਅਧੀਨ ਅਤੇ ਕਾਮੀ ਮਹਾਰਾਜ ਇਸਤ੍ਰੀ ਦੀ ਪ੍ਰੇਰਨਾ ਨਾਲ ਕੀ ਕੁਝ ਨਹੀਂ ਕਰ ਸਕਦੇ ॥

54. (ਅ) ਰੋਚਕਤਾ : ਰੋਚਕਤਾ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਕ੍ਰਿਤੀਆਂ ਦੇ ਸੰਵਾਦ ਸਫਲ ਹਨ। ਨੀਰਸ, ਖ਼ੁਸ਼ਕ, ਦਾਰਸ਼ਨਿਕ ਵਾਰਤਾਲਾਪਾਂ ਦੀ ਲਗਭਗ ਇਥੇ ਅਣਹੋਂਦ ਹੈ। ਇਸ ਦੇ ਵਿਪਰੀਤ ਭਿਆਨਕ ਯੁੱਧ-ਵਰਣਨ ਨੂੰ ਵੀਰਾਂ ਦੇ ਸੰਵਾਦਾਂ ਨਾਲ ਅਧਿਕ ਆਕਰਸ਼ਕ ਬਣਾਇਆ ਗਿਆ ਹੈ। ਰਾਮ ਅਤੇ ਪਰਸ਼ੁਰਾਮ ਦੀ ਮੁਲਾਕਾਤ ਦੀ ਘਟਨਾ ਨੂੰ ਉਨ੍ਹਾਂ ਦੀ ਪਰਸਪਰ ਉਕਤੀ-ਪ੍ਰਤਿ-ਉਕਤੀ ਦੁਆਰਾ ਕਿਤਨਾ ਰੋਚਕ ਅਤੇ ਸਰਸ ਰੂਪ ਦੇ ਦਿੱਤਾ ਗਿਆ ਹੈ, ਇਸ ਦਾ ਪ੍ਰਮਾਣ ਹੇਠ ਲਿਖੀਆਂ ਪੰਕਤੀਆਂ ਹਨ—

ਪਰਸ ਰਾਮ ਬਾਚ ਰਾਮ ਸੋ

ਜੇਤਕ ਬੈਨ ਕਹੇ ਸੁ ਕਹੇ ਜੁ ਪੈ ਫੇਰਿ ਕਹੇ ਤੁ ਪੈ ਜੀਤ ਨ ਜੈਹੈ ॥
ਹਾਥਿ ਹਥਿਆਰ ਗਹੇ ਸੁ ਗਹੇ ਜੁ ਪੈ ਫੇਰਿ ਗਹੇ ਤੁਪੈ ਫੇਰਿ ਨ ਲਹੋ ॥
ਰਾਮ ਰਿਸੈ ਰਣ ਮੈ ਰਘੁਬੀਰ ਕਹੋ ਭਜਿ ਕੈ ਕਤ ਪ੍ਰਾਨ ਬੈਚ ਹੋ ॥
ਤੋਰ ਸਰਾਸਨ ਸੰਕਰ ਕੋ ਹਰਿ ਸੀਅ ਚਲੇ ਘਰਿ ਜਾਨ ਨ ਪੈਹੋ ॥150॥

ਰਾਮ ਬਾਚ ਪਰਸਰਾਮ ਸੋ

ਬੋਲ ਕਹੇ ਸੁ ਸਹੇ ਦਿਜ ਜੂ ਜੁ ਪੈ ਫੇਰਿ ਕਹੇ ਤੁ ਪੈ ਪ੍ਰਾਨ ਖ੍ਵੈ ਹੋ ॥
ਬੋਲਤ ਐਂਟ ਕਹਾ ਸਠ ਜਿਉ ਸਭ ਦਾਂਤ ਤੁਰਾਇ ਅਬੈ ਘਰਿ ਜੈ ਹੋ ॥
ਧੀਰ ਤਬੈ ਲਹਿ ਹੈ ਤੁਮ ਕਉ ਜਦ ਭੀਰ ਪਰੀ ਇਕ ਤੀਰ ਚਲੈ ਹੋ ॥
ਬਾਤ ਸੰਭਾਰ ਕਹੋ ਮੁਖਿ ਤੇ ਇਨ ਬਾਤਨ ਕੋ ਅਬ ਹੀ ਫਲਿ ਪੈ ਹੋ ॥151॥

(ਰਾਮਾਵਤਾਰ)

ਉਪਰ ਦਿੱਤੇ ਸੰਵਾਦ ਜਿਥੇ ਨੀਰਸ ਵਾਤਾਵਰਣ ਦੀ ਇਕਸੁਰਤਾ ਨੂੰ ਤੋੜਦੇ ਹਨ, ਉਥੇ ਵੀਰ ਰਸ ਅਤੇ ਰੌਦ੍ਰ ਰਸ ਦੀ ਨਿਸ਼ਪਤੀ ਵੀ ਕਰਦੇ ਹਨ। ਇਨ੍ਹਾਂ ਨਾਲ ਦੋਹਾਂ ਵੀਰਾਂ ਦਾ ਚਰਿਤ੍ਰ-ਚਿਤ੍ਰਣ ਵੀ ਸਫਲਤਾ ਨਾਲ ਹੋ ਗਿਆ ਹੈ। ਬਾਲਮੀਕੀ ਰਾਮਾਇਣ (ਬਾਲ ਕਾਂਡ/75-76) ਵਿਚ ਇਸ ਅਵਸਰ ਤੇ ਦੋਹਾਂ ਵੀਰਾਂ ਦੇ ਸਵਾਲ ਜਵਾਬ ਅਵੱਸ਼ ਹੋਏ ਹਨ, ਪਰ ਬੜੇ ਸ਼ਿਥਲ ਅਤੇ ਨਿਰਜਿੰਦ।

ਗੋਪੀਆਂ ਅਤੇ ਕ੍ਰਿਸ਼ਨ ਦੇ ਵਾਰਤਾਲਾਪ ਵਿਚ ਵੀ ਰਸਾਤਮਕਤਾ ਦਾ ਸੁੰਦਰ ਸਮਾਵੇਸ਼ ਹੋਇਆ ਹੈ। ਚੁਸਤ ਗਲਬਾਤ, ਦਲੀਲਬਾਜ਼ੀ ਅਤੇ ਵਿਅੰਗ ਇਸ ਪ੍ਰਸੰਗ ਦੇ ਸੰਵਾਦਾਂ ਦੇ ਵਿਸ਼ੇਸ਼ ਗੁਣ ਹਨ। ਕੁੱਝ ਉਦਾਹਰਨ ਇਹ ਹਨ—

(1) ਚੀਰ ਹਰਣ ਪ੍ਰਸੰਗ : ਵਸਤ੍ਰਾਂ ਨੂੰ ਮੁੜ ਪ੍ਰਾਪਤ ਕਰਨ ਲਈ ਗੋਪੀਆਂ ਕ੍ਰਿਸ਼ਨ ਨੂੰ ਧਮਕੀ ਦਿੰਦੀਆਂ ਹਨ—

ਗੋਪੀ ਬਾਚ

ਕਾਹੇ ਖਿਝਾਵਤ ਹੋ ਹਮਕੋ ਅਰੁ ਦੇਤ ਕਹਾ ਜਦੁਰਾਇ ਦੁਹਾਈ ॥

ਜਾ ਬਿਧਿ ਕਾਰਨ ਬਾਤ ਬਨਾਵਤ ਸੋ ਬਿਧ ਹੈ ਹਮਹੂੰ ਲਖ ਪਾਈ ॥
ਭੇਦ ਕਰੋ ਹਮ ਸੋ ਤੁਮ ਨਾਹਕ ਬਾਤ ਇਹੈ ਮਨ ਮੈ ਤੁਹਿ ਆਈ ॥
ਸਉਹ ਲਗੈ ਹਮ ਠਾਕੁਰ ਕੀ ਜੁ ਰਹੈ ਤੁਮਰੀ ਬਿਨੁ ਮਾਤ ਸੁਨਾਈ ॥259॥
(ਕ੍ਰਿਸ਼ਨਾਵਤਾਰ)

ਪਰ ਕ੍ਰਿਸ਼ਨ ਇਤਨੇ ਚਤੁਰ ਹਨ ਕਿ ਧਮਕੀ ਦੀ ਬੜੀ ਸਰਲਤਾ ਨਾਲ ਕਾਟ ਕਰਤੇ ਹੋਇਆਂ ਕਹਿੰਦੇ ਹਨ—

ਮਾ ਸੁਨਿ ਹੈ ਤਬ ਕਾ ਕਰਿ ਹੂੰ ਹਮਰੋ ਸੁਨਿ ਲੇਹੁ ਸਭੈ ਬ੍ਰਿਜ ਨਾਰੀ ॥
ਬਾਤ ਕਹੀ ਤੁਮ ਮੂੜਨ ਕੀ ਹਮ ਜਾਨਤ ਹੈ ਤੁਮ ਹੋ ਸਭ ਭਾਰੀ ॥
ਸੀਖਤ ਹੋ ਰਸ ਰੀਤ ਅਬੈ ਇਹ ਕਾਨ੍ਹ ਕਹੀ ਤੁਮਹੋ ਮੁਹਿ ਪਿਆਰੀ ॥
ਖੇਲਨ ਕਾਰਨ ਕੋ ਹਮ ਹੂੰ ਜੁ ਹਰੀ ਛਲਕੈ ਤੁਮ ਸੁੰਦਰ ਨਾਰੀ ॥
॥260 ॥

(2) ਰਾਸ ਲੀਲਾ ਪ੍ਰਸੰਗ : ਇਕਾਂਤ ਵਿਚ ਕਲੋਲ ਕਰਦੇ ਕ੍ਰਿਸ਼ਨ ਤੋਂ ਪਿੱਛਾ ਛੁੜਾਉਣ ਲਈ ਰਾਧਾ ਬੜੇ ਢੰਗ ਨਾਲ ਕਹਿੰਦੀ ਹੈ—

ਮੁਸਕਾਤ ਹੈ ਗ੍ਵਾਰਨ ਹੇਰ ਉਤੈ ਪਿਖਿਕੈ ਹਮਰੋ ਇਹ ਕਉਤਕ ਸਾਰੋ ॥
ਛੋਰ ਦੈ ਕਾਨ ਕਹਜੋ ਹਮਕੋ ਅਪਨੇ ਮਨ ਬੁਧਿ ਅਕਾਮ ਕੀ ਧਾਰੋ ॥
ਤਾਹੀ ਤੇ ਤੋ ਸੰਗ ਮੈ ਸੋ ਕਹੋ ਜਦੁਰਾਇ ਘਨੀ ਤੁਮ ਸੰਕ ਬਿਚਾਰੋ ॥
॥667॥ (ਕ੍ਰਿਸ਼ਨਾਵਤਾਰ)

ਪਰ ਕ੍ਰਿਸ਼ਨ ਅਭਿਆਸਸ਼ੀਲ ਰਸਿਕ ਸ਼ਿਕਾਰੀ ਹਨ। ਕੇਵਲ ਇਤਨਾ ਕਹਿ ਕੇ ਰਾਧਾ ਦਾ ਉਨ੍ਹਾਂ ਤੋਂ ਮੁਕਤੀ ਪ੍ਰਾਪਤ ਕਰ ਸਕਣਾ ਸੰਭਵ ਨਹੀਂ। ਉੱਤਰ ਵਿਚ ਕ੍ਰਿਸ਼ਨ ਦੀ ਦਲੀਲ ਰਾਧਾ ਨੂੰ ਨਿਰੁੱਤਰ ਕਰ ਦਿੰਦੀ ਹੈ—

ਭੂਖ ਲਗੇ ਸੁਨਿਯੈ ਸਜਨੀ ਲਗਰਾ ਕਹੂੰ ਛੋਰਤ ਜਾਤ ਬਗੀ ਕੋਂ ॥
ਤਾਤ ਕੀ ਸਿਆਮ ਸੁਨੀ ਤੈ ਕਥਾ ਬਿਰਹੀ ਨਹਿ ਛੋਰਤ ਪ੍ਰੀਤ ਲਗੀ ਕੋਂ ॥
ਛੋਰਤ ਹੈ ਸੁ ਨਹੀ ਕੁਟਵਾਰ ਕਿਧੋ ਗ੍ਰਿਹ ਕੈ ਪੁਰ ਹੂ ਕੇ ਠਗੀ ਕੋਂ ॥
ਤਾਤੇ ਨ ਛੋਰਤ ਹਉ ਤੁਮ ਕੋ ਕਿ ਸੁਨਜੋ ਕਹੂੰ ਛੋਰਤ ਸਿੰਘ ਮ੍ਰਿਗੀ ਕੋਂ ॥
॥668॥ (ਕ੍ਰਿਸ਼ਨਾਵਤਾਰ)

ਕਿਸ਼ਨ ਨਾਲ ਰੁਸੀ ਰਾਧਾ ਨੂੰ ਮੰਨਾਉਣ ਲਈ ਮੈਨ ਪ੍ਰਭਾ ਕਿਤਨੀ ਚਤੁਰਾਈ ਨਾਲ ਉਸ ਦੇ ਰੂਪ ਦੀ ਸੁੰਦਰਤਾ ਦੀ ਆੜ ਲੈਂਦੀ ਹੈ, ਇਹ ਹੇਠ ਲਿਖੀਆਂ ਪੰਕਤੀਆਂ ਤੋਂ ਸਪਸ਼ਟ ਹੈ—

ਨੈਨ ਕੁਰੰਗਨ ਸੇ ਤੁਮਰੇ ਸਮ ਕੇਹਰਿ ਕੀ ਕਟਿ ਰੀ ਸੁਨ ਛ੍ਵੈ ਹੈ ॥
ਆਨਨ ਸੁੰਦਰ ਹੈ ਸਸਿ ਹੋ ਜਿਹ ਕੀ ਫੁਨ ਕੰਜ ਬਰਾਬਰ ਕ੍ਵੈ ਹੈ ॥
ਬੈਠ ਰਹੀ ਹਠ ਬਾਂਧ ਘਨੋ ਤਿਹ ਤੇ ਕਛੁ ਆਪ ਨਹੀ ਸੁਨ ਖ੍ਵੈ ਹੈ ॥
ਏ ਤਨ ਸੋ ਤੁਹਿ ਬੈਰ ਕਰਜੋ ਹਰਿ ਸਿਉ ਹਠਿ ਏ ਤੁਮਰੋ ਕਹੁ ਹ੍ਵੈ ਹੈ ॥
॥709॥

ਪਰ ਰਾਧਾ ਇਨ੍ਹਾਂ ਭੁਲਾਵੀਆਂ ਵਿਚ ਆਉਣ ਵਾਲੀ ਨਹੀਂ —

ਸੁਨਕੈ ਇਹ ਗ੍ਵਾਰਨ ਕੀ ਬਤੀਯਾ ਬ੍ਰਿਖ ਭਾਨ ਸਤਾ ਅਤਿ ਰੋਸ ਭਰੀ ।
ਨੈਨ ਨਚਾਇ ਚੜਾਇ ਕੈ ਭਉਹਨ ਪੈ ਮਨ ਮੈਂ ਸੰਗ ਕ੍ਰੋਧ ਜਰੀ ।
ਜੋਊ ਆਈ ਮਨਾਵਨ ਗ੍ਵਾਰਨਿ ਥੀ ਤਿਹ ਬਤੀਯਾ ਇਸ ਪੈ ਉਚਰੀ ।
ਸਖੀ ਕਾਹੇ ਕੌ ਹਉ ਹਰਿ ਪਾਸ ਚਲੌਂ ਹਰਿ ਕੀ ਕਛੁ ਮੋ ਪਰਵਾਹ ਪਰੀ ।
॥710॥ (ਕ੍ਰਿਸ਼ਨਾਵਤਾਰ)

ਕਿਤੇ-ਕਿਤੇ ਪਾਤਰਾਂ ਦੀਆਂ ਭਾਵਨਾਵਾਂ ਅਤੇ ਸ਼ਰੀਰਿਕ ਛੇੜ-ਛਾੜ ਦੀ ਸੰਵਾਦ ਦੇ ਨਾਲ ਬਿਲਕੁਲ ਇਕਮਿਕਤਾ ਵੀ ਹੋਈ ਹੈ, ਜਿਵੇਂ ਮਾਨ-ਮਤੀ ਰਾਧਾ ਨੂੰ ਕ੍ਰਿਸ਼ਨ ਮੰਨਾਉਂਦੇ ਹੋਇਆਂ ਕਹਿੰਦੇ ਹਨ—

ਕਾਨ੍ਹ ਜੂ ਬਾਚ

ਮੇਰੋ ਘਨੋ ਹਿਤੁ ਹੈ ਤੁਮ ਸੋਂ ਸਖੀ ਅਉਰ ਕਿਸੀ ਨਹਿ ਗ੍ਵਾਰਿਨ ਮਾਹੀ ।
ਤੇਰੇ ਖਰੇ ਤੁਹਿ ਦੇਖਤ ਹੋ ਬਿਨ ਤੈ ਤੁਹਿ ਮੂਰਤ ਕੀ ਪਰਛਾਹੀ ॥
ਯੌਂ ਕਹਿ ਕਾਨ੍ਹ ਗਹੀ ਬਹੀਯਾਂ ਚਲੀਯੇ ਹਮ ਸੋਂ ਬਨ ਮੈ ਸੁਖ ਪਾਹੀ ।
ਹਹਾ ਚਲੁ ਮੇਰੀ ਸੌ ਮੇਰੀ ਮੌ ਮੇਰੀ ਸੌ ਤੇਰੀ ਸੌ ਤੇਰੀ ਸੌ ਨਾਹੀ ਜੂ ਨਾਹੀ ।
॥733॥ (ਕ੍ਰਿਸ਼ਨਾਵਤਾਰ)

ਇਸ ਪਦ ਵਿਚ ਇਕ ਪਾਸੇ ਰਾਧਾ ਨੂੰ ਬਨ ਵਿਚ ਆਪਣੇ ਨਾਲ ਚਲਣ ਲਈ ਕਹਿੰਦੇ ਹੋਏ ਕ੍ਰਿਸ਼ਨ ਕਾਇਕ ਯਤਨ ਕਰਦੇ ਹਨ, ਅਤੇ ਦੂਜੇ ਪਾਸੇ ਰਾਧਾ ਸ਼ਰੀਰਿਕ ਅਤੇ ਵਾਚਿਕ ਦੋਹਾਂ ਤਰ੍ਹਾਂ ਨਾਲ ਹਠ ਕਰੀ ਬੈਠੀ ਹੈ । 'ਚੰਡੀ ਚਰਿਤ੍ਰ' (ਉਕਤਿ ਬਿਲਾਸ) ਪ੍ਰਸੰਗ ਵਿਚ ਵੀ ਇਕ ਦੈਂਤ ਇਸੇ ਤਰ੍ਹਾਂ ਵਾਰਤਾਲਾਪ ਕਰਦਾ ਹੈ—

ਉਠਿ ਸੰਭਾਰਿ ਕਰਿ ਜੋਰਕੈ ਕਹੀ ਚੰਡ ਸੋ ਬਾਤ ॥
ਨ੍ਰਿਪਤਿ ਸੁੰਭ ਕੋ ਭ੍ਰਾਤ ਹੌਂ ਕਹਯੋ ਬਚਨ ਸੁਕਚਾਤ ॥ 82 ॥

ਉਪਰੋਕਤ ਪਦਾਂ ਤੋਂ ਆਲੋਚਨਾਧੀਨ ਕ੍ਰਿਤੀਆਂ ਦੇ ਸੰਵਾਦਾਂ ਦੀ ਸੁਭਾਵਿਕਤਾ ਅਤੇ ਨਾਟਕੀਅਤਾ ਵੀ ਸਪਸ਼ਟ ਹੁੰਦੀ ਹੈ ।

55. (ੲ) ਸੰਖੇਪਤਾ : ਆਲੋਚਨਾਧੀਨ ਕ੍ਰਿਤੀਆਂ ਦੇ ਸੰਵਾਦ ਆਮ ਕਰਕੇ ਸੰਖੇਪ ਹਨ, ਪਰ ਕਿਤੇ ਕਿਤੇ ਸੰਖੇਪਤਾ ਦੀ ਉਲੰਘਣਾ ਵੀ ਹੋਈ ਹੈ । ਉਦਾਹਰਨ ਵਜੋਂ ਮੈਨ ਪ੍ਰਭਾ ਅਤੇ ਰਾਧਾ ਦੇ ਸੰਵਾਦ ਪ੍ਰਸੰਗ ਵਿਚ ਮੈਨ ਪ੍ਰਭਾ ਦਾ ਕਥਨ ਛੰਦ ਸੰਖਿਆ 705 ਤੋਂ ਲੈ ਕੇ 719 ਤਕ ਲਗਾਤਾਰ ਚਲਦਾ ਹੈ । 'ਵਿਰਹ ਨਾਟਕ' (ਕ੍ਰਿਸ਼ਨਾਵਤਾਰ) ਪ੍ਰਸੰਗ ਵਿਚ ਊਧਵ-ਗੋਪੀਆਂ ਦੇ ਸੰਵਾਦ ਵੀ ਕਾਫੀ ਲੰਬੇ ਹਨ ।'ਪਾਰਸਨਾਥ ਅਵਤਾਰ' ਪ੍ਰਸੰਗ ਵਿਚ ਮਛਿੰਦ੍ਰ ਨਾਥ ਦਾ ਵਾਰਤਾਲਾਪ ਤਾਂ ਕਈ ਪੰਨਿਆਂ ਵਿਚ ਚਲਦਾ ਹੈ ।

a long rope

56. ਪਤਰ ਅਤੇ ਸੰਦੇਸ਼ ਵੀ ਪ੍ਰਕਾਰਾਂਤਰ ਦੁਆਰਾ ਸੰਵਾਦਾਂ ਵਿਚ ਹੀ ਆਉਂਦੇ ਹਨ। ਇਨ੍ਹਾਂ ਵਿਚ ਪਾਤਰ ਆਪਣੇ ਕਥਨਾਂ ਨੂੰ ਆਹਮਣੇ-ਸਾਹਮਣੇ ਨਾ ਕਹਿ ਕੇ ਲਿਖਿਤ ਰੂਪ ਵਿਚ ਜਾਂ ਦੂਤ ਰਾਹੀਂ ਇਕ ਦੂਜੇ ਕੋਲ ਭੇਜਦੇ ਹਨ। ਪਤਰ ਦੁਆਰਾ ਕਿਸੇ ਵਿਸ਼ੇਸ਼ ਪਾਤਰ ਦਾ ਕਥਨ ਦੂਜੇ ਪਾਤਰ ਤਕ ਠੀਕ ਤਰ੍ਹਾਂ ਪਹੁੰਚਾਇਆ ਜਾ ਸਕਦਾ ਹੈ ਪਰ ਸੰਦੇਸ਼ ਨੂੰ ਦੂਜੇ ਕੋਲ ਠੀਕ ਤਰ੍ਹਾਂ ਪਹੁੰਚਾਉਣਾ ਦੂਤ ਜਾਂ ਦੂਤੀ ਉੱਤੇ ਨਿਰਭਰ ਹੈ। ਇਨ੍ਹਾਂ ਕ੍ਰਿਤੀਆਂ ਵਿਚ ਪਤਰਾਂ ਅਤੇ ਸੰਦੇਸ਼ਾਂ ਦੇ ਭੇਜਣ ਦੇ ਵੀ ਕਈ ਉੱਲੇਖ ਹਨ। ਸੰਦੇਸ਼ ਦਾ ਇਕ ਉਦਾਹਰਨ ਵੇਖੋ: ਜੋਗਨੇਸੁਰੀ ਦੂਤੀ ਅਹਿਲਿਆ ਦਾ ਸੰਦੇਸ਼ ਇੰਦਰ ਪਾਸ ਲੈ ਕੇ ਜਾਂਦੀ ਹੈ ਅਤੇ ਕਹਿੰਦੀ ਹੈ—

ਬਾਲਿ ਗਿਰਿ ਬਿਸੰਭਾਰ ਸੁਨੋ ਹਰ ਭਾਲ ਬਿਖੈ ਬਿੰਦਿਯੋਨ ਦਿਯੋ ਹੈ॥
ਦਾਮਨ ਸੋ ਕੇਹੂੰ ਤਾਹਿ ਕਰਜੋ ਜਿਨ ਆਜੁ ਲਗੇ ਨ ਸ੍ਰਿੰਗਾਰ ਕਿਯੋ ਹੈ॥
ਬੀਰੀ ਚਬਾਇ ਸਕੈ ਨ ਸਖੀ ਪਰਪਾਇ ਰਹੀ ਨਹਿ ਪਾਨਿ ਪਿਯੋ ਹੈ॥
ਬੇਗਿ ਚਲੋ ਭਨਿ ਬੈਠੇ ਕਹਾ ਮਨ ਮਾਨਨਿ ਕੋ ਮਨੋ ਮੋਹਿ ਲਿਯੋ ਹੈ॥ 10॥

(ਚਰਿਤ੍ਰ 115)

ਇਹ ਸੰਦੇਸ਼ ਨਿਰਸੰਦੇਹ ਨਾਇਕ ਨੂੰ ਡੁਲਾਇਮਾਨ ਕਰ ਦਿੰਦਾ ਹੈ। ਇਨ੍ਹਾਂ ਕ੍ਰਿਤੀਆਂ ਵਿਚ 'ਮਨ-ਬਚਨੀ' ਦੇ ਵੀ ਕਈ ਉਦਾਹਰਨ ਮਿਲਦੇ ਹਨ। ਰਾਮ ਦੇ ਬਨ ਵਿਚ ਚਲੇ ਜਾਣ ਤੋਂ ਬਾਦ ਦੁਖੀ ਅਤੇ ਪੀੜਿਤ ਕੌਸ਼ਲਿਆ ਆਪਣੇ ਆਪ ਨੂੰ ਇੰਜ ਕਹਿੰਦੀ ਹੈ—

ਮਾਤਾ ਬਾਚ

ਸਬੈ ਸੁਖ ਲੈ ਕੇ ਗਏ ਗਾੜੋ ਦੁਖ ਦੇਤ ਭਏ
ਰਾਜਾ ਦਸਰਥ ਜੂ ਕਉ ਕੈਕੈ ਆਜ ਪਾਤ ਹੋ॥
ਆਜ ਹੂੰ ਨ ਛੀਜੈ ਬਾਤ ਮਾਨ ਲੀਜੈ ਰਾਜ ਕੀਜੈ
ਕਹੋ ਕਾਜ ਕਉਨ ਕੋ ਹਮਾਰੇ ਸੂਣ ਨਾਤ ਹੋ॥
ਰਾਜਸੀ ਕੇ ਧਾਰੋ ਸਾਜ ਸਾਧਨ ਕੈ ਕੀਜੈ ਕਾਜ
ਕਹੋ ਰਘੁਰਾਜ ਆਜ ਕਾਹੇ ਕਉ ਸਿਧਾਤ ਹੋ॥
ਤਾਪਸੀ ਕੇ ਭੇਸ ਕੀਨੇ ਜਾਨਕੀ ਕੋ ਸੰਗ ਲੀਨੇ
ਮੇਰੇ ਬਨਬਾਸੀ ਮੋਹ ਉਦਾਸੀ ਦੀਏ ਜਾਤ ਹੋ॥ 265॥

(ਦਸਮ ਗ੍ਰੰਥ, ਪੰ: 209)

ਸਾਰਾਂਸ਼ ਇਹ ਕਿ ਪੁਰਾਣਾਂ ਦੇ ਮੁਕਾਬਲੇ ਤੇ ਇਨ੍ਹਾਂ ਕ੍ਰਿਤੀਆਂ ਦੇ ਸੰਵਾਦ ਪੂਰੀ ਤਰ੍ਹਾਂ ਸਾਹਿਤਕ, ਵਿਵਹਾਰਿਕ ਅਤੇ ਆਪਣੇ ਮੰਤਵਾਂ ਦੀ ਪੂਰਤੀ ਕਰਨ ਵਾਲੇ ਹਨ।

### (4) **ਸਤੋਤ੍ਰ**

57. ਪੁਰਾਣ: ਸਤੋਤ੍ਰਾਂ ਨਾਲ ਪੁਰਾਣ ਭਰੇ ਪਏ ਹਨ। ਇਨ੍ਹਾਂ ਵਿਚ ਅਵਤਾਰਾਂ, ਦੇਵੀ ਦੇਵਤਿਆਂ ਦੀ ਮਹਾਨਤਾ, ਉਨ੍ਹਾਂ ਦੇ ਸਰੂਪ ਦਾ ਵਰਣਨ ਅਤੇ ਉਨ੍ਹਾਂ ਦੀ ਉਦਾਰਤਾ ਅਤੇ

ਸਤੋਤ੍ਰ ਕਰਤਾ ਦੀ ਦੀਨਤਾ ਆਦਿ ਦਾ ਪ੍ਰਗਟਾਵਾ ਮਿਲਦਾ ਹੈ। ਇਹ ਸਤੋਤ੍ਰ ਅਕਸਰ ਦੇਵੀ-ਦੇਵਤਿਆਂ ਦੇ ਪਰਾਕ੍ਰਮ-ਵਰਣਨ ਤੋਂ ਬਾਦ ਆਉਂਦੇ ਹਨ ਅਤੇ ਕਿਤੇ ਕਿਤੇ ਆਪਣੇ ਇਸ਼ਟ–ਦੇਵ ਦੇ ਸਾਹਮਣੇ ਕੀਤਾ ਗਿਆ ਆਤਮ-ਨਿਵੇਦਨ, ਪ੍ਰਾਰਥਨਾ ਜਾਂ ਯਾਚਨਾ ਹੀ ਸਤੋਤ੍ਰ ਦਾ ਰੂਪ ਧਾਰਨ ਕਰ ਗਈ ਹੈ। 'ਸਤੋਤ੍ਰ' ਵਾਸਤਵ ਵਿਚ, ਨੀਵੀਂ ਸ਼੍ਰੇਣੀ ਦਾ ਸਾਹਿਤ ਹਨ। ਪਰ ਇਨ੍ਹਾਂ ਵਿਚ ਦੇਵਤਿਆਂ ਦੀਆਂ ਸੁੰਦਰ ਨਾਮਾਵਲੀਆਂ ਮਿਲ ਜਾਂਦੀਆਂ ਹਨ, ਜਿਨ੍ਹਾਂ ਵਿਚੋਂ ਕੁਝ ਸਾਧਾਰਣ ਹਨ ਅਤੇ ਕੁੱਝ ਮਹੱਤਵਪੂਰਣ।

58. ਦਸਮਗ੍ਰੰਥ : ਦਸਮਗ੍ਰੰਥ ਦੀਆਂ ਇਨ੍ਹਾਂ ਕ੍ਰਿਤੀਆਂ ਵਿਚ ਇਸ ਸ਼ੈਲੀ ਨੂੰ ਸਪੱਸ਼ਟ ਰੂਪ ਵਿਚ ਗ੍ਰਹਿਣ ਕੀਤਾ ਗਿਆ ਹੈ। ਪੁਰਾਣਾਂ ਦੇ ਨਾਲ ਇਨ੍ਹਾਂ ਕ੍ਰਿਤੀਆਂ ਵਿਚ ਵਰਣਿਤ ਸਤੋਤ੍ਰਾਂ ਦੀ ਭਾਵਨਾ ਅਤੇ ਸ਼ਬਦਾਵਲੀ ਦੀ ਕਿਤਨੀ ਸਮਾਨਤਾ ਹੈ, ਹੇਠ ਦਿੱਤੇ ਉਦਾਹਰਨਾਂ ਤੋਂ ਭਲੀ ਭਾਂਤ ਸਪਸ਼ੱਟ ਹੈ—

ਮਾਰਕੰਡੇ ਪੁਰਾਣ

खड्गिनी शूलिनी घोरा गदिनी चक्रिणी तथा ॥
शङ्खिनी चापिनी बाणभुशुण्डी परिघायुधा ॥61॥[1]
(ਅਧਿਆਇ 81)

ਚੰਡੀ ਚਰਿਤ੍ਰ (੨)

ਨਮੋ ਚਾਪਣੀ ਚਰਮਣੀ ਖੜਗ ਪਾਣੰ ॥
ਗਦਾ ਪਾਣਿਣੀ ਚਕ੍ਰਣੀ ਚਿਤ੍ਰ ਮਾਣੰ ॥
ਨਮੋ ਸੂਲਣੀ ਸੈਹਥੀ ਪਾਣਿ ਮਾਤਾ ॥231॥

ਇਨ੍ਹਾਂ ਕ੍ਰਿਤੀਆਂ ਵਿਚ ਆਏ ਸਤੋਤ੍ਰਾਂ ਦਾ ਸੰਬੰਧ ਮਹਾਕਾਲ ਅਤੇ ਕਾਲੀ ਨਾਲ ਹੈ। ਜ਼ਿਆਦਾ ਤਰ ਇਹ ਕਵੀਆਂ ਦੀ ਇਸ਼ਟ-ਪ੍ਰਵਿਰਤੀਆਂ ਦੇ ਸੂਚਕ ਹਨ। ਕਿਤੇ-ਕਿਤੇ ਦੂਜੇ ਪਾਤਰ ਵੀ ਇਨ੍ਹਾਂ ਦੇਵਤਿਆਂ ਦੀ ਉਸਤਤ ਕਰਦੇ ਵੇਖੇ ਗਏ ਹਨ। ਇਨ੍ਹਾਂ ਦਾ ਵਰਗੀਕਰਣ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ।

59. (ੳ) ਕ੍ਰਿਤੀਆਂ ਦੇ ਆਰੰਭ ਵਿਚ ਆਏ ਮੰਗਲ-ਸਤੋਤ੍ਰ : ਬਚਿਤ੍ਰ ਨਾਟਕ (ਅਪਨੀ ਕਥਾ, ਛੰਦ 3-100 ਤਕ), ਕ੍ਰਿਸ਼ਨਾਵਤਾਰ (ਛੰਦ 5-8 ਤਕ, ਛੰਦ 421-440) ਚਰਿਤ੍ਰੋਪਾਖਿਆਨ (ਪ੍ਰਥਮ ਚਰਿਤ੍ਰ) ਆਦਿ ਕ੍ਰਿਤੀਆਂ ਦੇ ਆਰੰਭ ਵਿਚ ਇਸ ਪ੍ਰਕਾਰ ਦੇ ਸਤੋਤ੍ਰ ਮਿਲਦੇ ਹਨ, ਜਿਵੇਂ—

ਮਹਾਕਾਲ

ਅਦਾਗੰ ਅਦਗੰ ਅਲੇਖੰ ਅਭੇਖੰ ॥
ਅਨੰਤੰ ਅਨੀਲੰ ਅਰੂਪੰ ਅਦ੍ਵੈਖੰ ॥

1. ਅਰਥਾਤ : ਖੰਗਿਨੀ, ਸ਼ੂਲਿਨੀ, ਘੋਰਾ, ਗਦਿਨੀ, ਚਕ੍ਰਣੀ, ਸ਼ੰਖਿਨੀ ਅਤੇ ਚਾਪਿਨੀ ਅਤੇ ਬਾਣ ਅਤੇ ਭੁਸ਼ੰਡੀ ਅਤੇ ਪਰਿਘ ਇਨ੍ਹਾਂ ਸਾਰਿਆਂ ਹਥੀਆਰਾਂ ਵਾਲੀ।

ਮਹਾਂ ਤੇਜ ਤੇਜੰ ਮਹਾਂ ਜ੍ਵਾਲ ਜ੍ਵਾਲੰ ॥
ਮਹਾ ਮੰਤ੍ਰ ਮੰਤ੍ਰ ਮਹਾ ਕਾਲ ਕਾਲੰ ॥17॥

(ਦਸਮ ਗ੍ਰੰਥ, ਪੰ : 40)

ਕਾਲੀ

ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ ॥
ਤੁਹੀ ਆਪ ਰੂਪਾ ਤੁਹੀ ਸ੍ਰੀ ਭਵਾਨੀ ॥
ਤੁਹੀ ਬਿਸੁਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ ॥
ਤੁਹੀ ਬਿਸ੍ਵਮਾਤਾ ਸਦਾ ਜੈ ਬਿਰਾਜੈ ॥2॥

(ਦਸਮ ਗ੍ਰੰਥ, ਪੰ: 809)

60. (ਅ) ਪਰਾਕ੍ਰਮ-ਵਰਣਨ ਤੋਂ ਬਾਦ ਕਹੇ ਗਏ ਧੰਨਵਾਦ ਸੂਚਕ ਸਤੋਤ੍ਰ : ਚੰਡੀ-ਚਰਿਤ੍ਰਾਂ ਅਤੇ ਮਹਾਕਾਲ ਦੀਰਘਦਾੜ੍ਹ (ਚਰਿਤ੍ਰ 405) ਆਦਿ ਪ੍ਰਸੰਗਾਂ ਵਿਚ ਕਾਲੀ ਅਤੇ ਮਹਾਕਾਲ ਦੇ ਪਰਾਕ੍ਰਮਾਂ ਦਾ ਧੰਨਵਾਦ ਉਸਤਤ ਭਰਪੂਰ ਸ਼ਬਦਾਂ ਵਿਚ ਕੀਤਾ ਗਿਆ ਹੈ, ਜਿਵੇਂ—

ਮਹਾਕਾਲ :

ਧੰਨਯ ਧੰਨਯ ਲੋਗਨ ਕੇ ਰਾਜਾ ॥
ਦੁਸਟਨ ਦਾਹ ਗਰੀਬ ਨਿਵਾਜਾ ॥
ਅਖਲ ਭਵਨ ਕੇ ਸਿਰਜਨਹਾਰੇ ॥
ਦਾਸ ਜਾਨਿ ਮੁਹਿ ਲੇਹੁ ਉਬਾਰੇ ॥376॥

(ਦਸਮ ਗ੍ਰੰਥ, ਪੰ: 1386)

ਕਾਲੀ

ਸਬੈ ਸੰਤ ਉਬਾਰੀ ਬਰੰ ਬ੍ਯੂਹ ਦਾਤਾ ॥
ਨਮੋ ਤਾਰਣੀ ਕਾਰਣੀ ਲੋਕ ਮਾਤਾ ॥
ਨਮਸਤਯੰ ਨਮਸਤਯੰ ਨਮਸਤਯੰ ਭਵਾਨੀ ॥
ਸਦਾ ਰਾਖ ਲੈ ਮੁਹਿ ਕ੍ਰਿਪਾ ਕੈ ਕ੍ਰਿਪਾਨੀ ॥256॥

(ਦਸਮ ਗ੍ਰੰਥ, ਪੰ: 118)

61. (ੲ) ਯਾਚਨਾ ਜਾਂ ਪ੍ਰਾਰਥਨਾ ਸੰਬੰਧੀ ਸਤੋਤ੍ਰ : ਕਿਤੇ-ਕਿਤੇ ਕਿਤੀਆਂ ਦੇ ਆਰੰਭ ਜਾਂ ਅੰਤ ਵਿਚ ਕਵੀਆਂ ਨੇ ਮਹਾਕਾਲ ਜਾਂ ਕਾਲੀ ਅਗੇ ਪ੍ਰਾਰਥਨਾਵਾਂ ਜਾਂ ਯਾਚਨਾਵਾਂ ਕੀਤੀਆਂ ਹਨ। ਇਹੀ ਆਤਮ-ਨਿਵੇਦਨ ਆਖ਼ੀਰ ਨੂੰ ਸਤੋਤ੍ਰਾਂ ਦਾ ਰੂਪ ਧਾਰਨ ਕਰ ਗਏ ਹਨ—

ਮਹਾਕਾਲ

ਮੋ ਰਛਾ ਨਿਜੁ ਕਰ ਦੈ ਕਰਿਯੈ ॥
ਸਭ ਬੈਰਿਨ ਕੌ ਆਜ ਸੰਘਰਿਯੈ ॥

ਪੂਰਨ ਹੋਇ ਹਮਾਰੀ ਆਸਾ ॥
ਤੋਰਿ ਭਜਨ ਕੀ ਰਹੈ ਪਿਆਸਾ ॥379॥
(ਦਸਮਗ੍ਰੰਥ, ਪੰ: 1386)

ਕਾਲੀ

ਮੇਰ ਕਿਯੋ ਤ੍ਰਿਣ ਤੇ ਮੁਹਿ ਜਾਇ ਗ਼ਰੀਬ ਨਿਵਾਜ ਨ ਦੂਸਰ ਤੋ ਸੋ ॥
ਭੂਲ ਛਿਮੋ ਹਮਰੀ ਪ੍ਰਭੂ ਆਪੁਨ ਭੂਲਨ ਹਾਰ ਕਹੂੰ ਕੋਊ ਮੋ ਸੋ ॥
॥47॥ (ਦਸਮ ਗ੍ਰੰਥ, ਪੰ: 813)

62. (ਸ) ਹੋਰਨਾ ਪਾਤਰਾਂ ਦੁਆਰਾ ਮਹਾਕਾਲ-ਕਾਲੀ ਦੇ ਸਤੋਤ੍ਰ: ਕਿਤੇ-ਕਿਤੇ ਹੋਰਨਾਂ ਪਾਤਰਾਂ ਦੁਆਰਾ ਵੀ ਮਹਾਕਾਲ ਜਾਂ ਕਾਲੀ ਦੀਆਂ ਸਤੋਤ੍ਰਾਤਮਕ ਪ੍ਰਾਰਥਨਾਵਾਂ ਮਿਲ ਜਾਂਦੀਆਂ ਹਨ। 'ਰੁਦ੍ਰਾਵਤਾਰ' ਅਤੇ 'ਬ੍ਰਹਮਾਵਤਾਰ' ਆਦਿ ਪ੍ਰਸੰਗਾਂ ਵਿਚ ਇਸ ਪ੍ਰਕਾਰ ਦੇ ਸਤੋਤ੍ਰਾਂ ਦੀ ਅਧਿਕਤਾ ਹੈ। ਹੋਰਨਾਂ ਕ੍ਰਿਤੀਆਂ ਵਿਚ ਵੀ ਅਜਿਹੇ ਸਤੋਤ੍ਰ ਮਿਲ ਜਾਂਦੇ ਹਨ—
ਦੂਲਾ ਦੇਵੀ ਦੁਆਰਾ ਮਹਾਕਾਲ ਦਾ ਸਤੋਤ੍ਰ:

ਸਤਿਕਾਲ ਮੈਂ ਦਾਸ ਤਿਹਾਰੀ ॥
ਅਪਨੀ ਜਾਨਿ ਕਰੋ ਪ੍ਰਤਿਪਾਰੀ ॥
ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ ॥
ਬਾਹਿ ਗਹੇ ਕੀ ਲਾਜ ਬਿਚਾਰਹੁ ॥53॥
ਹਮ ਹੈਂ ਸਰਨਿ ਤੋਹਿ ਮਹਾਰਾਜਾ ॥
...... ...... ......
ਦੀਨ ਦਯਾਲ ਪ੍ਰਭੂ ਬਿਰਦੁ ਲਜੈ ਹੈ ॥
...... ...... ......
ਤੈਂ ਘਟ ਘਟ ਕੀ ਜਾਨਨਿਹਾਰਾ ॥55॥
(ਦਸਮ ਗ੍ਰੰਥ ਪੰ:, 1363)

ਗੋਪੀਆਂ ਦੁਆਰਾ ਦੇਵੀ ਦਾ ਸਤੋਤ੍ਰ:

ਦੈਤੰਨ ਸੰਘਾਰਨੀ ਪਤਿਤ ਲੋਕ ਤਾਰਨੀ ਸੁ ਸੰਕਟ ਨਿਵਾਰਨੀ ਕਿ ਐਸੀ ਤੂ ਸਕਤ ਹੈ ॥
...... ...... ...... ...... ......
ਬਿਨਤੀ ਕਰਤ ਸਭ ਗੋਪੀ ਕਰਿ ਜੋਰਿ ਜੋਰਿ ਸੁਨਿ ਲੇਹੁ ਬਿਨਤੀ ਹਮਾਰੀ ਇਹ ਚੰਡਕਾ ॥
ਸੁਰ ਤੇ ਉਬਾਰੇ ਕੋਟਿ ਪਤਿਤ ਉਧਾਰੇ ਚੰਡ ਮੁੰਡ ਮੁੰਡ ਡਾਰੇ ਸੁੰਭ ਨਿਸੁੰਭ ਕੀ ਖੰਡਕਾ ॥

ਦੀਜੈ ਮਾਗ ਜੋ ਦਾਨ ਹ੍ਵੈ ਪ੍ਰਤਛ ਕਹੈ ਮੇਰੀ ਮਾਈ ਪੂਜੈ ਹਮ ਤੁਮੈ ਨਾਹੀ
ਪੂਜੇ ਸੁਤ ਗੰਡਕਾ ॥
ਹ੍ਵੈ ਕਰਿ ਪ੍ਰਸੰਨ੍ਯ ਤਾਕੇ ਕਹ ਜੋ ਸੀਘ੍ਰ ਮਾਨ ਦੀਨੋ ਵਹੈ ਬਰਦਾਨ ਫਨਿ
ਰਾਨਨ ਕੀ ਮੰਡਕਾ ॥246॥ (ਦਸ਼ਮ ਗ੍ਰੰਥ, ਪੰ : 284-85)

ਮਹਾਕਾਲ ਅਤੇ ਕਾਲੀ ਦੇ ਸਰੂਪ ਅਤੇ ਸਮਰਥਾ ਬਾਰੇ ਕਈ ਸਤੋਤ੍ਰ ਕਥਨਾਂ ਦੀਆਂ ਟੂਕਾਂ ਪਿਛੇ ਦਿਤੀਆਂ ਜਾ ਚੁਕੀਆਂ ਹਨ ।

ਸਾਰਾਂਸ਼ ਇਹ ਹੈ ਕਿ ਇਨ੍ਹਾਂ ਕ੍ਰਿਤੀਆਂ ਵਿਚ ਪੌਰਾਣਿਕ ਸਤੋਤ੍ਰ-ਸ਼ੈਲੀ ਦਾ ਅਨੁਕਰਣ ਹੋਇਆ ਹੈ। ਅਜਿਹੇ ਅਨੁਕਰਣ ਵਿਚ ਭਾਵਨਾ ਅਤੇ ਸ਼ਬਦਾਵਲੀ ਵੀ ਪੁਰਾਣਾਂ ਵਾਂਗ ਰਹੀ ਹੈ। ਹਾਂ, ਇਥੇ ਇਹ ਸਤੋਤ੍ਰ ਕਿਸੇ ਹਦ ਤਕ ਸੰਜਮ ਭਰਪੂਰ ਅਤੇ ਸੰਖਿਪਤ ਹਨ।

### (5) ਮਾਹਾਤਮ

63. ਪੁਰਾਣ : ਮਾਹਾਤਮ-ਵਰਣਨ ਪੌਰਾਣਿਕ ਸ਼ੈਲੀ ਦਾ ਇਕ ਵਿਸ਼ੇਸ਼ ਭਾਗ ਹੈ। ਮਹਾਤਮਾਂ ਵਿਚ ਅਤਿਕਥਨੀ ਪੂਰਣ ਪ੍ਰਾਪਤੀਆਂ ਦਾ ਵਿਵਰਣ ਦਿੱਤਾ ਹੁੰਦਾ ਹੈ। ਇਨ੍ਹਾਂ ਦਾ ਵਰਗੀਕਰਣ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ—

(ੳ) ਪੁਰਾਣਾਂ ਦੇ ਪੜ੍ਹਨ-ਪੜ੍ਹਾਨ ਅਤੇ ਸੁਣਨ ਸੰਬੰਧੀ ਮਾਹਾਤਮ,
(ਅ) ਅਵਤਾਰਾਂ ਦੀ ਲੀਲਾ ਅਤੇ ਵੀਰਾਂ ਦੇ ਪਰਾਕ੍ਰਮ ਸੰਬੰਧੀ ਮਾਹਾਤਮ,
(ੲ) ਕਰਮਕਾਂਡ ਸੰਬੰਧੀ ਮਾਹਾਤਮ, ਅਤੇ
(ਸ) ਤੀਰਥ ਯਾਤ੍ਰਾਵਾਂ ਸੰਬੰਧੀ ਮਾਹਾਤਮ।

ਡਾ: ਵਿੰਟਰਨਿਟਸ ਦਾ ਕਥਨ ਹੈ ਕਿ ਕੁਲ ਮਿਲਾ ਕੇ ਪੁਰਾਣਾਂ ਵਿਚ ਵਰਣਿਤ ਮਾਹਾਤਮ ਘਟੀਆ ਸਾਹਿਤ ਹਨ। ਇਹ ਤੀਰਥਾਂ ਦੇ ਪੁਰੋਹਿਤਾਂ ਲਈ ਹਥ-ਪੁਸਤਿਕਾ ਦੇ ਰੂਪ ਵਿਚ ਸਿੱਧ ਹੋਏ ਹਨ।[1] ਕਿਤੇ-ਕਿਤੇ ਇਹ ਇਤਨੇ ਲੰਬੇ ਹੋ ਗਏ ਹਨ ਕਿ ਆਪਣੇ ਆਪ ਵਿਚ ਸੁਤੰਤਰ-ਰਚਨਾਵਾਂ ਜਾਪਦੀਆਂ ਹਨ।[2]

ਉਪਰੋਕਤ ਵਰਗਾਂ ਵਿਚੋਂ 'ਅ' ਵਾਲੇ ਮਾਹਾਤਮ ਅਧਿਕ ਸੰਖਿਪਤ ਅਤੇ ਘਟ ਨੀਰਸ ਹਨ।

64. ਦਸਮ ਗ੍ਰੰਥ : ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਮਾਹਾਤਮ ਵਰਣਨ ਦੀ ਪੌਰਾਣਿਕ ਸ਼ੈਲੀ ਦਾ ਮਾਮੂਲੀ ਜਿਹਾ ਅਨੁਕਰਣ ਹੋਇਆ ਹੈ ਅਤੇ ਉਹ ਵੀ ਕੇਵਲ ਉਪਰੋਕਤ ਪਹਿਲੀ ਸ਼ਰੇਣੀ ਦਾ, ਅਰਥਾਤ ਕਿਸੇ ਕਿਸੇ ਕ੍ਰਿਤੀ ਦੇ ਅੰਤ ਵਿਚ ਉਸ ਦੇ

1. ਏ ਹਿਸਟ੍ਰੀ ਆਫ ਇੰਡੀਅਨ ਲਿਟ੍ਰੇਚਰ (ਵਿੰਟਰਨਿਟਸ), ਪ: 582-83
2. ਕੂਰਮ ਪੁਰਾਣ (ਨੀਲਮਣੀ) ਭੂਮਿਕਾ, ਪੰ: 14

ਪੜ੍ਹਨ, ਸੁਣਨ ਅਤੇ ਗਾਉਣ ਆਦਿ ਦਾ ਸੰਕੇਤਿਕ ਮਹੱਤਵ ਦਸਿਆ ਗਿਆ ਹੈ। ਇਸ ਨੂੰ ਤਿੰਨ ਭਾਗਾਂ ਵਿਚ ਵੰਡ ਸਕਦੇ ਹਾਂ—

(ੳ) ਮੂਲ ਕਥਾਵਾਂ ਦੇ ਅਨੁਸਾਰ ਮਾਹਾਤਮ,

(ਅ) ਮੂਲ ਕਥਾਵਾਂ ਦੇ ਸਾਰਾਂਸ਼ ਮਾਹਾਤਮ, ਅਤੇ

(ੲ) ਮੂਲ ਕਥਾਵਾਂ ਤੋਂ ਸੁਤੰਤਰ ਮਾਹਾਤਮ।

65. (ੳ) ਮੂਲ ਕਥਾਵਾਂ ਅਨੁਸਾਰ ਮਾਹਾਤਮ : ਜਿਥੇ ਕਵੀ ਨੇ ਆਪਣੀ ਕ੍ਰਿਤੀ ਦਾ ਮਹੱਤਵ ਮੂਲ ਕਥਾ ਦੇ ਮਾਹਾਤਮ ਦੇ ਅਨੁਕੂਲ ਹੀ ਦਸਿਆ ਹੋਵੇ। 'ਰਾਮਾਵਤਾਰ' ਦੇ ਮਾਹਾਤਮ ਇਸੇ ਪ੍ਰਕਾਰ ਦੇ ਹਨ, ਜਿਵੇਂ—

(1) ਰਾਮਾਇਣ

य: पठेच्छृणुयाल्लोके नर: पापद्विमुच्यते ।।[1]

(ਯੁੱਧ ਕਾਂਡ/131/108)

ਰਾਮਾਵਤਾਰ

ਜੋ ਇਹ ਕਥਾ ਸੁਨੈ ਅਰੁ ਗਾਵੈ ॥
ਦੂਖ ਪਾਪ ਤਿਹ ਨਿਕਟ ਨ ਆਵੈ ॥......॥ 859 ॥

(2) ਰਾਮਾਇਣ :

यावत्स्वास्यन्ति गिरय: सरितश्च मही तले ।।
तावद्रामायणकथा लोकेषु प्रचरिष्यति ।।
यावद्रामयणकथात्वत्कृता प्रचरिष्यति ।।[1]

(ਬਾਲ ਕਾਂਡ/2/36-37)

ਰਾਮਾਵਤਾਰ

ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥ 858 ॥

66. (ਅ) ਮੂਲ ਕਥਾਵਾਂ ਦੇ ਸਾਰਾਂਸ਼ ਮਾਹਾਤਮ : ਜਦੋਂ ਕਵੀਆਂ ਨੇ ਮੂਲ ਕਥਾ ਦੇ ਕਿਸੇ ਸ਼ਲੋਕ ਵਿਸ਼ੇਸ਼ ਨਾਲ ਆਪਣੀ ਕ੍ਰਿਤੀ ਦੇ ਮਾਹਾਤਮ ਦਾ ਸੰਬੰਧ ਸਥਾਪਿਤ ਨਾ ਕੀਤਾ ਹੋਵੇ, ਸਗੋਂ ਮਾਹਾਤਮ ਸੰਬੰਧੀ ਕਿਸੇ ਸੰਪੂਰਣ ਅਧਿਆਇ ਦਾ ਸਾਰਾਂਸ਼ ਹੀ ਇਕ ਅੱਧ ਛੰਦ ਵਿਚ ਸੰਖਿਪਤ ਕਰ ਕੇ ਦਿੱਤਾ ਹੋਵੇ। ਉਦਾਹਰਨ ਵਜੋਂ 'ਚੰਡੀ ਚਰਿਤ੍ਰ' (2) ਦਾ ਹੇਠ ਦਿੱਤਾ ਮਾਹਾਤਮ ਮਾਰਕੰਡੇ ਪੁਰਾਣ ਦੇ 92ਵੇਂ ਅਧਿਆਇ ਦਾ ਸਾਰ ਮਾਤ੍ਰ ਹੈ—

(ੳ) ਜੋ ਇਹ ਕਥਾ ਪੜੈ ਸੁਨੈ ਰਿਧਿ ਸਿਧਿ ਗ੍ਰਿਹ ਤਾਸ ॥ 65 ॥

---

1. ਅਰਥਾਤ : ਜੋ ਇਸ ਨੂੰ ਪੜ੍ਹੇ ਅਤੇ ਸੁਣੇਗਾ ਉਹ ਨਰ ਪਾਪ ਤੋਂ ਮੁਕਤ ਹੋ ਜਾਵੇਗਾ।
2. ਅਰਥਾਤ : ਜਦੋਂ ਤਕ ਸੰਸਾਰ ਵਿਚ ਸਾਰੇ ਪਰਬਤ ਅਤੇ ਨਦੀਆਂ ਵਿਦਮਾਨ ਰਹਿਣਗੇ, ਤਦ ਤਕ ਤੁਹਾਡੀ ਇਸ ਕਥਾ ਦਾ ਪ੍ਰਚਾਰ ਰਹੇਗਾ।

(ਅ) ਜੇ ਜੇ ਤਮਰੇ ਧਿਆਨ ਕੋ ਨਿਤ ਉਠਿ ਧਿਐ ਹੈਂ ਸੰਤ ॥
ਅੰਤ ਲਹੈਂਗੇ ਮੁਕਤ ਫਲੁ ਪਾਵਹਿਗੇ ਭਗਵੰਤ ॥ 262 ॥

'ਵਾਰ ਦੁਰਗਾ ਕੀ' ਦਾ ਮਾਹਾਤਮ ਇਸੇ ਪ੍ਰਕਾਰ ਦਾ ਹੈ—

ਫੇਰਿ ਨ ਜੋਨੀ ਆਇਆ ਜਿਨਿ ਇਹੁ ਗਾਇਆ ॥ 55 ॥

(ਵਾਰ ਦੁਰਗਾ ਕੀ)

67. (ੲ) ਮੂਲ ਕਥਾਵਾਂ ਤੋਂ ਸੁਤੰਤਰ ਮਾਹਾਤਮ : ਜਿੱਥੇ ਕਵੀ ਮੂਲ ਕਥਾ ਤੋਂ ਬਿਲਕੁਲ ਸੁਤੰਤਰ ਹੋਵੇ ਜਾਂ ਜਿੱਥੇ ਉਸ ਲਈ ਆਧਾਰ ਹੋਵੇ ਹੀ ਨਾ। 'ਕ੍ਰਿਸ਼ਨਾਵਤਾਰ' ਅਤੇ 'ਚਰਿਤ੍ਰੋਪਾਖਿਆਨ' ਦੇ ਮਾਹਾਤਮ ਕ੍ਰਮਵਾਰ ਇਸੇ ਪ੍ਰਕਾਰ ਦੇ ਹਨ—

ਕ੍ਰਿਸ਼ਨਾਵਤਾਰ

(ੳ) ਜੋ ਇਹ ਕਥਾ ਤਨਕ ਸੁਨ ਪਾਵੈ ॥ ਤਾਕੋ ਦੋਖ ਦੂਰ ਹੋਇ ਜਾਵੈ ॥ 2480 ॥

(ਅ) ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ
ਅਉਰ ਕਬਿਤਨ ਬੀਚ ਕਰੈਗੇ ॥
ਪਾਪਨ ਕੋ ਤੇਊ ਪਾਵਕ ਮੈ ਕਬਿ
ਸਿਆਮ ਭਨੈ ਕਬਹੂ ਨ ਜਰੈਗੇ ॥ 2483 ॥

ਚਰਿਤ੍ਰੋਪਾਖਿਆਨ

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥
ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ ॥
ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ ॥
ਹੋ ਜੋ ਯਾਕੀ ਏਕ ਬਾਰ ਚੌਪਈ ਕੋ ਕਹੈ ॥ 404 ॥ (ਚਰਿਤ੍ਰ 405)

ਸੰਖੇਪ ਵਿਚ, ਇਨ੍ਹਾਂ ਕ੍ਰਿਤੀਆਂ ਦਾ ਉਪਰੋਕਤ ਮਾਮੂਲੀ ਜਿਹਾ ਮਾਹਾਤਮ ਵਰਣਨ ਮੂਲ ਕਥਾਵਾਂ ਵਾਂਗ ਨਾ ਤਾਂ ਵਿਸਥਾਰਪੂਰਣ ਹੈ ਅਤੇ ਨਾ ਹੀ ਨੀਰਸ ਫਲ। ਪ੍ਰਾਪਤੀ ਦਾ ਸਰੂਪ (ਦੁਖ ਅਤੇ ਪਾਪ ਦਾ ਨਾਸ) ਵੀ ਲਗਭਗ ਸਾਰੀਆਂ ਕ੍ਰਿਤੀਆਂ ਵਿਚ ਸਮਾਨ ਹੈ, ਪੁਰਾਣਾਂ ਵਾਂਗ ਭਿੰਨ ਨਹੀਂ।

## (6) ਅਲੰਕਾਰ-ਵਿਧਾਨ

68. ਪੁਰਾਣ : ਪੁਰਾਣ ਅਲੰਕਾਰ ਸਜਿਤ ਕ੍ਰਿਤੀਆਂ ਨਹੀਂ ਹਨ, ਪਰ ਕਿਤੇ ਕਿਤੇ ਸੁਭਾਵਿਕ ਰੂਪ ਵਿਚ ਉਪਮਾ, ਰੂਪਕ, ਉਤਪ੍ਰੇਕਸ਼ਾ, ਦ੍ਰਿਸ਼ਟਾਂਤ, ਸੰਦੇਹ, ਅਨੁਪ੍ਰਾਸ ਆਦਿ ਦੇ ਅਵੱਸ਼ ਦਰਸ਼ਨ ਹੋ ਜਾਂਦੇ ਹਨ। ਅਲੰਕਾਰਾਂ ਦੀ ਦ੍ਰਿਸ਼ਟੀ ਤੋਂ ਸ੍ਰੀਮਦ ਭਾਗਵਤ ਪੁਰਾਣ ਵਿਸ਼ੇਸ਼ ਉੱਲੇਖ ਯੋਗ ਹੈ।

69. ਦਸਮ ਗ੍ਰੰਥ : ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਰੀਤੀ ਕਾਲ ਦੇ ਅੰਤਰਗਤ ਆਉਂਦੀਆਂ ਹਨ। ਭਾਵੇਂ ਇਨ੍ਹਾਂ ਰਚਨਾਵਾਂ ਨੂੰ ਪੰਜਾਬ ਵਿਚ ਰਚਿਆ ਗਿਆ ਸੀ,

ਤਾਂ ਵੀ ਇਨ੍ਹਾਂ ਨੂੰ ਉੱਤਰ ਪ੍ਰਦੇਸ਼ ਦੀ ਚਮਤਕਾਰੀ ਉਪਚਾਰਿਕਤਾ ਤੋਂ ਮੁਕਤ ਨਹੀਂ ਕਿਹਾ ਜਾ ਸਕਦਾ। ਉਕਤਿ ਬਿਲਾਸ ਅਤੇ ਕੌਤੁਕ ਸ੍ਰਿਸ਼ਟੀ ਇਨ੍ਹਾਂ ਕਵੀਆਂ ਦਾ ਉੱਦੇਸ਼ ਹੈ। ਇਕ ਹੀ ਛੰਦ ਵਿਚ ਅੱਠ ਜਾਂ ਨੌ ਅਲੰਕਾਰਾਂ ਨੂੰ ਬੰਨ੍ਹ ਦੇਣਾ ਇਨ੍ਹਾਂ ਕਵੀਆਂ ਦੀ ਅਲੰਕਾਰ ਪ੍ਰਿਯਤਾ ਦਾ ਸੂਚਕ ਹੈ।[1] ਅਸਲ ਵਿਚ, ਸ਼ਬਦ-ਅਲੰਕਾਰਾਂ ਦੇ ਸਾਰੇ ਰੂਪਾਂ ਅਤੇ ਅਰਥ ਅਲੰਕਾਰਾਂ ਦੇ 75 ਭੇਦਾਂ ਉਪਭੇਦਾਂ ਨੂੰ ਬੜੀ ਸਰਲਤਾ ਨਾਲ ਆਲੋਚਨਾਧੀਨ ਕ੍ਰਿਤੀਆਂ ਵਿਚੋਂ ਲਭਿਆ ਜਾ ਸਕਦਾ ਹੈ। ਸ਼ਬਦ ਅਲੰਕਾਰਾਂ ਵਿਚੋਂ ਅਨੁਪ੍ਰਾਸ ਦੀ ਪ੍ਰਧਾਨਤਾ ਹੈ ਅਤੇ ਅਰਥ ਅਲੰਕਾਰਾਂ ਵਿਚ ਸਾਦ੍ਰਿਸ਼ਮੂਲਕ ਅਲੰਕਾਰ ਪ੍ਰਮੁਖ ਹਨ, ਵਿਰੋਧਮੂਲਕ ਅਲੰਕਾਰਾਂ ਦੀ ਬਹੁਤ ਵਿਰਲੀ ਵਰਤੋਂ ਹੋਈ ਹੈ।

ਅਲੰਕਾਰਾਂ ਪ੍ਰਤਿ ਵਿਸ਼ੇਸ਼ ਮੋਹ ਹੁੰਦੇ ਹੋਇਆਂ ਵੀ ਇਨ੍ਹਾਂ ਕਵੀਆਂ ਨੇ ਰੀਤੀ ਕਾਲ ਦੇ ਹੋਰਨਾਂ ਕਵੀਆਂ ਵਾਂਗ ਇਨ੍ਹਾਂ ਨੂੰ ਆਪਣਾ ਮਨੋਰਥ ਨਹੀਂ ਬਣਾਇਆ ਸਗੋਂ ਆਪਣੇ ਮਨੋਰਥ ਦਾ ਸਾਧਨ ਹੀ ਰਖਿਆ ਹੈ, ਕਿਉਂਕਿ ਇਨ੍ਹਾਂ ਕ੍ਰਿਤੀਆਂ ਦੇ ਅਲੰਕਾਰ ਸਭ ਥਾਂ ਆਪਣੇ ਮੰਤਵਾਂ ਦੀ ਪੂਰਤੀ ਹੀ ਕਰਦੇ ਵੇਖੇ ਜਾਂਦੇ ਹਨ। ਅਲੰਕਾਰ ਸ਼ਾਸਤੀਆਂ ਨੇ ਅਲੰਕਾਰ ਦੇ ਆਮ ਕਰਕੇ ਦੋ ਕਾਰਜ ਮੰਨੇ ਹਨ—

(ੳ) ਭਾਵਾਂ ਦਾ ਉਤਕਰਸ਼ ਦਿਖਾਉਣਾ ਅਤੇ

(ਅ) ਵਸਤੂਆਂ ਦੇ ਰੂਪ, ਗੁਣ ਅਤੇ ਕ੍ਰਿਆ ਦਾ ਅਧਿਕ ਤੀਬਰ ਰੂਪ ਵਿਚ ਅਨੁਭਵ ਕਰਾਉਣਾ।

ਇਸ ਕਸੌਟੀ ਉਤੇ ਪਰਖਣ ਨਾਲ ਆਲੋਚਨਾਧੀਨ ਕ੍ਰਿਤੀਆਂ ਦੇ ਅਲੰਕਾਰ ਖਰੇ ਉਤਰਦੇ ਹਨ। ਇਸ ਸੰਬੰਧੀ ਕੁਝ ਅਧਿਕ ਵਿਚਾਰ ਕਰ ਲੈਣਾ ਉਚਿਤ ਹੋਵੇਗਾ—

70. (ੳ) ਭਾਵਾਂ ਦੇ ਉਤਕਰਸ਼ ਵਿਚ ਸਹਾਇਕ ਅਲੰਕਾਰ : ਚੀਰ-ਹਰਣ ਪ੍ਰਸੰਗ (ਕ੍ਰਿਸ਼ਨਾਵਤਾਰ) ਵਿਚ ਕਾਨ੍ਹ ਅਤੇ ਗੋਪੀਆਂ ਵਿਚਕਾਰ ਹੋਈ ਪਰਸਪਰ ਉਕਤੀ-ਪ੍ਰਤਿ-ਉਕਤੀ ਦਾ ਹੇਠ ਲਿਖਿਆ ਛੰਦ ਵੇਖੋ—

ਗੋਪੀ ਬਾਚ ਕਾਨ੍ਹ ਸੋ

ਜੋ ਤੁਮ ਜਾਇ ਕਹੋ ਤਿਨ ਹੀ ਪਹਿ ਤੋ ਹਮ ਬਾਤ ਬਨਾਵਹਿ ਐਸੇ।
ਚੀਰ ਹਰੇ ਹਮਰੇ ਹਰਿ ਜੀ ਦਈ ਬਾਰ ਤੇ ਨਿਆਰੀ ਕਢੇ ਹਮ ਕੈਸੇ॥
ਭੇਦ ਕਹੈ ਸਭ ਹੀ ਜਸੁਧਾ ਪਹਿ ਤੋਹਿ ਕਰੈ ਸਰਮਿੰਦਤ ਵੈਸੇ।
ਜਿਉ ਨਰ ਕੋ ਗਹਿ ਕੈ ਤਿਰੀਆ ਹੂੰ ਸੁ ਮਾਰਤ ਲਾਤਨ ਮੂਕਨ ਜੈਸੇ॥
257॥ (ਦਸਮ ਗ੍ਰੰਥ, ਪੰ : 286)

1. ਦੇਖੋ ਮੁਰਲੀ ਵਰਣਨ : ਕ੍ਰਿਸ਼ਨਾਵਤਾਰ ਛੰਦ 331-33

ਇਥੇ ਇਸਤ੍ਰੀ ਦੁਆਰਾ ਲੱਤਾਂ ਅਤੇ ਮੁਕਿਆਂ ਨਾਲ ਤਾੜਿਤ ਪੁਰਸ਼ ਦੇ ਉਪਮਾਨ ਨਾਲ ਲੱਜਾ ਦੇ ਭਾਵ ਨੂੰ ਸਿਖਰ ਤੇ ਪਹੁੰਚਾਇਆ ਗਿਆ ਹੈ। ਇਕ ਹੋਰ ਉਦਾਹਰਨ ਵੇਖੋ—

ਖੜਗੇਸ ਬਲੀ ਕਹੁ ਸਿਆਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਜੋ ਹੈ ॥
ਠਾਢੋ ਰਹਜੋ ਦ੍ਰਿੜ ਭੂਪ ਰੇ ਮੇਰ ਸੋ ਆਹਵ ਤੇ ਨਹੀ ਨੈਕੁ ਡਰਜੋ ਹੈ ॥
ਕੋਪ ਬਢੀ ਤਿਹ ਆਨਨ ਤਾ ਛਬਿ ਕੰ ਕਬਿ ਭਾਉ ਧਰਜੋ ਹੈ ॥
ਰੋਸ ਕੀ ਆਗ ਪ੍ਰਚੰਡ ਭਈ ਸਰਪੁੰਜ ਛੁਟੇ ਮਾਨੋ ਘੀਉ ਪਰਜੋ ਹੈ ॥ 1404 ॥

(ਦਸਮ ਗ੍ਰੰਥ, ਪੰ : 437)

ਇਸ ਵਿਚ ਅੱਗ ਉਤੇ ਘਿਉ ਪੈਣ ਦੇ ਅਪ੍ਰਸਤੁਤ-ਵਿਧਾਨ ਦੁਆਰਾ ਖੜਗ ਸਿੰਘ ਦੇ ਕ੍ਰੋਧ ਦੇ ਭਾਵ ਨੂੰ ਤੀਬਰ ਕੀਤਾ ਗਿਆ ਹੈ। ਇਸ ਪ੍ਰਕਾਰ ਇਨ੍ਹਾਂ ਕ੍ਰਿਤੀਆਂ ਵਿਚ ਵਰਤੇ ਅਲੰਕਾਰ ਭਾਵਾਂ ਦੇ ਉਤਕਰਸ਼ ਵਿਚ ਸਰਬਤ੍ਰ ਸਹਾਇਕ ਹੋਏ ਹਨ।

71. (ਅ)ਵਸਤੂਆਂ ਦੇ ਰੂਪ, ਗੁਣ ਅਤੇ ਕ੍ਰਿਆ ਨੂੰ ਅਧਿਕ ਤੀਬਰ ਰੂਪ ਵਿਚ ਅਨੁਭਵ ਕਰਾਉਣ ਵਿਚ ਸਹਾਇਕ ਅਲੰਕਾਰ :

ਦ੍ਰਿਗ ਜਾਹਿ ਮ੍ਰਿਗੀ ਪਤਿ ਕੀ ਸਮ ਹੈ ਮੁਖ ਜਾਹਿ ਨਿਸਾਪਤਿ ਸੀ
ਛਬਿ ਪਾਈ ॥
ਜਾਹਿ ਕੁਰੰਗਨ ਕੇ ਰਿਪ ਸੀ ਕਟ ਕੰਚਨ ਸੀ ਤਨ ਨੈ ਛਬਿ ਛਾਈ ॥
ਪਾਟ ਬਨੈ ਕਦਲੀ ਦਲ ਦ੍ਵੈ ਜੰਘਵਾ ਪਰ ਤੀਰਨ ਸੀ ਦੁਤ ਗਾਈ ॥
ਅੰਗ ਪ੍ਰਤੰਗ ਸੁ ਸੁੰਦਰ ਸਿਆਮ ਕਛੂ ਉਪਮਾ ਕਹੀਐ ਨਹੀ ਜਾਈ ॥445॥

(ਦਸਮ ਗ੍ਰੰਥ, ਪੰ : 311)

ਇਨ੍ਹਾਂ ਪੰਕਤੀਆਂ ਵਿਚ ਕਵੀ-ਪਰੰਪਰਾਗਤ ਉਪਮਾਨਾਂ ਦੁਆਰਾ ਕ੍ਰਿਸ਼ਨ ਦੇ ਰੂਪ ਨੂੰ ਦੂਗਣਾ ਕੀਤਾ ਗਿਆ ਹੈ।

ਸਿਆਮ ਕਹੈ ਸਭ ਹੀ ਗੁਪੀਆ ਹਰਿ ਕੇ ਸੰਗ ਡੋਲਹੈ ਸਭ ਹੂਈਆ ॥
ਗਾਵਤ ਏਕ ਫਿਰੈ ਇਕ ਨਾਚਤ ਏਕ ਫਿਰੈ ਰਸ ਰੰਗ ਅਕੂਈਆ ॥
ਏਕ ਕਹੈ ਭਗਵਾਨ ਹਰੀ ਏਕ ਲੈ ਹਰਿਨਾਮ ਪਰੈ ਗਿਰ ਭੂਈਆ ॥
ਯੋਂ ਉਪਜੀ ਉਪਮਾ ਪਿਖ ਚੁੰਮਕ ਲਾਗੀ ਫਿਰੈ ਤਿਹਕੇ ਸੰਗ ਸੂਈਆ ॥533॥

(ਦਸਮ ਗ੍ਰੰਥ, ਪੰ : 323)

ਕ੍ਰਿਸ਼ਨ ਦੇ ਮੋਹਿਕ ਗੁਣ ਦੇ ਅਨੁਭਵ ਨੂੰ ਤੀਬਰ ਕਰਾਉਣ ਲਈ ਚੁੰਬਕ ਅਤੇ ਸੂਈਆਂ ਦਾ ਉਪਮਾਨ ਪੇਸ਼ ਕੀਤਾ ਗਿਆ ਹੈ। ਇਥੇ ਧਰਮ (ਗੁਣ) ਦੀ ਸਮਾਨਤਾ ਤੋਂ ਛੁਟ ਪ੍ਰਭਾਵ ਦੀ ਸਮਤਾ ਵੀ ਵੇਖਣ ਯੋਗ ਹੈ। ਨਿਰਸੰਦੇਹ ਇਹ ਅਪ੍ਰਸਤੁਤ-ਵਿਧਾਨ ਬਹੁਤ ਸਫਲ ਰਿਹਾ ਹੈ।

ਕੈ ਕੈ ਕ੍ਰੋਧ ਮਨ ਕਰਿ ਬਜੋਤ ਵਾਕੇ ਮਾਰਬੇ ਕੀ
ਚਾਕਰਨ ਕਹਜੋ ਮਾਰ ਡਾਰੋ ਨ੍ਰਿਪ ਬਾਤ ਹੈ ।।
ਕਰ ਮੋ ਉਠਾਇ ਕੈ ਬਨਾਇ ਭਾਰੇ ਪਾਥਰ ਪੈ
ਰਾਜ ਕਾਜ ਰਾਖਬੇ ਕੋ ਕਛੁ ਨਹੀ ਪਾਤ ਹੈ ।।
ਆਪਨੋ ਸੋ ਬਲ ਕਰ ਰਾਖੈ ਇਹ ਭਲੀ ਭਾਂਤਿ
ਸੁੰਦ ਛੰਦ ਬੰਦ ਕੈ ਕੈ ਛੂਟ ਇਹ ਜਾਤ ਹੈ ।।
ਮਾਯਾ ਕੋ ਬਢਾਇਕੈ ਸੁ ਸਭਨ ਸੁਨਾਇ ਕੈ
ਸੁ ਐਸੇ ਉਡੀ ਬਾਰਾ ਜੈਸੇ ਪਾਰਾ ਉਡ ਜਾਤ ਹੈ ।।72।।
(ਦਸਮ ਗ੍ਰੰਥ, ਪੰ : 262)

ਕੰਸ ਦੁਆਰਾ ਕਤਲ ਕੀਤੇ ਜਾਣ ਤੇ ਯਸ਼ੋਦਾ ਦੀ ਪੁਤਰੀ ਮਾਯਾ ਕਿਵੇਂ ਉਡੀ, ਇਸ ਨੂੰ ਪਾਰੇ ਦੇ ਉਡਣ ਦੇ ਉਪਮਾਨ ਦੁਆਰਾ ਚਿਤਰਿਆ ਗਿਆ ਹੈ । ਇਥੇ ਮਾਯਾ ਦੇ ਉਡਣ ਦੀ ਕ੍ਰਿਆ ਦੇ ਅਨੁਭਵ ਨੂੰ ਅਪ੍ਰਸਤੁਤ ਵਿਧਾਨ ਉਪਮਾਨ ਦੁਆਰਾ ਕਾਫੀ ਤੀਬਰ ਕੀਤਾ ਗਿਆ ਹੈ । ਇਸ ਵਿਵੇਚਨ ਤੋਂ ਸਪੱਸ਼ਟ ਹੈ ਕਿ ਆਲੋਚਨਾਧੀਨ ਕ੍ਰਿਤੀਆਂ ਦੇ ਉਪਮਾਨ ਆਪਣੇ ਕਾਰਜਾਂ ਵਿਚ ਸਫਲ ਸਿੱਧ ਹੋਏ ਹਨ ।

72. ਇਸ ਅਲੰਕਾਰ-ਵਿਧਾਨ ਦੀਆਂ ਕਈ ਆਪਣੀਆਂ ਵਿਸ਼ੇਸ਼ਤਾਵਾਂ ਵੀ ਹਨ । ਇਨਾਂ ਵਿਚੋਂ ਪ੍ਰਮੁਖ ਜਿਸ਼ੇਸ਼ਤਾ ਹੈ ਰੂੜ੍ਹ ਉਪਮਾਨਾਂ ਦੀ ਥਾਂ ਤੇ ਨਵੀਨ ਉਪਮਾਨਾਂ ਦੀ ਵਰਤੋਂ । ਇਸ ਤਰ੍ਹਾਂ ਦੇ ਪ੍ਰਾਪਤ ਉਪਮਾਨਾਂ ਦੇ ਆਧਾਰ ਤੇ ਇਨ੍ਹਾਂ ਦਾ ਵਰਗੀਕਰਣ ਇੰਜ ਕੀਤਾ ਜਾ ਸਕਦਾ ਹੈ—

(1) ਨੀਵੀਂ ਸ਼ਰੇਣੀ ਨਾਲ ਸੰਬੰਧਿਤ ਉਪਮਾਨ : ਇਨ੍ਹਾਂ ਕਵੀਆਂ ਨੇ ਨੀਵੀਆਂ ਸ਼ੇਰਣੀਆਂ ਨਾਲ ਸੰਬੰਧਿਤ ਉਪਮਾਨਾਂ ਦੀ ਵਰਤੋਂ ਕੀਤੀ ਹੈ। ਦਸਮ ਗੁਰੂ ਨੂੰ 'ਧਰਮ ਯੁੱਧ' ਵਿਚ ਜ਼ਿਆਦਾ ਮਿਲਵਰਤਨ ਦੇਣ ਵਾਲੀਆਂ ਸਾਧਾਰਣ ਅਤੇ ਹੇਠਲੀਆਂ ਸ਼ਰੇਣੀਆਂ ਸਨ ਅਤੇ ਉਨ੍ਹਾਂ ਦੇ ਦਰਬਾਰ ਵਿਚ ਅਧਿਕਾਂਸ਼ ਨੀਵੀਂ ਪਧੱਰ ਵਾਲੇ ਲੋਕ ਉਪਸਥਿਤ ਰਹਿੰਦੇ ਸਨ । ਇਸ ਲਈ ਦਰਬਾਰੀ ਕਵੀਆਂ ਨੂੰ ਨੀਵੀਂ ਸ਼ਰੇਣੀ ਵਾਲੇ ਕਿਤਿਆਂ ਤੋਂ ਉਪਮਾਨ ਲੈਣੇ ਪਏ । ਹਿੰਦੀ ਅਤੇ ਪੰਜਾਬੀ ਸਾਹਿਤ ਵਿਚ ਪ੍ਰਿਥੀਰਾਜ ਰਾਸੋ ਅਤੇ ਸੂਫੀ ਕਾਵਿ ਤੋਂ ਛੁਟ ਇਸ ਪ੍ਰਵਿਰਤੀ ਨੂੰ ਪ੍ਰੇਰਨਾ ਦੇਣ ਵਾਲੇ ਇਹੀ ਕਵੀ ਸਨ । ਕੁਝ ਕੁ ਉਦਾਹਰਨ ਇਹ ਹਨ—

(ੳ) ਮਾਨੋ ਮਹਾਂ ਬਨ ਮੈ ਬਰ ਬ੍ਰਿਛਨ
ਕਾਟਿ ਕੈ ਬਾਢੀ ਜੁਦੈ ਕੈ ਧਰੇ ਹੈ । (ਪੰਨਾ 94/191 ਛੰਦ)

(ਅ) ਪੈਦਲ ਮੈਦਲ ਮੀਜ ਦਇਓ ਤਿਲਤੇ
ਜਿਮੁ ਤੇਲ ਨਿਕਾਰਤ ਤੇਲੀ ।। (90/157)

(ੲ) ਜਿਉ ਧੁਬਿਆ ਸਰਤਾ ਤਟ ਜਾਇ ਕੈ ਲੈ
ਪਟ ਕੋ ਪਟ ਸਾਥ ਪਛਾਰਿਓ ।। (77/34)

(ਸ) ਮਾਨਹੁ ਸਾਰ ਕੀ ਤਾਰ ਲੈ ਹਾਥ ਚਲਾਈ
ਹੈ ਸਾਬਨ ਕੋ ਸਬੂਨੀਗਰ ।। (95/202)

(ਹ) ਜਣ ਲੈ ਕਟੇ ਆਰੇ ਦਰਖਤ ਬਾਢੀਆਂ ॥ (122/27)

73. (2) ਲੌਕਿਕ ਅਤੇ ਆਮ ਜੀਵਨ ਨਾਲ ਸੰਬੰਧਿਤ ਉਪਮਾਨ : ਕਵੀ ਪਰੰਪਰਾਵਾਂ ਤੋਂ ਭਿੰਨ ਇਨ੍ਹਾਂ ਕ੍ਰਿਤੀਆਂ ਵਿਚ ਆਮ ਅਤੇ ਲੌਕਿਕ ਜੀਵਨ ਨਾਲ ਸੰਬੰਧਿਤ ਉਪਮਾਨਾਂ ਦੀ ਬਹੁਲਤਾ ਹੈ। ਇਸ ਪ੍ਰਵਿਰਤੀ ਦੇ ਦਰਸ਼ਨ ਅਪਭ੍ਰੰਸ਼ ਕਾਵਿ ਵਿਚ ਵੀ ਹੁੰਦੇ ਹਨ ਪਰ ਇਨ੍ਹਾਂ ਕ੍ਰਿਤੀਆਂ ਵਿਚ ਇਹ ਵਿਸ਼ੇਸ਼ ਦਰਸ਼ਨੀ ਹਨ—

(ੳ) ਭੂਭਰ ਬੀਚ ਪਰੇ ਜਲ ਜਿਉ ਤਿਹ ਤੇ
ਫੁਨਿ ਹੋਤ ਮਹਾ ਧੁਨ ਜੈਸੇ ॥ (279/210)

(ਅ) ਸਜਾਮਹਿ ਸਜਾਮ ਬਡੋ ਅਹਿ ਕਾਟਤ
ਜਿਉ ਰੁਚ ਕੈ ਨਰ ਖਾਵਤ ਸਾਗੈ ॥ (279/211)

(ੲ) ਗੂਦ ਪਰ੍ਯੋ ਤਿਹ ਕੋ ਇਮ ਜਿਉ
ਸਵਦਾਗਰ ਕੋ ਟੂਟ ਗਯੋ ਮਟ ਘੀ ਕੋ ॥ (274/173)

(ਸ) ਐਸੇ ਉਠੇ ਫਿਰ ਸ੍ਰੋਉਨ ਤੇ ਦੈਤ ਸੁ
ਮਾਨਹੁ ਸੀਤ ਤੇ ਰੋਮ ਉਠੇ ਹੈ ॥ (90/161)

74. (3) ਪ੍ਰਕ੍ਰਿਤੀ ਨਾਲ ਸੰਬੰਧਿਤ ਉਪਮਾਨ : ਇਨ੍ਹਾਂ ਕ੍ਰਿਤੀਆਂ ਵਿਚ ਪ੍ਰਾਕ੍ਰਿਤਿਕ ਵਸਤੂਆਂ ਅਤੇ ਦ੍ਰਿਸ਼ਾਂ ਨਾਲ ਸੰਬੰਧਿਤ ਉਪਮਾਨਾਂ ਦੀ ਵੀ ਘਾਟ ਨਹੀਂ ਹੈ। ਇਸ ਪ੍ਰਕਾਰ ਦੇ ਉਪਮਾਨਾਂ ਦੁਆਰਾ ਦ੍ਰਿਸ਼ ਵਰਣਨ ਅਧਿਕ ਸਜੀਵ ਅਤੇ ਰਸਮਈ ਹੋ ਗਿਆ ਹੈ—

(ੳ) ਪਉਨ ਕੇ ਗਉਨ ਕੇ ਤੇਜ ਪ੍ਰਤਾਪ ਤੇ
ਪੀਪਰ ਕੇ ਜਿਉ ਪਾਤ ਉਡਾਨੇ ॥ (87/134)

(ਅ) ਸਾਵਨ ਮਾਸ ਕ੍ਰਿਸਾਨ ਕੋ ਖੇਤ ਉਗੇ
ਮਾਨੋ ਧਾਨ ਕੇ ਅੰਕੁਰ ਜੈਸੇ ॥ (93/188)

(ੲ) ਰੁੰਡ ਗਿਰਯੋ ਜਨ ਪੇਡਿ ਗਿਰਯੋ ਇਮ
ਮੁੰਡ ਪਰਯੋ ਜਨ ਡਾਰ ਤੇ ਖਟਾ ॥ (266/109)

(ਸ) ਐਸੇ ਪਰਿਓ ਧਰਿ ਊਪਰ ਜਾਇ ਜਿਉ
ਬੇਲਹਿ ਤੇ ਕਦੂਆ ਕਟਿ ਡਾਰਿਓ ॥ (85/114)

(ਹ) ਬੀਰ ਪਰੋਤੇ ਬਰਛੀਏ ਜਣੁ ਡਾਲਿ ਚਮੁਟੇ ਆਵਲੇ ॥ (120/8)

75. (4) ਭਿਆਨਕ ਵਾਤਾਵਰਣ ਨਾਲ ਸੰਬੰਧਿਤ ਉਪਮਾਨ : ਯੁੱਧ ਦੇ ਭਿਆਨਕ ਅਤੇ ਬੀਭਤਸ ਦ੍ਰਿਸ਼ਾਂ ਨੂੰ ਅਧਿਕ ਭੈ-ਉਤਪਾਦਕ ਬਣਾਉਣ ਲਈ ਸਮਾਨਾਂਤਰ ਭਿਆਨਕ ਉਪਮਾਨਾਂ ਦੀ ਵਰਤੋਂ ਕਰਨਾ ਇਨ੍ਹਾਂ ਕਵੀਆਂ ਦੇ ਅਪ੍ਰਸਤੁਤ-ਵਿਧਾਨ ਦੀ ਵਿਸ਼ੇਸ਼ਤਾ ਹੈ।

ਯੁੱਧ ਦੇ ਪ੍ਰਭਾਵ ਅਤੇ ਅਨੁਭਵ ਨੂੰ ਅਧਿਕ ਤੀਬਰ ਬਣਾਉਣ ਲਈ ਅਜਿਹਾ ਕਰਨਾ ਆਵੱਸ਼ਕ ਸੀ। ਉਦਾਹਰਨ ਵਜੋਂ—

(ੳ) ਕੇਤਕ ਗਿਰੇ ਧਰਣ ਬਿਕਰਾਰਾ ॥
ਜਨ ਸਰਤਾ ਕੇ ਗਿਰੇ ਕਰਾਰਾ ॥ (177/20)

(ਅ) ਅਗਨਸਤ੍ਰ ਛੁਟਜੋ ਨ੍ਰਿਪ ਕੇ ਕਰ ਤੇ
ਜਰਗੇ ਮਨੋ ਪਾਵਕ ਬੀਚ ਤੁਸਾ ॥ (408/1145)

(ੲ) ਅਸਪਾਨ ਧਰੇ ਰਨ ਬੀਚ ਦੁਹੂੰ
ਤਿਹ ਆਪਸ ਮੈ ਬਹੁ ਜੁਧੁ ਕਰਯੋ ॥
ਮਨ ਯੌਂ ਉਪਜੀ ਉਪਮਾ ਬਨ ਮੈ
ਗਜ ਸੋ ਮਦ ਕੋ ਗਜ ਆਨ ਅਰਯੋ ॥ (409/1151)

(ਸ) ਲੈ ਕਰਿ ਬਿਯਾਲ ਸੋ ਬਿਯਾਲ ਬਜਾਵਤ
ਸੋ ਉਪਮਾ ਕਵਿ ਯੌ ਮਨ ਧਾਰੇ ॥
ਮਾਨੋ ਮਹਾਂ ਪ੍ਰਲਯ ਬਹੇ ਪਉਨ ਸੋ
ਆਪਸ ਮੈ ਭਿਰਹੈਂ ਗਿਰ ਭਾਰੇ ॥ (88/143)

76. (5) ਸੁਖਦ ਵਾਤਾਵਰਣ ਨਾਲ ਸੰਬੰਧਿਤ ਉਪਮਾਨ : ਇਨ੍ਹਾਂ ਕ੍ਰਿਤੀਆਂ ਵਿਚ ਯੁੱਧ ਦੇ ਭਿਆਨਕ ਅਤੇ ਘਿਰਣਿਤ ਦ੍ਰਿਸ਼ਾਂ ਲਈ ਕੋਮਲ, ਸੁਖਦ ਅਤੇ ਲਲਿਤ ਉਪਮਾਨਾਂ ਨੂੰ ਵੀ ਵਰਤਿਆ ਗਿਆ ਹੈ। ਯੁੱਧ ਰੂਪੀ ਕਾਲੇ ਬਦਲਾਂ ਵਿਚ ਇਹ ਅਲੰਕਾਰ ਬਿਜਲੀ ਦੀ ਚਮਕ ਵਾਂਗ ਕਿਤੇ-ਕਿਤੇ ਖਿਨ ਅਤੇ ਭੈਭੀਤ ਮਨਾਂ ਨੂੰ ਫਿਰ ਤੋਂ ਸੰਤੁਲਨ ਪ੍ਰਦਾਨ ਕਰਦੇ ਹਨ। ਉਦਾਹਰਨ ਵਜੋਂ—

(ੳ) ਜਾਇ ਲਗੇ ਤਿਹ ਕੇ ਮੁਖ ਮੈ ਬਹਿ ਸ੍ਰੋਉਨ
ਪਰਿਓ ਅਤਿ ਹੀ ਛਬਿ ਕੀਨੀ ॥......
ਮਾਨੋ ਸਿੰਗਲ ਦੀਪ ਕੀ ਨਾਰ ਗਰੇ ਮੈ
ਤੰਬੋਰ ਕੀ ਪੀਕ ਨਵੀਨੀ ॥ (94/194)

(ਅ) ਦੀਰਘ ਜੁਧੁ ਬਿਲੋਕ ਕੈ ਬੁਧ
ਕਬੀਸ੍ਵਰ ਕੇ ਮਨ ਮੈ ਇਹ ਆਈ ॥
ਲੋਥ ਪੈ ਲੋਥ ਗਈ ਪਰ ਇਉ ਸੁ
ਮਾਨੋ ਸੁਰ ਲੋਗ ਕੀ ਸੀੜ੍ਹੀ ਬਨਾਈ ॥ (97/215)

(ੲ) ਸ੍ਰੋਉਨ ਸੋ ਲਾਲ ਭਈ ਧਰਨੀ ਸੁ
ਮਨੋ ਅੰਗ ਸੂਹੀ ਕੀ ਸਾਰੀ ਕਰੀ ਹੈ। (94/190)

(ਸ) ਸਿਰ ਸਤ੍ਰੁਨਿ ਕੇ ਪਰ ਚਕ੍ਰ ਪਰਿਓ
ਛੁਟ ਐਸੋ ਬਹਿਓ ਕਹਿ ਕੇਬਰ ਕਾ ॥
ਜਨੁ ਖੇਲਨ ਕੋ ਸਰਤਾ ਤਟ ਜਾਇ
ਚਲਾਵਤ ਹੈ ਛਿਛਲੀ ਲਰਕਾ ॥ (78/43)

77. (6) ਯੁੱਧ ਨਾਲ ਸੰਬੰਧਿਤ ਉਪਮਾਨ : ਸਾਧਾਰਣ ਦ੍ਰਿਸ਼ਾਂ ਲਈ ਯੁੱਧ ਨਾਲ ਸੰਬੰਧਿਤ ਸਮਾਨਾਂਤਰ ਉਪਮਾਨਾਂ ਦੀ ਵਰਤੋਂ ਵੀ ਆਲੋਚਨਾਧੀਨ ਕ੍ਰਿਤੀਆਂ ਵਿਚ ਕਿਤੇ-ਕਿਤੇ ਹੋਈ ਹੈ। ਅਸਲ ਵਿਚ, ਇਨ੍ਹਾਂ ਕਵੀਆਂ ਦਾ ਮਾਨਸਿਕ ਰੁਝਾਨ ਵੀ ਯੁੱਧਮਈ ਹੋ ਚੁਕਾ ਸੀ। ਇਸ ਲਈ ਆਮ ਜੀਵਨ ਦੀਆਂ ਘਟਨਾਵਾਂ ਦੇ ਵਰਣਨ ਵਿਚ ਵੀ ਉਨ੍ਹਾਂ ਨੂੰ ਯੁੱਧ ਦੀ ਯਾਦ ਆ ਜਾਂਦੀ ਸੀ ਅਤੇ ਬਿਨਾ ਪ੍ਰਸੰਗ ਯੁੱਧ ਦੇ ਦ੍ਰਿਸ਼ ਨੂੰ ਉਪਸਥਿਤ ਕਰ ਦਿੰਦੇ ਸਨ—

(ੳ) ਪ੍ਰਥਮ ਦਰਸ਼ਨ ਤੋਂ ਬਾਦ ਸੀਤਾ ਦੀ ਸਥਿਤੀ—
ਉਠੀ ਚੇਤ ਐਸੇ ॥
ਮਹਾਂ ਬੀਰ ਜੈਸੇ ॥ (196/107)

(ਅ) ਸੀਤਾ ਅਤੇ ਰਾਮ ਇਕ ਦੂਜੇ ਨੂੰ ਵੇਖ ਕੇ—
ਰਹੇ ਠਾਂਢ ਐਸੇ ॥
ਰਣੰ ਬੀਰ ਜੈਸੇ ॥ (196/108)

(ੲ) ਰਾਮ ਦਾ ਨਾਂ ਸੁਣ ਕੇ ਮੂਰਛਿਤ ਦਸ਼ਰਥ ਦੀ ਸਥਿਤੀ—
ਰਾਮ ਨਾਮ ਸ੍ਰਵਨ ਸੁਣ੍ਯੋ ਉਠਿ ਥਿਰ ਭਯੋ ਸੁਚੇਤ।
ਜਨੁ ਰਣ ਸੁਭਟ ਗਿਰ੍ਯੋ ਉਠ੍ਯੋ ਗਹਿ ਅਸਿ ਨਿਡਰ ਸੁਚੇਤ ॥ (206/239)

(ਸ) ਰਾਮ ਦੇ ਬਨਵਾਸ ਦੀ ਗਲ ਸੁਣ ਕੇ ਸੁਮਿਤ੍ਰਾ ਦੀ ਸਥਿਤੀ—
ਸੋ ਸੁਨਿ ਬਾਤ ਪਪਾਤ ਧਰਾ ਪਰ
ਬਾਤ ਭਲੀ ਇਹ ਬਾਤ ਬਖਾਨੀ ॥
ਜਾਨੁਕ ਸੇਲ ਸੁਮਾਰ ਲਗੇ ਛਿਤ
ਸੋਵਤ ਸੂਰ ਬਡੋ ਅਭਿਮਾਨੀ ॥ (208/258)

78. ਇਸ ਅਲੰਕਾਰ-ਵਿਧਾਨ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਅਪ੍ਰਸਤੁਤ-ਵਿਧਾਨ ਦੁਆਰਾ ਇਨ੍ਹਾਂ ਕਵੀਆਂ ਨੇ ਯੁੱਧ ਪ੍ਰਤਿ ਯੋਧਿਆਂ ਦੀਆਂ ਮਾਨਸਿਕ ਰੁਚੀਆਂ ਦਾ ਸਪੱਸ਼ਟੀ-ਕਰਣ ਕੀਤਾ ਹੈ। ਯੁੱਧ ਪ੍ਰਤਿ ਪ੍ਰੇਮ ਦੀ ਭਾਵਨਾ ਉਤਪੰਨ ਕਰਨ ਲਈ ਉਸ ਨੂੰ ਸੁਖਦ ਅਤੇ ਮਨੋਰੰਜਕ ਕਾਰਜ ਦਸਿਆ ਹੈ ਅਤੇ ਅਜਿਹੇ ਉਪਮਾਨਾਂ ਦੀ ਵਰਤੋਂ ਕੀਤੀ ਹੈ ਜੋ ਮਨੁਸ਼ ਨੂੰ ਆਪਣੇ ਵਲ ਆਕਰਸ਼ਿਤ ਕਰਦੇ ਹਨ—

(ੳ) ਰੰਗੇ ਸ੍ਰੋਣ ਐਸੇ ॥ ਚੜ੍ਹੇ ਬ੍ਯਾਹ ਜੈਸੇ ॥ (195/86)

(ਅ) ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੇ ॥ (100/13)

(ੲ) ਤਜ ਤ੍ਰਾਸ ਕਰਤ ਪ੍ਰਹਾਰ ।। ਜਨ ਖੇਲ ਫਾਗ ਧਮਾਰ ।। (590/306)

(ਸ) ਬਾਨ ਚਲੇ ਤੇਈ ਕੁੰਕਮ ਮਾਨਹੁ ਮੂਠ ਗੁਲਾਲ ਕੀ ਸਾਂਗ ਪ੍ਰਹਾਰੀ ।।
ਢਾਲ ਮਨੋ ਡਫ ਮਾਲ ਬਨੀ ਹਥ ਨਾਲ ਬੰਦੂਕ ਛੁਟੇ ਪਿਚਕਾਰੀ ।।
ਸ੍ਰਉਨ ਭਰੇ ਪਟ ਬੀਰਨ ਕੇ ਉਪਮਾ ਜਨ ਘੋਰ ਕੇ ਕੇਸਰ ਡਾਰੀ ।।
ਖੇਲਤ ਫਾਗ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ ।।
(435/1385)

79. ਪੌਰਾਣਿਕ ਪ੍ਰਸੰਗਾਂ ਅਤੇ ਪਾਤਰਾਂ ਨਾਲ ਵਾਕਫੀ ਕਰਾਉਣਾ ਵਿਚਾਰਾਧੀਨ ਕ੍ਰਿਤੀਆਂ ਦੇ ਅਪ੍ਰਸਤੁਤ-ਵਿਧਾਨ ਦੀ ਤੀਜੀ ਵਿਸ਼ੇਸ਼ਤਾ ਹੈ। ਇਸ ਦੁਆਰਾ ਇਕ ਪਾਸੇ ਤਾਂ ਇਨ੍ਹਾਂ ਕ੍ਰਿਤੀਆਂ ਵਿਚ ਵਰਣਿਤ ਪੌਰਾਣਿਕ ਪਾਤਰਾਂ ਅਤੇ ਪ੍ਰਸੰਗਾਂ ਨਾਲ ਪਾਠਕਾਂ ਦੀ ਵਾਕਫੀ ਪੱਕੀ ਹੁੰਦੀ ਹੈ ਅਤੇ ਦੂਜੇ ਪਾਸੇ ਜਿਨ੍ਹਾਂ ਪ੍ਰਸੰਗਾਂ ਅਤੇ ਪਾਤਰਾਂ ਦਾ ਉੱਲੇਖ ਇਨ੍ਹਾਂ ਕ੍ਰਿਤੀਆਂ ਵਿਚ ਨਹੀਂ ਹੋ ਸਕਿਆ, ਉਨ੍ਹਾਂ ਦੀ ਵਾਕਫੀ ਪ੍ਰਾਪਤ ਹੋ ਜਾਂਦੀ ਹੈ; ਜਿਵੇਂ—

ਵਾਕਫੀ ਦੀ ਪੁਸ਼ਟੀ :

(ੳ) ਖੁਰ ਬਾਜ ਧੂਰ ਉਡੀ ਨਭਿ ਕੋ
ਕਵਿ ਕੇ ਮਨ ਤੇ ਉਪਮਾ ਨ ਟਲੀ।
ਭਵ ਭਾਰ ਅਪਾਰ ਨਿਵਾਰਨ ਕੋ
ਧਰਨੀ ਮਨੋ ਬ੍ਰਹਮ ਕੇ ਲੋਕ ਚਲੀ ।। (84/108)

(ਅ) ਰਾਮ ਕੇ ਜੁਧ ਸਮੈ ਹਨੁਮਾਨ
ਜੁਆਨ ਮਨੋ ਗਰੁਏ ਗਿਰ ਡਾਰੇ ।। (94/196)

'ੳ' ਪ੍ਰਸੰਗ ਲਗਭਗ ਸਾਰੀਆਂ ਅਵਤਾਰ ਕਥਾਵਾਂ ਵਿਚ ਮਿਲ ਜਾਂਦਾ ਹੈ ਅਤੇ 'ਅ' ਵਾਲਾ ਪ੍ਰਸੰਗ 'ਰਾਮਾਵਤਾਰ' ਵਿਚ ਵਰਣਿਤ ਹੈ।

ਨਵੀਨ ਵਾਕਫੀ :

(ੳ) ਮਾਰਿਕੈ ਛਤ੍ਰਨਿ ਕੁੰਡ ਕੇ ਛੇਤ੍ਰ ਮੈ
ਮਾਨਹੁ ਪੈਠਿਕੈ ਰਾਮਜੂ ਨਾਇਓ ।। (75/14)

(ਅ) ਭੀਮ ਕੋ ਸ੍ਰੋਨ ਭਰਿਓ ਮੁਖ ਦੇਖਿ
ਕੈ ਛਾਡਿ ਚਲੇ ਰਨ ਕਉਰਉ ਜੈਸੇ ।। (92/180)

ਉਪਰੋਕਤ ਦੋਹਾਂ ਪੌਰਾਣਿਕ ਪ੍ਰਸੰਗਾਂ ਦਾ ਵਿਵਰਣ ਆਲੋਚਨਾਧੀਨ ਕ੍ਰਿਤੀਆਂ ਵਿਚ ਹੋਰ ਕਿਤੇ ਪ੍ਰਾਪਤ ਨਹੀਂ ਹੈ।

80. ਅਨੁਪ੍ਰਾਸ ਪ੍ਰਤਿ ਜ਼ਿਆਦਾ ਝੁਕਾ ਇਨ੍ਹਾਂ ਕ੍ਰਿਤੀਆਂ ਦੇ ਅਲੰਕਾਰ-ਵਿਧਾਨ ਦੀ ਚੌਥੀ ਵਿਸ਼ੇਸ਼ਤਾ ਹੈ। ਆਚਾਰੀਆਂ ਨੇ ਅਨੁਪ੍ਰਾਸ ਦੇ ਹੁਣ ਤਕ ਜਿਤਨੇ ਭੇਦ-ਉਪਭੇਦ ਕੀਤੇ

ਹਨ, ਅਕਸਰ ਉਨ੍ਹਾਂ ਸਾਰਿਆਂ ਦੀ ਵਰਤੋਂ ਆਲੋਚਨਾਧੀਨ ਕ੍ਰਿਤੀਆਂ ਵਿਚ ਮਿਲ ਜਾਂਦੀ ਹੈ। ਯੁੱਧ ਦੀਆਂ ਧੁਨੀਆਂ ਨੂੰ ਭਾਸ਼ਾ ਦੁਆਰਾ ਗੁੰਜਾਉਣ ਵਿਚ ਇਨ੍ਹਾਂ ਦਾ ਕਾਫੀ ਯੋਗ ਰਿਹਾ ਹੈ। ਕੁਝ ਕੁ ਉਦਾਹਰਨ ਇਹ ਹਨ—

(1) ਗਿਰੈਂ ਧਰੰ ਧੁਰੰ ਧਰੰ ਧਰਾਧਰੰ ਧਰੰ ਜਿਵੰ ॥ (249/793)

(2) ਘੁਮੰਤ ਘਾਇਲੋ ਘਣੰ ਤਤਛ ਵਾਣਣੋ ਬਰੰ ॥ (249/790)

(3) ਛਾਗੜਦੰਗ ਛੁਟੇ ਨਾਗੜਦੰਗ ਨਾਦੰ ॥
ਬਾਗੜਦੰਗ ਬਾਜੇ ਨਾਗੜਦੰਗ ਨਾਦੰ ॥ (234|586!

(4) ਡਕੰਤ ਡਾਕਣੀ ਡੁਲੰ ॥ (233/570)

(5) ਟੁਟਰ ਟੀਕ ਟੁਟੇ ਟੋਪ ॥ (232/555)

(6) ਤ੍ਰਿਣਣਣ ਤੀਰੰ ॥ ਬ੍ਰਿਣਣਿਣ ਬੀਰੰ ॥
ਢ੍ਰਣਣਣ ਢੀਰੰ ॥ ਜ੍ਰਟਣਣ ਜ੍ਵਾਲੰ ॥ (231/533)

(7) ਕਕ ਕ੍ਰੋਧੰ ॥ ਜਜ ਜੋਧੰ ॥
ਘਘ ਘਾਏ ॥ ਧਧ ਧਾਏ ॥ (231/547)

ਉਪਰੋਕਤ ਵਿਵੇਚਨ ਤੋਂ ਸਪੱਸ਼ਟ ਹੈ ਕਿ ਇਨ੍ਹਾਂ ਕਵੀਆਂ ਨੇ ਰੀਤੀ ਅਤੇ ਸ਼ਿੰਗਾਰ ਕਾਲ ਦੇ ਅਲੰਕਾਰ ਸੰਬੰਧੀ ਉਚੇਚ ਨੂੰ ਗ੍ਰਹਿਣ ਕਰਦੇ ਹੋਇਆਂ ਵੀ ਕੇਵਲ ਖਿਲਵਾੜ ਲਈ ਆਪਣੀਆਂ ਕ੍ਰਿਤੀਆਂ ਵਿਚ ਅਲੰਕਾਰਾਂ ਨੂੰ ਸ਼ਾਮਲ ਨਹੀਂ ਕੀਤਾ, ਸਗੋਂ ਭਾਵਾਂ ਦਾ ਉਤਕਰਸ਼ ਵਿਖਾਉਣ ਅਤੇ ਵਸਤੂਆਂ ਦੇ ਰੂਪ, ਗੁਣ ਅਤੇ ਕ੍ਰਿਆ ਦਾ ਤੀਬਰ ਅਨੁਭਵ ਕਰਾਉਣ ਲਈ ਹੀ ਇਨ੍ਹਾਂ ਦੀ ਵਰਤੋਂ ਕੀਤੀ ਹੈ। ਇਨ੍ਹਾਂ ਕ੍ਰਿਤੀਆਂ ਵਿਚ ਅਲੰਕਾਰ-ਵਿਧਾਨ ਦੀਆਂ ਕੁਝ ਕੁ ਆਪਣੀਆਂ ਮੌਲਿਕ ਵਿਸ਼ੇਸ਼ਤਾਵਾਂ ਵੀ ਹਨ ਜੋ ਰੀਤੀ ਅਤੇ ਸ਼ਿੰਗਾਰ ਕਾਲੀਨ ਪਰੰਪਰਾਵਾਂ ਨਾਲ ਮੇਲ ਨਹੀਂ ਖਾਂਦੀਆਂ।

## (7) ਛੰਦ-ਯੋਜਨਾ

81. ਪੁਰਾਣ : ਪੁਰਾਣ ਪ੍ਰਧਾਨ ਰੂਪ ਵਿਚ ਪੱਦ ਵਿਚ ਹਨ, ਪਰ ਕਿਤੇ-ਕਿਤੇ ਕੁਝ ਅੰਸ਼ ਗੱਦ ਵਿਚ ਹੀ ਹਨ, ਜਿਸ ਨੂੰ ਬਾਦ ਦਾ ਰਲਾ ਵੀ ਮੰਨਿਆ ਜਾਂਦਾ ਹੈ। ਪੱਦਾਤਮਕ ਹੋਣ ਕਰਕੇ ਸਾਰੇ ਪੁਰਾਣ ਛੰਦ-ਬੱਧ ਹਨ, ਪਰ ਛੰਦਾਂ ਦੀ ਵਰਤੋਂ ਵਿਚ ਨਿਪੁੰਨਤਾ ਜਾਂ ਵਿਵਿਧਤਾ ਵਿਖਾਣਾ ਪੁਰਾਣ-ਕਾਰਾਂ ਨੂੰ ਇਛਿਤ ਨਹੀਂ ਸੀ। ਆਮ ਤੌਰ ਤੇ ਅਨੁਸ਼ਟੁਪ ਅਤੇ ਜਗਤੀ ਜਾਤੀਆਂ ਦੇ ਛੰਦਾਂ ਨੂੰ ਅਪਨਾਇਆ ਗਿਆ ਹੈ। ਕੁਲ ਮਿਲਾ ਕੇ ਸਾਰੇ ਪੁਰਾਣਾਂ ਵਿਚ ਲਗਭਗ 75 ਪ੍ਰਕਾਰ ਦੇ ਛੰਦ ਵਰਤੇ ਗਏ ਹਨ।

82. ਦਸਮ ਗ੍ਰੰਥ : ਆਚਾਰੀਆਂ ਨੇ ਛੰਦਾਂ ਨੂੰ ਕਵਿਤਾ ਦਾ ਸੁਭਾਵਿਕ ਪੁਸ਼ਾਕਾ ਮੰਨਿਆ ਹੈ। ਜਿਵੇਂ ਪੁਸ਼ਾਕੇ ਦੀ ਉਚਿਤ ਕਟਾਈ ਜਾਂ ਵੇਤਰ ਨਾਲ ਵਿਆਕਤਿਤਵ ਪ੍ਰਭਾਵ-ਸ਼ਾਲੀ ਬਣਦਾ ਹੈ, ਤਿਵੇਂ ਛੰਦਾਂ ਦੀ ਫਬਵੀਂ ਅਤੇ ਢੁਕਵੀਂ ਯੋਜਨਾ ਦੁਆਰਾ ਕਵਿਤਾ ਦੇ

ਬਾਹਰਲੇ ਰੂਪ ਵਿਚ ਨਿਖਾਰ ਆਉਂਦਾ ਹੈ। ਦਸਮ ਗ੍ਰੰਥ ਦੀਆਂ ਪੌਰਾਣਿਕ ਕਿਤੀਆਂ ਵਿਚ ਛੰਦ-ਪ੍ਰਯੋਗ ਲਈ ਮੂਲਾਧਾਰ ਕਥਾਵਾਂ ਦੇ ਆਦਰਸ਼ ਨੂੰ ਨਹੀਂ ਅਪਨਾਇਆ ਗਿਆ। ਇਨ੍ਹਾਂ ਕ੍ਰਿਤੀਆਂ ਦੇ ਕਵੀ ਛੰਦ ਦੇ ਮਹੱਤਵ ਨੂੰ ਸਮਝਦੇ ਸਨ । ਉਨ੍ਹਾਂ ਨੇ ਆਪਣੀਆਂ ਕ੍ਰਿਤੀਆਂ ਦੀ ਰੂਪ ਸੁੰਦਰਤਾ ਨੂੰ ਵਧਾਉਣ ਲਈ ਕਈ ਪ੍ਰਕਾਰ ਦੇ ਛੰਦਾਂ ਦੀ ਵਰਤੋਂ ਕੀਤੀ। ਇਥੇ ਆਲੋਚਨਾਧੀਨ ਕ੍ਰਿਤੀਆਂ ਦੀ ਛੰਦ-ਯੋਜਨਾ ਦੀਆਂ ਕੁਝ ਕੁ ਵਿਸ਼ੇਸ਼ਤਾਵਾਂ ਦਸਣ ਦਾ ਹੀ ਯਤਨ ਕੀਤਾ ਗਿਆ ਹੈ।

83. (1) ਇਨ੍ਹਾਂ ਕਵੀਆਂ ਨੇ ਉਸ ਵੇਲੇ ਪ੍ਰਚਲਿਤ ਲਗਭਗ ਸਾਰੀਆਂ ਰਚਨਾ-ਸ਼ੈਲੀਆਂ ਨੂੰ ਅਪਨਾਇਆ ਹੈ । 'ਚਰਿਤ੍ਰੋਪਾਖਿਆਨ' ਵਿਚ ਦੋਹਰਾ—ਚੌਪਈ ਪ੍ਰਨਾਲੀ ਦੀ ਪ੍ਰਧਾਨਤਾ ਹੈ; 'ਰਾਮਾਵਤਾਰ', 'ਕਲਕੀ ਅਵਤਾਰ', 'ਚੰਡੀ ਚਰਿਤ੍ਰ' (2) ਆਦਿ ਵਿਚ 'ਪੱਧਰੀ' (ਪਧਝਟਕਾ) ਪ੍ਰਨਾਲੀ ਨੂੰ ਅਪਨਾਇਆ ਗਿਆ ਹੈ ; 'ਕ੍ਰਿਸ਼ਨਾਵਤਾਰ', 'ਚੰਡੀ ਚਰਿਤ੍ਰ' (ਉਕਤਿ ਬਿਲਾਸ) ਆਦਿ ਵਿਚ ਕਬਿਤ-ਸਵੈਯਾ ਪੱਧਤੀ ਨੂੰ ਗ੍ਰਹਿਣ ਕੀਤਾ ਗਿਆ ਹੈ ; 'ਪਾਰਸਨਾਥ ਅਵਤਾਰ' ਵਿਚ ਗੀਤ ਪ੍ਰਨਾਲੀ ਅਤੇ ਛੱਪੈ ਪ੍ਰਨਾਲੀ ਨੂੰ ਪ੍ਰਯੁਕਤ ਕੀਤਾ ਗਿਆ ਹੈ ; 'ਵਾਰ ਦੁਰਗਾ ਕੀ' ਨੂੰ ਪੰਜਾਬੀ ਦੀ ਪ੍ਰਸਿੱਧ ਵੀਰ ਕਾਵਿ ਦੀ ਵਾਰ ਪ੍ਰਨਾਲੀ ਅਨੁਸਾਰ ਲਿਖਿਆ ਗਿਆ ਹੈ।

84 (2) ਕਵੀਆਂ ਦੀ ਵਿਭਿੰਨਤਾ ਕਰ ਕੇ ਸਾਰੀਆਂ ਕ੍ਰਿਤੀਆਂ ਵਿਚ ਛੰਦ-ਵਿਵਿਧਤਾ ਸਮਾਨ ਰੂਪ ਵਿਚ ਨਹੀਂ ਹੈ। 'ਕ੍ਰਿਸ਼ਨਾਵਤਾਰ' (2492 ਛੰਦਾਂ ਦੀ ਰਚਨਾ) ਵਿਚ ਕੇਵਲ 12 ਪ੍ਰਕਾਰ ਦੇ ਛੰਦ ਵਰਤੇ ਗਏ ਹਨ ਅਤੇ 'ਕਲਕੀ ਅਵਤਾਰ' (588 ਛੰਦਾਂ ਦੀ ਰਚਨਾ) ਵਿਚ 70 ਪ੍ਰਕਾਰ ਦੇ।

85. ਇਨ੍ਹਾਂ ਕ੍ਰਿਤੀਆਂ ਵਿਚ ਛੰਦ ਵਿਵਿਧਤਾ ਵਿਸ਼ੇਸ਼ ਦੇਖਣ ਯੋਗ ਹੈ। ਕੁਲ ਮਿਲਾ ਕੇ 140 ਕਿਸਮ ਦੇ ਛੰਦਾਂ (ਮਾਤ੍ਰਿਕ 48 ਅਤੇ ਵਰਣਿਕ 92) ਦੀ ਵਰਤੋਂ ਹੋਈ ਹੈ। ਅਧਿਕਾਂਸ਼ ਰੂਪ ਵਿਚ ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼ ਆਦਿ ਪ੍ਰਾਚੀਨ ਭਾਸ਼ਾਵਾਂ ਦੇ ਛੰਦਾਂ ਨੂੰ ਹੀ ਅਪਨਾਇਆ ਗਿਆ ਹੈ, ਜਿਵੇਂ ਸੰਸਕ੍ਰਿਤ-ਤ੍ਰਿਭੰਗੀ,ਤੋਟਕ, ਤੋਮਰ, ਹੰਸਾ, ਨਿਰਾਚ ਪ੍ਰਿਯਾ ਆਦਿ ; ਪ੍ਰਾਕ੍ਰਿਤ ਗਾਹਾ ਦੂਜਾ, ਧੱਤਾ, ਵਿਜਯਾ, ਸਰਸਵਤੀ ਆਦਿ ; ਅਪਭ੍ਰੰਸ਼—ਕੁੰਡਲੀਆਂ, ਚੌਪਈ, ਛਪੈ, ਹੀਰ, ਦੋਹਰਾ ਆਦਿ। ਹਿੰਦੀ ਦੇ ਵੀ ਕੁਝ ਪ੍ਰਚਲਿਤ ਛੰਦਾਂ ਨੂੰ ਅਪਨਾਇਆ ਗਿਆ ਹੈ, ਜਿਵੇਂ ਪਦ, ਭਗਵਤੀ, ਮਨੋਹਰ ਆਦਿ। ਪਰ ਬਹੁਤ ਸਾਰੇ ਛੰਦ ਅਜਿਹੇ ਵੀ ਹਨ ਜਿਨ੍ਹਾਂ ਦੇ ਸਰੋਤ ਪ੍ਰਾਚੀਨ ਭਾਸ਼ਵਾਂ ਵਿਚ ਉਪਲਬਧ ਨਹੀਂ, ਜਿਵੇਂ ਬੜਬੂਆ, ਅਕਵਾ, ਅਨੰਤਤੁਕਾ ਆਦਿ।

ਭਾਰਤੀ ਸਾਹਿਤ ਵਿਚ ਛੰਦ-ਵਿਵਿਧਤਾ ਦੀ ਇਕ ਵਿਸ਼ੇਸ਼ ਪਰੰਪਰਾ ਰਹੀ ਹੈ। ਸੰਸਕ੍ਰਿਤ ਵਿਚ 'ਭੱਟੀ ਕਾਵਿ' ਅਤੇ 'ਰਾਘਵ ਵਿਜਯ' ਅਤੇ ਡਿੰਗਲ ਵਿਚ 'ਰਘੁਨਾਥ ਗੀਤਾਂਰੋ' ਅਜਿਹੇ ਗ੍ਰੰਥ ਮਿਲਦੇ ਹਨ ਜਿਨ੍ਹਾਂ ਵਿਚ ਛੰਦਾਂ ਦੇ ਉਦਾਹਰਨ ਦਿੰਦੇ ਹੋਇਆਂ ਰਾਮ

ਕਥਾ ਕਹੀ ਗਈ ਹੈ[1]। 'ਪ੍ਰਿਥੀ ਰਾਜ ਰਾਸੋ' ਵਿਚ 72 ਪ੍ਰਕਾਰ ਦੇ ਛੰਦ ਵਰਤੇ ਗਏ ਹਨ[2]। ਆਦਿ ਗ੍ਰੰਥ ਵਿਚ ਵੀ ਕਈ ਪ੍ਰਕਾਰ ਦੇ ਛੰਦ ਮਿਲਦੇ ਹਨ। ਕੇਸ਼ਵ ਕਵੀ ਦੀ ਛੰਦ ਵਿਵਿਧਤਾ ਤਾਂ ਪ੍ਰਸਿੱਧ ਹੈ ਹੀ। 'ਦਸਮ ਗ੍ਰੰਥ' ਦੀਆਂ ਇਹ ਰਚਨਾਵਾਂ ਛੰਦ-ਵਿਵਿਧਤਾ ਦੀ ਇਸੇ ਪਰੰਪਰਾ ਦੀਆਂ ਵਿਸ਼ੇਸ਼ ਅਤੇ ਮਹੱਤਵਪੂਰਣ ਕੜੀਆਂ ਹਨ। ਅਸਲ ਵਿਚ, ਦਸਮ ਗ੍ਰੰਥ ਛੰਦਾਂ ਦਾ 'ਅਜਾਇਬ ਘਰ' ਹੈ।

86. (4) ਇਨ੍ਹਾਂ ਕ੍ਰਿਤੀਆਂ ਵਿਚ ਇਕ ਹੀ ਛੰਦ ਨੂੰ ਕਈ ਭਿੰਨ ਭਿੰਨ ਨਾਂਵਾਂ ਨਾਲ ਵਰਤਿਆ ਗਿਆ ਹੈ, ਜਿਵੇਂ —

(ੳ) ਅਕਰਾ—ਅਨਕਾ, ਅਨਹਦ, ਅਜਬਾ, ਅਨੁਭਵ, ਤ੍ਰਿੜਕਾ, ਤ੍ਰਿਣਣਿਣ।

(ਅ) ਕਿਲਕਾ—ਤੋਟਕ, ਪਧਿਸਟਕਾ, ਮੋਦਕ।

(ੲ) ਅਕਵਾ ਤਿਲਕਾ, ਤ੍ਰਿਗਤਾ।

87. (5) ਇਸ ਛੰਦ-ਵਿਵਿਧਤਾ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਜਿੱਥੇ ਛੰਦ-ਵਿਵਿਧਤਾ ਹੈ ਉਥੇ ਅਲੰਕਾਰ ਗੌਣ ਹਨ, ਜਿਵੇਂ ਰਾਮਾਵਤਾਰ, ਚੰਡੀ ਚਰਿਤ੍ਰ (2) ਕਲਕੀ ਅਵਤਾਰ ਆਦਿ ; ਅਤੇ ਜਿੱਥੇ ਛੰਦ-ਵਿਵਿਧਤਾ ਨਹੀਂ ਹੈ ਉਥੇ ਅਲੰਕਾਰ-ਵਿਧਾਨ ਆਪਣੇ ਸਿਖਰ ਨੂੰ ਛੋਂਹਦਾ ਹੈ, ਜਿਵੇਂ ਕ੍ਰਿਸ਼ਨਾਵਤਾਰ, ਚੰਡੀ ਚਰਿਤ੍ਰ (ਉਕਤਿ ਬਿਲਾਸ) ਆਦਿ।

88. (6) ਯੁੱਧ-ਵਰਣਨ ਵਿਚ ਲਘੂ ਛੰਦਾਂ ਦੀ ਵਰਤੋਂ ਇਤਨੀ ਪ੍ਰਬੀਨਤਾ ਨਾਲ ਹੋਈ ਹੈ ਕਿ ਯੁੱਧ ਦੀ ਚਾਲ ਨਾਲ ਛੰਦ ਦਾ ਰੂਪ ਵੀ ਬਦਲਦਾ ਹੈ। ਛੰਦ ਵੀ ਅਕਸਰ ਯੁੱਧ ਵਰਗੀ ਚਾਲ ਵਾਲੇ ਵਰਤੇ ਗਏ ਹਨ। ਅਸਲ ਵਿਚ, ਇਨ੍ਹਾਂ ਛੰਦਾਂ ਦਾ ਯੁੱਧ ਨਾਲ ਪੂਰਾ ਤਾਲ-ਮੇਲ ਸਥਾਪਿਤ ਹੋਇਆ ਹੈ, ਜਿਵੇਂ —

(ੳ) ਘੁਮੇ ਬ੍ਰਣੰ ॥ ਭ੍ਰਮੇ ਰਣੰ ॥
ਲਜੰ ਫਸੇ ॥ ਕਟੰ ਕਸੇ ॥ 497 ॥
ਧੁਕੇ ਧਕੰ ॥ ਟੁਕੇ ਟਕੰ ॥
ਛੁਟੇ ਸਰੰ ॥ ਰੁਕੇ ਦਿਸੰ ॥ 498 ॥ (ਦਸਮ ਗ੍ਰੰਥ, ਪੰ: 229)

(ਅ) ਜਬ ਸਰ ਲਾਗੇ ॥ ਤਬ ਸਬ ਭਾਗੇ ॥
ਦਲਪਤ ਮਾਰੇ ॥ ਭਟ ਭਟ ਕਾਰੇ ॥ 743 ॥
ਹਥ ਤਜ ਭਾਗੇ ॥ ਰਘੁਬਰ ਆਗੇ ॥
ਬਹੁ ਬਿਧ ਰੋਵੈਂ ॥ ਸਮੁਹਿ ਨ ਜੋਵੈਂ ॥ 744 ॥ (ਦਸਮ ਗ੍ਰੰਥ, ਪੰ: 246)

---

1. ਕੇਸ਼ਵ ਦਾਸ (ਰਾਮ ਰਤਨ ਭਟਨਾਗਰ), ਪੰ: 42
2. ਚੰਦਰਬਰਦਾਈ ਔਰ ਉਨ ਕਾ ਕਾਵਿ (ਤ੍ਰਿਵੇਦੀ), ਪੰ: 215-17

89. (7) ਕਿਤੇ-ਕਿਤੇ ਅਜਿਹੇ ਛੰਦਾਂ ਦੀ ਵਰਤੋਂ ਵੀ ਹੋਈ ਹੈ, ਜਿਨ੍ਹਾਂ ਦੇ ਉਚਾਰਨ ਨਾਲ ਹੀ ਯੁੱਧ ਦੀ ਧੁਨੀ ਗੂੰਜਣ ਲਗਦੀ ਹੈ—

ਤ੍ਰਿਣਣਿਣ ਛੰਦ ਚਰਣਣ ਚਰਮੰ ॥ ਬਰਣਣ ਬਰਮੰ ॥
ਕਰਣਣ ਕਾਟੇ ॥ ਬਰਣਣ ਬਾਟੇ ॥ 537 ॥

ਸੰਗੀਤ ਭੁਜੰਗ ਪ੍ਰਯਾਤ ਛੰਦ

ਜਾਗੜਦੰਗ ਜਾਗੇ ਸਾਗੜਦੰਗ ਸੂਰੰ ॥
ਘਾਗੜਦੰਗ ਘੁਮੀ ਹਾਗੜਦੰਗ ਹੂਰੰ ॥
ਛਾਗੜਦੰਗ ਛੂਟੇ ਨਾਗੜਦੰਗ ਨਾਦੰ ॥
ਬਾਗੜਦੰਗ ਬਾਜੇ ਨਾਗੜਦੰਗ ਨਾਦੰ ॥ 586 ॥ (ਰਾਮਾਵਤਾਰ)

90. (8) ਇਸ ਛੰਦ-ਵਿਵਿਧਤਾ ਨਾਲ ਇਕਸੁਰਤਾ ਤਾਂ ਟੁਟਦੀ ਹੈ, ਪਰ ਕਈ ਪ੍ਰਸੰਗਾਂ (ਖਾਸ ਕਰ ਰਾਮਾਵਤਾਰ, ਚੰਡੀ ਚਰਿਤ੍ਰ—2 ਅਤੇ ਕਲਕੀ ਅਵਤਾਰ) ਵਿਚ ਛੰਦ-ਪਰਿਵਰਤਨ ਇਤਨੀ ਤੇਜ਼ੀ ਨਾਲ ਹੋਇਆ ਹੈ ਕਿ ਕਥਾ ਦੀ ਤਾਰਤਮਤਾ ਟੁਟ-ਫੁਟ ਗਈ ਹੈ। ਅਜਿਹੇ ਸਥਾਨ ਵਿਰਲੇ ਨਹੀਂ ਹਨ। ਅਸਲ ਵਿਚ, ਬਾਰ ਬਾਰ ਛੰਦ-ਪਰਿਵਰਤਨ ਨਾਲ ਪਾਠਕ ਦਾ ਧਿਆਨ ਕਥਾ ਤੋਂ ਹਟ ਕੇ ਛੰਦ-ਵਿਵਿਧਤਾ ਵਿਚ ਰਮ ਜਾਂਦਾ ਹੈ। ਇਸ ਨਾਲ ਕਥਾਨਕ ਦੀ ਨਿਰੰਤਰ ਅਤੇ ਕ੍ਰਮਿਕ ਅਨੁਭੂਤੀ ਟੁਟ ਜਾਂਦੀ ਹੈ। ਛੰਦ-ਵਿਵਿਧਤਾ ਮੁਕਤਕ ਕਾਵਿ ਵਿਚ ਭਾਵੇਂ ਪਚ ਸਕੇ, ਪ੍ਰਬੰਧ ਜਾਂ ਪ੍ਰਕਥਨਾਤਮਕ ਕਾਵਿ ਵਿਚ ਇਸ ਦੀ ਘਟ ਗੁੰਜਾਇਸ਼ ਹੈ।

91. (9) ਇਨ੍ਹਾਂ ਕ੍ਰਿਤੀਆਂ ਵਿਚ ਛੰਦ-ਵਿਵਿਧਤਾ ਹੈ, ਛੰਦ-ਨਿਪੁਣਤਾ ਨਹੀਂ। ਅਜਿਹੇ ਛੰਦ ਬਹੁਤ ਘਟ ਹਨ ਜੋ ਆਪਣੇ ਲੱਛਣਾਂ ਅਨੁਸਾਰ ਉਤਰਦੇ ਹੋਣ। ਇਸ ਦੇ ਆਮ ਕਰ ਕੇ ਹੇਠ ਲਿਖੇ ਕਾਰਣ ਪ੍ਰਤੀਤ ਹੁੰਦੇ ਹਨ—

(ੳ) ਕਵੀਆਂ ਦੀ ਅਸਾਵਧਾਨੀ : ਕਵੀ ਇਤਨੀ ਤੀਬਰ ਗਤਿ ਨਾਲ ਕਾਵਿ ਰਚਨਾ ਕਰ ਰਹੇ ਪ੍ਰਤੀਤ ਹੁੰਦੇ ਹਨ ਕਿ ਉਨ੍ਹਾਂ ਨੂੰ ਛੰਦਾਂ ਦੀ ਸੋਧ ਵਲ ਧਿਆਨ ਦੇਣ ਦਾ ਵਕਤ ਹੀ ਨਹੀਂ ਹੈ। ਕੁਝ ਕੁ ਹੇਰ-ਫੇਰ ਨਾਲ ਛੰਦਾਂ ਦਾ ਸਰੂਪ ਸੰਵਰ ਸਕਦਾ ਸੀ, ਪਰ ਤਾਂ ਵੀ ਅਜਿਹਾ ਯਤਨ ਨਹੀਂ ਕੀਤਾ ਗਿਆ। ਇਕ ਉਦਾਹਰਨ ਵੇਖੋ—

ı ı ऽ ı ı ऽ ı ı ऽ ı ı ऽ
ਹਰਿ ਸੋਇ ਰਹੈ ਸਜ ਸੈਨ ਤਹਾ।
ı ı ऽ ı ıऽ ı ıऽ ı ıऽ
ਜਲ ਜਾਲ ਕਰਾਲ ਬਿਸਾਲ ਜਹਾ।
ıऽ ऽ ı ıऽ ı ऽ ı ı ı ऽ
ਭਯੋ ਨਾਭ ਸਰੋਜ ਤੇ ਬਿਸੁਕਰਤਾ।

। । ऽ । ऽ ऽ । । ऽ । । ऽ
ਸ੍ਰੂਤ ਮੈਲ ਤੇ ਦੈਤ ਰਚੇ ਜੁਗ ਤਾ ॥ 8 ॥

(ਦਸਮ ਗ੍ਰੰਥ, ਪੰ : 74)

ਛੰਦ ਦੇ ਲੱਛਣ ਅਨੁਸਾਰ 'ਤੋਟਕ' ਵਿਚ ਚਾਰ ਸਗਣ ਹੁੰਦੇ ਹਨ। ਪ੍ਰਸਤੁਤ ਛੰਦ ਦੇ ਪਹਿਲੇ ਦੋ ਚਰਣ ਤਾਂ ਲੱਛਣ ਅਨੁਸਾਰ ਹਨ, ਪਰ ਤੀਜਾ ਅਤੇ ਚੌਥਾ ਚਰਣ ਲੱਛਣ ਅਨੁਸਾਰ ਨਹੀਂ ਹੈ। ਕੁਝ ਵਿਦਵਾਨਾਂ ਦੇ ਕਥਨ ਅਨੁਸਾਰ ਜੇ ਤੀਜੇ ਅਤੇ ਚੌਥੇ ਚਰਣਾਂ ਦੇ ਕੁਝਕੁ ਗੁਰੂਆਂ ਨੂੰ ਲਘੂ ਅਤੇ ਲਘੂਆਂ ਨੂੰ ਗੁਰੂ ਬਣਾ ਦਿੱਤਾ ਜਾਵੇ ਤਾਂ ਵੀ ਤੀਜੇ ਚਰਣ ਵਿਚ ਇਕ ਵਰਣ ਦੀ ਅਧਿਕਤਾ ਸਥਿਰ ਰਹਿੰਦੀ ਹੈ। ਇਸ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਇਹ ਕਵੀ ਛੰਦ-ਯੋਜਨਾ ਦੇ ਦੋਸ਼ਾਂ ਤੋਂ ਮੁਕਤ ਨਹੀਂ ਹਨ।

(ਅ) ਗੁਰਮੁਖੀ ਲਿਪੀ ਦੀ ਵਰਤੋਂ : ਗੁਰਮੁਖੀ ਲਿਪੀ ਵਿਚ ਲਿਖੇ ਹੋਣ ਕਰ ਕੇ ਇਨ੍ਹਾਂ ਕ੍ਰਿਤੀਆਂ ਵਿਚ ਵਰਤੇ ਸੰਯੁਕਤ ਅਤੇ ਦੁੱਤ ਅੱਖਰਾਂ ਦਾ ਸਰੂਪ ਕਾਫੀ ਵਿਗੜਿਆ ਹੈ, ਕਿਉਂਕਿ ਗੁਰਮੁਖੀ ਲਿਪੀ ਵਿਚ ਸੰਸਕ੍ਰਿਤ ਵਰਤਨੀ (Spelling) ਨੂੰ ਇੰਨ ਬਿੰਨ ਗ੍ਰਹਿਣ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਹੀ ਛੰਦਾਂ ਨੂੰ ਜੇ ਸੰਸਕ੍ਰਿਤ ਵਰਤਨੀ ਅਨੁਸਾਰ ਲਿਖ ਦਿੱਤਾ ਜਾਵੇ ਤਾਂ ਲੱਛਣਾਂ ਦੀ ਪਾਲਨਾ ਦੀ ਸੰਭਾਵਨਾ ਵਧ ਸਕਦੀ ਹੈ, ਉਦਾਹਰਨ ਵਜੋਂ—

ਰਸਾਵਲ ਛੰਦ

। ऽ ऽ । ऽ ऽ
ਲਈ ਜੀਤ ਸੀਤਾ।

। ऽ ऽ । ऽ ऽ
ਮਹਾ ਸੁਭ੍ਰ ਗੀਤਾ।

। ऽ ऽ । । । ऽ
ਸਬੈ ਦੇਵ ਹਰਖੇ।

। ऽ । । । । । ऽ
ਨਭੰ ਪੁਹਪ ਬਰਖੇ ॥ 652 ॥

(ਦਸਮ ਗ੍ਰੰਥ, ਪੰ: 240)

'ਰਸਾਵਲ ਛੰਦ' ਵਿਚ ਦੋ ਯਗਣ ਹੁੰਦੇ ਹਨ। ਪਹਿਲੇ ਦੋ ਚਰਣ ਲੱਛਣ ਅਨੁਸਾਰ ਹਨ, ਤੀਜੇ ਅਤੇ ਚੌਥੇ ਦੀ ਵਰਣ ਸੰਖਿਆ ਕ੍ਰਮਵਾਰ ਸੱਤ ਅਤੇ ਅੱਠ ਹੈ। ਫਲਸਰੂਪ, ਇਹ ਛੰਦ ਲੱਛਣ-ਭ੍ਰਸ਼ਟ ਹੈ। ਪਰ ਇਨ੍ਹਾਂ ਦੋਹਾਂ ਚਰਣਾਂ ਨੂੰ ਜੇ ਹੇਠ ਲਿਖਿਆ ਸੰਸਕ੍ਰਿਤ ਵਰਤਨੀ ਵਾਲਾ ਸ਼ੁਧ ਰੂਪ ਦੇ ਦੇਈਏ, ਤਾਂ ਸਮਸਿਆ ਸੁਲਝ ਜਾਂਦੀ ਹੈ—

। ऽ ऽ । ऽ ऽ । ऽ ऽ । ऽ ऽ
ਸਬੈ ਦੇਵ ਹਰ੍ਸ਼ੇ ॥ ਸਬੈ ਦੇਵ ਹਰ੍ਸ਼ੇ ॥

ISI S IS SS ISI S IS SS
ਨਭੰ ਪੁਸ਼ਪ ਵਰਸੇ ॥ नभं पुष्प वर्षे ॥

ਅਜਿਹੇ ਅਨੇਕਾਂ ਛੰਦ ਉਦਾਹਰਨ ਦੇ ਰੂਪ ਵਿਚ ਪੇਸ਼ ਕੀਤੇ ਜਾ ਸਕਦੇ ਹਨ।

(ਝ) ਪਾਠਾਂਤਰ : ਦਸਮ ਗ੍ਰੰਥ ਵਿਚ ਪਾਠਾਂਤਰਾਂ ਦਾ ਕੋਈ ਅੰਤ ਨਹੀਂ ਹੈ। ਕਿਸੇ ਵੀ ਪ੍ਰਾਚੀਨ ਬੀੜ ਦਾ ਪਾਠ ਆਪਸ ਵਿਚ ਸਾਰਾ ਨਹੀਂ ਮਿਲਦਾ। ਛਪੀਆਂ ਹੋਈਆਂ ਬੀੜਾਂ ਤਾਂ ਇਸ ਸਮਸਿਆ ਨੂੰ ਹੋਰ ਵੀ ਗੰਭੀਰ ਕਰ ਦਿੰਦੀਆਂ ਹਨ। ਇਹ ਪਾਠਾਂਤਰ ਕਥਾਨਕਗਤ ਜਾਂ ਭਾਵਨਾਗਤ ਚਾਹੇ ਨਾਂ-ਮਾਤ੍ਰ ਮਹੱਤਵ ਰਖਦੇ ਹੋਣ, ਪਰ ਛੰਦਾਂ ਦੇ ਦ੍ਰਿਸ਼ਟੀਕੋਣ ਤੋਂ ਇਨ੍ਹਾਂ ਦਾ ਨਤੀਜਾ ਬਹੁਤ ਗੰਭੀਰ ਹੈ। ਅਧਿਕਾਂਸ਼ ਛੰਦ-ਦੋਸ਼ਾਂ ਦੇ ਕਾਰਣ ਵੀ ਇਹੀ ਹਨ। 'ਖਾਸ ਪਤਰਾਂ' ਵਿਚ ਵੀ ਕਈ ਥਾਂਵਾਂ ਤੇ ਛੰਦਾਂ ਦੀ ਪ੍ਰਮਾਣਿਕ ਚਰਣ ਸੰਖਿਆ ਦੀ ਉਲੰਘਣਾ ਹੋਈ ਹੈ ਅਤੇ ਇਸ ਦਾ ਕਾਰਣ ਵੀ ਲਿਖਾਰੀਆਂ ਜਾਂ ਉਤਾਰਾ ਕਰਨ ਵਾਲਿਆਂ ਦੀ ਅਸਾਵਧਾਨੀ ਹੈ। ਪ੍ਰਕਾਸ਼ਿਤ ਬੀੜਾਂ ਵੀ ਇਸ ਤਰ੍ਹਾਂ ਦੀਆਂ ਅਸਾਵਧਾਨੀਆਂ ਤੋਂ ਮੁਕਤ ਨਹੀਂ ਹਨ। ਉਦਾਹਰਨ ਵਜੋਂ—

ਬਰਨ ਹੈ ਅਬਰਨ ਕੋ ॥ ਛਾਡਿ ਹਰਿ ਸਰਨ ਕੋ ॥ 30 ॥
ਛਾਡ ਸਭ ਸਾਜ ਕੋ ॥ ਲਾਗ ਹੈ ਅਕਾਜ ਕੋ ॥ 31 ॥
ਤਯਾਗ ਹੈ ਨਾਮ ਕੋ ॥ ਲਾਗ ਹੈ ਕਾਮ ਕੋ ॥ 32 ॥
ਲਾਜ ਕੋ ਛੋਰ ਹੈ ॥ ਦਾਨ ਮੁਖ ਮੋਰ ਹੈ ॥ 33 ॥
ਚਰਨ ਨਹੀਂ ਧਿਆਇ ਹੈ ॥ ਦੁਸਟ ਗਤਿ ਪਾਇ ਹੈ ॥ 34 ॥
ਨਰਕ ਕਹਿ ਜਾਹਿ ਗੇ ॥ ਅੰਤ ਪਛੁਤਾਹਿ ਗੇ ॥ 35 ॥
ਧਰਮ ਕਹਿ ਖੋਹਿ ਗੇ ॥ ਪਾਪ ਕਰ ਰੋਹਿ ਗੇ ॥ 36 ॥
ਨਰਕ ਪੁਨ ਬਾਸ ਹੈ ॥ ਤ੍ਰਾਸ ਜਮ ਤ੍ਰਾਸ ਹੈ ॥ 37 ॥

(ਦਸਮ ਗ੍ਰੰਥ, ਪੰ : 574)

ਉਪਰੋਕਤ ਅੱਠ ਛੰਦ ਅਸਲ ਵਿਚ ਚਾਰ ਛੰਦ ਹਨ ਅਤੇ ਲਿਖਾਰੀਆਂ ਨੇ ਅਸਾਵਧਾਨੀ ਨਾਲ ਦੋ ਦੋ ਚਰਣਾਂ ਤੋਂ ਬਾਦ ਛੰਦ-ਸੰਖਿਆ ਦੇ ਕੇ ਅੰਕ ਬਦਲ ਦਿੱਤੇ ਹਨ। ਇਸ ਤਰ੍ਹਾਂ ਦੀਆਂ ਘਾਟਾਂ ਨਾਲ ਖੋਜੀ ਵਿਦਵਾਨਾਂ ਨੂੰ ਵੀ ਕਾਫੀ ਭ੍ਰਾਂਤੀਆਂ ਹੋਈਆਂ ਹਨ, ਫਲਸਰੂਪ ਉਨ੍ਹਾਂ ਦੇ ਨਿਰਣੇ ਨਿਰਾਧਾਰ ਸਿੱਧ ਹੋਏ ਹਨ। ਇਸ ਘਾਟ ਤੋਂ ਪ੍ਰਭਾਵਿਤ ਹੋ ਕੇ ਡਾ: ਧਰਮ ਪਾਲ ਆਸ਼ਟਾ ਨੇ ਇਨ੍ਹਾਂ ਕਵੀਆਂ ਦੇ ਮਥੇ ਦੋਸ਼ ਮੜ੍ਹਿਆ ਹੈ ਕਿ ਉਨ੍ਹਾਂ ਨੇ ਛੰਦਾਂ ਦੀ ਪਰਿਭਾਸ਼ਾ ਦਾ ਉਲੰਘਨ ਕੀਤਾ ਹੈ,[1] ਪਰ ਅਸਲੀਅਤ ਇਸ ਤੋਂ ਬਿਲਕੁਲ ਭਿੰਨ ਹੈ।

92. ਆਲੋਚਨਾਧੀਨ ਕ੍ਰਿਤੀਆਂ ਦੇ ਕਵੀਆਂ ਨੇ ਪਰੰਪਰਾ ਕੇ ਵਿਰੁਧ ਸਵੈਯਾ ਆਦਿ ਲਲਿਤ ਛੰਦਾਂ ਨੂੰ ਯੁੱਧ ਵਰਣਨ ਲਈ ਵਰਤਿਆ ਹੈ, ਪਰ ਫਿਰ ਵੀ ਰਸ ਨਿਸ਼ਪਤੀ ਵਿਚ ਕਿਤੇ ਕੋਈ ਰੋਕ ਨਹੀਂ ਪਈ, ਜਿਵੇਂ—

1. ਦੀ ਪੋਇਟ੍ਰੀ ਆਫ ਦੀ ਦਸਮ ਗ੍ਰੰਥ, ਪੰ : 276

ਸਵੈਯਾ

ਨ੍ਰਿਪ ਆਵਤ ਕਾਟਿ ਦਈ ਬਰਛੀ ਸਰ ਤੀਛਨ ਸੋ ਅਰ ਕੇ ਉਰ ਮਾਰਯੋ ।
ਸੋ ਸਰ ਸੋ ਕਬਿ ਸਯਾਮ ਕਹੇ ਤਿਹ ਬਾਹਨ ਕਉ ਪ੍ਰਭੁਅੰਗ ਪ੍ਰਹਾਰਯੋ ।
ਏਕ ਗਨੇਸ ਲਿਲਾਟ ਬਿਖੈ ਸਰ ਲਾਗ ਰਹਿਓ ਤਿਰਛੋ ਛਬਿ ਧਾਰਯੋ ।
ਮਾਨ ਬਢਯੋ ਗਜ ਆਨਨ ਦੀਹ ਮਨੋ ਸਰ ਅੰਕੁਸ ਸਾਥ ਉਤਾਰਯੋ ॥1512॥
(ਦਸਮ ਗ੍ਰੰਥ, ਪੰ : 449)

ਵਾਸਤਵ ਵਿਚ, ਇਨ੍ਹਾਂ ਕਵੀਆਂ ਨੇ ਇਸ ਕੋਮਲ ਸ਼ੈਲੀ ਵਿਚ ਯੁੱਧ ਵਰਣਨ ਕਰਕੇ ਯੁੱਧ ਦੀ ਭਿਆਨਕਤਾ ਨੂੰ ਸਮਾਪਤ ਕੀਤਾ ਹੈ ਅਤੇ ਯੁੱਧ ਨੂੰ ਸੁੰਦਰੀ ਤੁਲ ਚਿਤਰਿਤ ਕਰ ਕੇ ਉਸ ਪ੍ਰਤਿ ਖਿਚ ਉਤਪੰਨ ਕੀਤੀ ਹੈ । 'ਪਾਰਸਨਾਥ' ਅਵਤਾਰ ਪ੍ਰਸੰਗ ਵਿਚ ਯੁੱਧ ਦਾ ਵਰਣਨ ਗੀਤੀ ਸ਼ੈਲੀ ਵਿਚ ਕਰਕੇ ਇਸ ਪ੍ਰਵਿਰਤੀ ਨੂੰ ਹੋਰ ਵੀ ਵਿਸਤ੍ਰਿਤ ਕੀਤਾ ਹੈ । ਅਜਿਹੇ ਨਵੀਨ ਪ੍ਰਯੋਗਾਂ ਦੁਆਰਾ ਯੁੱਧ ਭੂਮੀ ਨੂੰ ਰਾਗ-ਰੰਗ-ਸਥਲੀ ਵਿਚ ਬਦਲ ਦਿੱਤਾ ਗਿਆ ਹੈ ।

ਸੰਖੇਪ ਵਿਚ, ਇਹ ਕਵੀ ਛੰਦਾਂ ਦੇ ਬਾਹਰਲੇ ਰੂਪ ਤੋਂ ਹੀ ਵਾਕਫ ਨਹੀਂ, ਸਗੋਂ ਉਨ੍ਹਾਂ ਦੀਆਂ ਅੰਦਰਲੀਆਂ ਸੂਖਮ ਪ੍ਰਵਿਰਤੀਆਂ ਤੋਂ ਵੀ ਜਾਣੂ ਹਨ । ਇਹ ਕਹਿਣਾ ਅਨੁਚਿਤ ਨਾ ਹੋਵੇਗਾ ਕਿ ਕੁਝ ਇਕ ਦੋਸ਼ਾਂ ਨੂੰ ਛੱਡ ਕੇ ਇਨ੍ਹਾਂ ਕ੍ਰਿਤੀਆਂ ਦੀ ਛੰਦ-ਯੋਜਨਾ ਪ੍ਰਸ਼ੰਸਾ ਯੋਗ ਹੈ ਅਤੇ ਪੁਰਾਣ ਸਾਹਿਤ ਤੋਂ ਸੁਤੰਤਰ ਅਤੇ ਮੌਲਿਕ ਪ੍ਰਵਿਰਤੀਆਂ ਵਾਲੀ ਹੈ ।

### ਭਾਸ਼ਾ

93. ਪੁਰਾਣ : ਪੁਰਾਣਾਂ ਦੀ ਭਾਸ਼ਾ ਸਰਲ ਅਤੇ ਸਾਧਾਰਣ ਸੰਸਕ੍ਰਿਤ ਹੈ ਅਤੇ ਪ੍ਰਵਾਹ ਯੁਕਤ ਵੀ ਹੈ । ਸੁਭਾਸ਼ਿਤਾਂ ਅਤੇ ਸੂਕਤੀਆਂ ਦੀ ਭਰਮਾਰ ਕਰਕੇ ਮੁਹਾਵਰੇ ਅਕਸਰ ਲੁਪਤ ਹੋ ਗਏ ਹਨ। ਭਾਸ਼ਾ ਵਿਚ ਸੋਹਜ ਅਤੇ ਸੁੰਦਰਤਾ ਦੀ ਘਾਟ ਹੈ, ਪਰ ਤਿੰਨੇ ਗੁਣ (ਪ੍ਰਸਾਦ, ਮਾਧੁਰਯ ਅਤੇ ਓਜ) ਯਥਾ ਸਥਾਨ ਮਿਲਦੇ ਹਨ, ਫਿਰ ਵੀ ਪ੍ਰਸਾਦ ਅਤੇ ਮਾਧੁਰਯ ਦੀ ਹੀ ਪ੍ਰਧਾਨਤਾ ਹੈ ।[2]

94. ਦਸਮਗ੍ਰੰਥ : ਵਿਚਾਰਾਧੀਨ ਕ੍ਰਿਤੀਆਂ ਦੀ ਭਾਸ਼ਾ ਪੰਜਾਬੀ ਮਿਲੀ ਬ੍ਰਜ ਹੈ । ਅਸਲ ਵਿਚ, ਸ਼ੈਲੀ ਦੀ ਸੁੰਦਰਤਾ ਅਤੇ ਮਹੱਤਾ ਭਾਸ਼ਾ ਦੀ ਅਮੀਰੀ ਤੇ ਆਧਾਰਿਤ ਹੈ । ਜਿਸ ਕਵੀ ਦਾ ਸ਼ਬਦ-ਕੋਸ਼ ਜਿਤਨਾ ਅਧਿਕ ਵਿਸ਼ਾਲ ਹੋਵੇਗਾ, ਉਸ ਦੀ ਭਾਸ਼ਾ ਉਤਨੀ ਹੀ ਸ਼ਕਤੀ-ਸ਼ਾਲੀ ਅਤੇ ਅਮੀਰ ਹੋਵੇਗੀ । ਮਹਾਨ ਕਵੀ ਕਿਸੇ ਖ਼ਾਸ ਭਾਸ਼ਾ ਦੀ ਸ਼ਬਦਾਵਲੀ ਦੀ ਹਦਬੰਦੀ ਵਿਚ ਬੰਨ੍ਹੇ ਨਹੀਂ ਰਹਿੰਦੇ। ਉਨ੍ਹਾਂ ਦਾ ਮੁਖ ਕੰਮ ਆਪਣੇ ਭਾਵਾਂ ਦੀ ਅਭਿਵਿਕਤੀ ਕਰਨਾ ਹੈ ਅਤੇ ਇਸ ਲਈ ਉਹ ਭਾਵਾਂ ਦੇ ਅਨੁਕੂਲ ਸ਼ਬਦਾਂ ਦੀ ਵਰਤੋਂ ਕਰਦੇ ਹਨ, ਕਦੇ ਉਹ ਦੇਸੀ ਸ਼ਬਦਾਂ ਨੂੰ ਅਪਨਾਉਂਦੇ ਹਨ, ਤਾਂ ਕਦੇ ਵਿਦੇਸੀ ਸ਼ਬਦਾਂ ਦਾ ਸਵਾਗਤ ਕਰਦੇ ਹਨ ।

---

1. ਪੌਰਾਣਿਕਤਾ ਕਾ ਹਿੰਦੀ ਸਾਹਿੱਤ ਮੇਂ ਪ੍ਰਭਾਵ (ਇੰਦ੍ਰਾਵਤੀ), ਪੰ : 86

ਕਦੇ ਉਹ ਪ੍ਰਾਚੀਨ ਮ੍ਰਿਤ ਸ਼ਬਦਾਂ ਨੂੰ ਜੀਵਨ ਪ੍ਰਦਾਨ ਕਰਦੇ ਹਨ, ਤਾਂ ਕਦੇ ਨਵੀਨ ਸ਼ਬਦ ਘੜਦੇ ਹਨ । ਇਨ੍ਹਾਂ ਕਵੀਆਂ ਨੇ ਵੀ ਦੇਸੀ-ਵਿਦੇਸੀ, ਸਾਹਿਤਕ-ਅਸਾਹਿਤਕ, ਸ਼ਿਸ਼ਟ-ਅਸ਼ਿਸ਼ਟ, ਤਤਸਮ-ਤਦਭਵ ਆਦਿ ਸ਼ਬਦਾਂ ਦੀ ਉਦਾਰਤਾ ਪੂਰਵਕ ਵਰਤੋਂ ਕਰ ਕੇ ਆਪਣੀ ਭਾਸ਼ਾ ਦੀ ਵਿਅੰਜਨਾ ਅਤੇ ਅਰਥ-ਗੌਰਵ ਨੂੰ ਵਧਾਇਆ ਹੈ । ਸ਼ਬਦਾਂ ਨੂੰ ਇੱਛਾ ਅਨੁਸਾਰ ਕਿਤੇ ਕਿਤੇ ਸੰਯੁਕਤ ਅਤੇ ਅਸੰਯੁਕਤ ਬਣਾਇਆ ਹੈ, ਮੋੜਿਆ ਤੋੜਿਆ ਵੀ ਹੈ । ਸੰਖੇਪ ਵਿਚ, ਇਨ੍ਹਾਂ ਕ੍ਰਿਤੀਆਂ ਵਿਚ ਸੰਸਕ੍ਰਿਤ, ਅਪਭ੍ਰੰਸ਼, ਰਾਜਸਥਾਨੀ, ਪੰਜਾਬੀ, ਅਵਧੀ, ਫਾਰਸੀ, ਅਰਬੀ ਆਦਿ ਕਈਆਂ ਭਾਸ਼ਾਵਾਂ ਦਾ ਮਿਲਿਆ ਜੁਲਿਆ ਰੂਪ ਮਿਲਦਾ ਹੈ । ਪ੍ਰਧਾਨਤਾ ਪੰਜਾਬੀ ਪ੍ਰਭਾਵਿਤ ਬ੍ਰਜ ਦੀ ਹੈ । ਇਥੇ ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਦੇ ਸਰੂਪ ਅਤੇ ਸੌਹਜ ਤੇ ਵਿਚਾਰ ਕਰਨਾ ਆਵਸ਼ਕ ਹੋਵੇਗਾ ।

**ਸਰੂਪ (ਸ਼ਬਦ ਕੋਸ਼)**

95. ਤਤਸਮ ਸ਼ਬਦ : ਇਨ੍ਹਾਂ ਕ੍ਰਿਤੀਆਂ ਦਾ ਆਧਾਰ ਪੌਰਾਣਿਕ ਸਾਹਿਤ ਹੈ । ਇਸ ਲਈ ਇਨ੍ਹਾਂ ਦੀ ਭਾਸ਼ਾ ਵਿਚ ਮੂਲਾਧਾਰ ਕ੍ਰਿਤੀਆਂ ਦੀ ਸੰਸਕ੍ਰਿਤ ਭਾਸ਼ਾ ਦਾ ਪ੍ਰਭਾਵ ਲਾਜ਼ਮੀ ਹੈ । ਲਗਭਗ ਸਾਰੇ ਨਾਂ, ਥਾਂ ਪੌਰਾਣਿਕ ਹੋਣ ਕਰਕੇ ਤਤਸਮ ਰੂਪ ਵਿਚ ਹੀ ਵਰਤੇ ਗਏ ਹਨ । ਇਸ ਸੰਬੰਧ ਵਿਚ ਪਿਛੇ ਅਨੇਕਾਂ ਉਦਾਹਰਨ ਦਿੱਤੇ ਜਾ ਚੁਕੇ ਹਨ । ਇਥੇ ਉਨ੍ਹਾਂ ਦੀ ਪੁਨਰ-ਆਵ੍ਰਿਤੀ ਦੀ ਲੋੜ ਨਹੀਂ । ਵਾਸਤਵ ਵਿਚ, ਇਨ੍ਹਾਂ ਕ੍ਰਿਤੀਆਂ ਤੇ ਸੰਸਕ੍ਰਿਤ ਭਾਸ਼ਾ ਦਾ ਇਤਨਾ ਅਧਿਕ ਪ੍ਰਭਾਵ ਹੈ ਕਿ ਅਕਸਰ ਛੰਦਾਂ ਦੀ ਭਾਸ਼ਾ ਸੰਸਕ੍ਰਿਤ ਮਈ ਹੀ ਲਗਦੀ ਹੈ, ਜਿਵੇਂ:—

(ੳ) ਕ੍ਰੀਅਤੰ ਪਾਪਣੋ ਕਰਮੰ ਨ ਅਧਰਮੰ ਭਰਮਣ ਤ੍ਰਸਤਾਇ ।
ਕੁਕਰਮ ਕ੍ਰਰਮਾ ਕ੍ਰਿਤੰ ਨ ਦੇਵਲੋਕੇਣ ਪ੍ਰਾਪਤਹਿ ॥64॥
ਸਜਜੇ ਕੁਤਿਸਿਤੰ ਕਰਮੰ ਭਜਿਤੰ ਤਜ ਤਨੰ ਲਜਾ ।
ਕੁਵਿਰਤੰ ਨਿਤਪ੍ਰਤ ਕ੍ਰਿਤਣੇ ਧਰਮ ਕਰਮੇਣ ਤਿਆਗਤੰ ॥67॥

(ਦਸਮ ਗ੍ਰੰਥ, ਪੰਨਾ 575)

(ਅ) ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ ॥
ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥2॥

(ਦਸਮ ਗ੍ਰੰਥ, ਪੰਨਾ 39)

ਇਨ੍ਹਾਂ ਪੰਕਤੀਆਂ ਦੀ ਭਾਸ਼ਾ ਭਾਵੇਂ ਸੰਸਕ੍ਰਿਤ ਵਿਆਕਰਣ ਦੀ ਪਾਲਨਾ ਨਾ ਕਰੇ, ਪਰ ਇਨ੍ਹਾਂ ਦੇ ਸਰੂਪ ਦੀ ਸੰਸਕ੍ਰਿਤ-ਮਇਤਾ ਸਪੱਸ਼ਟ ਹੈ । ਅਜਿਹੇ ਸਥਲਾਂ ਉੱਤੇ 'ਕਲਿਸ਼ਟਤਾ ਦੋਸ਼, ਵੀ ਵਿਦਮਾਨ ਹੈ । ਇਸ ਤੋਂ ਛੁਟ, ਇਨ੍ਹਾਂ ਕਵੀਆਂ ਨੇ ਸੰਸਕ੍ਰਿਤ ਸ਼ਬਦਾਵਲੀ ਦਾ ਅਧਿਕਤਰ ਪ੍ਰਯੋਗ ਸਤੋਤ੍ਰਾਂ ਅਤੇ ਅਪ੍ਰਸਤੁਤ ਯੋਜਨਾ ਵਿਚ ਕੀਤਾ ਹੈ ।

ਸਤੋਤ੍ਰਾਂ ਵਿਚ : ਸਤੋਤ੍ਰਾਂ ਵਿਚ ਸੰਸਕ੍ਰਿਤ ਤਤਸਮ ਸ਼ਬਦਾਵਲੀ ਦੀ ਸਭ ਤੋਂ ਵਧੀਕ ਵਰਤੋਂ ਹੋਈ ਹੈ। ਸਤੋਤ੍ਰਾਂ ਦੇ ਨਿਰੰਤਰ ਪ੍ਰਵਾਹ ਕਰਕੇ ਇਨ੍ਹਾਂ ਕਵੀਆਂ ਨੂੰ ਸ਼ਬਦਾਂ ਦੇ ਰੂਪਾਂ ਵਿਚ ਤਬਦੀਲੀ ਲਿਆਉਣ ਦਾ ਅਵਸਰ ਬਹੁਤ ਘਟ ਮਿਲਿਆ ਹੈ। ਉਦਾਹਰਨ ਵਜੋਂ—

(ੳ) ਨਮੋ ਪਰਮ ਰੂਪਾ ਨਮੋ ਕ੍ਰੂਰ ਕਰਮਾ।
ਨਮੋ ਰਾਜਸਾ ਸਾਤਕਾ ਪਰਮ ਬਰਮਾ।'225॥

(ਦਸਮ ਗ੍ਰੰਥ, ਪੰ : 125)

(ਅ) ਜੰਯਤੀ ਤੁਹੀ ਮੰਗਲਾ ਰੂਪ ਕਾਲੀ।
ਕਪਾਲਨਿ ਤੁਹੀ ਹੈ ਤੁਹੀ ਭਦ੍ਰਕਾਲੀ।
ਦੁਗਾ ਤੂੰ ਛਿਮਾ ਤੂੰ ਸਿਵਾ ਰੂਪ ਤੋਰੇ।
ਤੁ ਧਾਤ੍ਰੀ ਸ੍ਵਾਹਾ ਨਮਸਕਾਰ ਮੋਰੇ ॥12॥ (ਦਸਮ ਗ੍ਰੰਥ, ਪੰਨਾ 810)

ਇਨ੍ਹਾਂ ਪੰਕਤੀਆਂ ਵਿਚ ਕਵੀ ਨੇ 'ਕਸ਼ਮਾ' (क्षमा) ਨੂੰ 'ਛਿਮਾ, 'ਸ਼ਿਵਾ' (शिवा) ਨੂੰ 'ਸਿਵਾ' ਆਦਿ ਕਰ ਦਿੱਤਾ ਹੈ, ਜਿਸ ਨਾਲ ਤਤਸਮ ਪ੍ਰਧਾਨ ਸ਼ਬਦਾਂ ਵਾਲੇ ਸਤੋਤ੍ਰਾਂ ਵਿਚ ਵੀ ਪੰਜਾਬੀ ਅਤੇ ਬ੍ਰਜਭਾਸ਼ੀ-ਪਨ ਆ ਗਿਆ ਹੈ।

ਅਪ੍ਰਸਤੁਤ ਯੋਜਨਾ ਵਿਚ : ਤਤਸਮ ਸ਼ਬਦਾਵਲੀ ਦਾ ਇਕ ਰੂਪ ਅਪ੍ਰਸਤੁਤ ਯੋਜਨਾ ਵਿਚ ਵੀ ਮਿਲਦਾ ਹੈ। ਆਪਣੇ ਨਾਇਕਾਂ ਜਾਂ ਨਾਇਕਾਵਾਂ ਦੇ ਰੂਪ-ਚਿਤ੍ਰਣ ਵਿਚ ਇਨ੍ਹਾਂ ਕਵੀਆਂ ਨੇ ਜਿਥੇ ਪਰੰਪਰਾਗਤ ਉਪਮਾਨਾਂ ਦੀ ਵਰਤੋਂ ਕੀਤੀ ਹੈ, ਉਥੇ ਉਨ੍ਹਾਂ ਦੀ ਸ਼ਬਦ-ਯੋਜਨਾ ਸੰਸਕ੍ਰਿਤਮਈ ਹੋ ਗਈ ਹੈ। ਸਤੋਤ੍ਰਾਂ ਵਿਚ ਤਤਸਮਤਾ ਦਾ ਉਭਰਿਆ ਹੋਇਆ ਰੂਪ ਸਪੱਸ਼ਟ ਦਿਸ ਪੈਂਦਾ ਹੈ, ਪਰ ਸਾਹਿਤਕ ਪਦਾਂ ਵਿਚ ਤਤਸਮ ਸ਼ਬਦਾਵਲੀ ਦੀ ਅਧਿਕਤਾ ਹੁੰਦੇ ਹੋਇਆਂ ਵੀ ਪੰਜਾਬੀ ਪ੍ਰਭਾਵਿਤ ਬ੍ਰਜ ਭਾਸ਼ਾ ਸੰਸਕ੍ਰਿਤ ਤਤਸਮਤਾ ਉਤੇ ਪ੍ਰਬਲ ਪ੍ਰਤੀਤ ਹੁੰਦੀ ਹੈ, ਜਿਵੇਂ—

ਕਮਲ ਸੋ ਆਨਨ ਕੁਰੰਗ ਤਾਕੇ ਬਾਕੇ ਨੈਨ
ਕਟ ਸਮ ਕੇਹਰਿ ਮ੍ਰਿਨਾਲ ਬਾਹੈ ਐਨ ਹੈ।
ਕੋਕਲ ਸੋ ਕੰਠ ਕੀਰ ਨਾਸਕਾ ਧਨੁਖ ਭਉ ਹੈ
ਬਾਨੀ ਸੁਰ ਸਰ ਜਾਹਿ ਲਾਗੈ ਨਹਿ ਚੈਨ ਹੈ ॥190॥

(ਦਸਮ ਗ੍ਰੰਥ, ਪੰਨਾ 276)

ਇਥੇ ਸਾਰੇ ਸ਼ਬਦ—ਕਮਲ, ਆਨਨ, ਕੁਰੰਗ, ਨੈਨ (ਨਯਨ), ਕਟ (ਕਟਿ), ਮ੍ਰਿਨਾਲ (ਮ੍ਰਿਣਾਲ), ਕੋਕਲ (ਕੋਕਿਲ), ਕੰਠ, ਕੀਰ, ਧਨੁਖ (ਧਨੁਸ਼), ਨਾਸਕਾ (ਨਾਸਿਕਾ) ਤਤਸਮ ਹਨ, ਪਰ ਰਚਨਾ ਸੌਹਜ ਦੇ ਫਲਸਰੂਪ ਇਨ੍ਹਾਂ ਦੀ ਤਤਸਮਤਾ ਲੁਪਤ ਜਿਹੀ ਪ੍ਰਤੀਤ ਹੁੰਦੀ ਹੈ। ਇਕ ਹੋਰ ਉਦਾਹਰਨ ਵੇਖੋ—

ਭਵ ਭਾਰ ਅਪਾਰ ਨਿਵਾਰਨ ਕੋ
ਧਰਨੀ ਮਨੋ ਬ੍ਰਹਮ ਕੇ ਲੋਕ ਚਲੀ ।।108।। (ਦਸਮ ਗ੍ਰੰਥ, ਪੰਨਾ 84)

ਇਥੇ ਉਤਪ੍ਰੇਕਸ਼ਾ ਅਲੰਕਾਰ ਹੈ ਅਤੇ ਉਪਮਾਨ ਪੁਰਾਣ ਕਾਵਿ-ਪਰੰਪਰਾ ਦਾ ਹੈ। ਇਸ ਲਈ ਅਧਿਕਾਂਸ਼ ਸ਼ਬਦ ਭਵ, ਭਾਰ, ਅਪਾਰੁ, ਨਿਵਾਰਣ, ਬ੍ਰਹਮ,ਲੋਕ—ਤਤਸਮ ਪ੍ਰਯੁਕਤ ਹੋਏ ਹਨ, ਪਰ ਇਹ ਸਾਰੇ ਪੰਜਾਬੀ ਪ੍ਰਧਾਨ ਬ੍ਰਜ ਭਾਸ਼ਾ ਦੀ ਪ੍ਰਕ੍ਰਿਤੀ ਅਨੁਕੂਲ ਹਨ ਅਤੇ ਵਰਣ-ਸੁਮੇਲ ਤੇ ਅਨੁਪ੍ਰਾਸ ਕਰਕੇ ਸੰਸਕ੍ਰਿਤ ਤਤਸਮਤਾ ਦਬ ਜਿਹੀ ਗਈ ਹੈ।

96. ਤਦਭਵ ਸ਼ਬਦ : ਇਨ੍ਹਾਂ ਕ੍ਰਿਤੀਆਂ ਵਿਚ ਤਦਭਵ ਸ਼ਬਦਾਂ ਦੀ ਕਾਫੀ ਮਾਤ੍ਰਾ ਵਿਚ ਵਰਤੋਂ ਹੋਈ ਹੈ। ਅਸਲ ਵਿਚ, ਆਲੋਚਨਾਧੀਨ ਕ੍ਰਿਤੀਆਂ ਸਾਧਾਰਣ ਜਨਤਾ ਲਈ ਲਿਖੀਆਂ ਗਈਆਂ ਸਨ, ਇਸ ਲਈ ਇਨ੍ਹਾਂ ਵਿਚ ਵਿਵਹਾਰਿਕ ਅਤੇ ਲੌਕਿਕ ਸ਼ਬਦਾਵਲੀ ਨੂੰ ਉਦਾਰਤਾ ਪੂਰਵਕ ਅਪਨਾਇਆ ਗਿਆ ਹੈ ਅਤੇ ਸੰਸਕ੍ਰਿਤ ਸ਼ਬਦਾਂ ਦੇ ਕਰਣ-ਪ੍ਰਿਯ (ਕੰਨਾਂ ਨੂੰ ਚੰਗੇ ਲਗਣ ਵਾਲੇ) ਰੂਪਾਂ ਦੀ ਹੀ ਵਰਤੋਂ ਅਧਿਕ ਹੋਈ ਹੈ। ਜਿਥੇ ਵੀ ਲੋੜ ਪਈ ਹੈ ਉਥੇ ਸੰਸਕ੍ਰਿਤ ਦੇ ਤਤਸਮ ਸ਼ਬਦਾਂ ਦੀ ਥਾਂ ਤੇ ਉਨ੍ਹਾਂ ਦੇ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਰੂਪਾਂ ਨੂੰ ਪੇਸ਼ ਕੀਤਾ ਗਿਆ ਹੈ। ਅਜਿਹੇ ਕੁਝ ਕੁ ਸ਼ਬਦ ਹੇਠਾਂ ਦਿੱਤੇ ਜਾਂਦੇ ਹਨ—

ਕਲੂਖ (कालुष्य)—ਪੰਨਾ 49/32 ਛੰਦ, ਬਖ (वक्ष)—52/42, ਜਾਤਨ (यातना)—56/21, ਬਿਥਾਰੋ (विस्तार)—57/42, ਭੀਤਰ (अभ्यन्तर)—59/58, ਸੀਖ (शिक्षा)—92/177, ਪੁਹਪ (पुष्प)—110/156, ਬਰਖਾ (वर्षा)—110/156, ਸਿਖ (शिष्य)—56/24, ਭਈਰਵ (भैरव)—113/199, ਅਮੀ (अमृत)—160/2, ਬਿਸਨ (विष्णु)—164/14, ਬਿਸਾਲ (विशाल)—166/33, ਬਿਧੁੰਸ (विध्वंस)—177/17, ਪ੍ਰਿਥਮੀ (पृथ्वी)—255/9, ਥਾ (स्थान)—269/133, ਤਿਰੀਆ (स्त्री)—271/153, ਫੁਨਿ (पुनः)—278/198, ਸਇਆ (स्वामिन्)—300/358, ਬਿਦਰੁ (विदुर)—390/1012, ਹੀ (हृदय)—427/1304, ਜਮਨ (यवन)—ਪੰਨਾ 496, ਪੁਰਖਤ (पुरुषत्व) 500/1941, ਚੜੂਰ (चाणूर)—503/1961, ਆਕਰਖ (आकर्ष)—578/106, ਕੁਰਖੇਤ (कुरुक्षेत्र)—562/2426, ਪਬਜ (पर्वत)—607/544, ਕਊਮਾਰੀ (कुमारी)—673/51, ਪੁਹਮੀ (भूमि)—639/67, ਬਿਹਚਰੇ (विचरण)—67/26, ਬਿਗਸੀ (विकास)—160/3, ਬਿਹਾਨੀ (व्यतीत)—273/166, ਅਥਿਓ (अस्त)—660/368, ਪਾਹਨ (पाषाण)—55/13, ਮੀਚ (मृत्यु)—66/13 ਛਿਪ੍ਰ (शीघ्र)—112/176, ਨ੍ਰਿਚਛ (निश्चक्षु)—190/22, ਨਚਿੰਤ (निश्चिंत)—191/39, ਬਾਵਨ (वामन)—ਪੰਨਾ 167, ਬੈਰਾਹ (वाराह)—ਪੰਨਾ 163, ਤਿਛ (तीक्ष्ण)—194/68, ਉਛਾਹਾ (उत्साह)—200/158, ਸੁਜੰ (स्वयं)—189/19, ਜਿਸਨ (जिष्णु)—191/37, ਆਦਿ।

97. ਪੰਜਾਬੀ ਭਾਸ਼ਾ ਦਾ ਪ੍ਰਭਾਵ : ਇਨ੍ਹਾਂ ਕ੍ਰਿਤੀਆਂ ਦੀ ਰਚਨਾ ਪੰਜਾਬ ਵਿਚ ਹੋਣ ਕਰਕੇ ਇਨ੍ਹਾਂ ਤੇ ਪੰਜਾਬੀ ਭਾਸ਼ਾ ਦਾ ਪ੍ਰਭਾਵ ਕਿਸੇ ਨਾ ਕਿਸੇ ਰੂਪ ਵਿਚ ਪੈਣਾ ਸੁਭਾਵਿਕ ਸੀ। ਦੂਜੇ, ਦਸਮ ਗੁਰੂ ਦੇ ਦਰਬਾਰ ਵਿਚ ਆਉਣ ਵਾਲੀ ਸਾਧਾਰਣ ਜਨਤਾ ਨੂੰ ਚੰਗੀ ਤਰ੍ਹਾਂ ਦੀ ਅਨੁਭੂਤੀ ਕਰਾਉਣ ਲਈ ਕਿਤੇ ਕਿਤੇ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ, ਵਿਆਕਰਣ ਆਦਿ ਨੂੰ ਗ੍ਰਹਿਣ ਕਰਨਾ ਨੈਸਰਗਿਕ ਸੀ। ਤੀਜੇ, ਪ੍ਰਸੰਗ ਅਨੁਸਾਰ ਉਚਿਤ ਸ਼ਬਦਾਵਲੀ ਦੀ ਦ੍ਰਿਸ਼ਟੀ ਤੋਂ ਅਤੇ ਛੰਦਾਂ ਦੇ ਤੁਕਾਂਤ ਨੂੰ ਪੰਜਾਬੀ ਉੱਚਾਰਨ ਅਨੁਕੂਲ ਰਖਣ ਲਈ ਵੀ ਇਨ੍ਹਾਂ ਕਵੀਆਂ ਨੂੰ ਅਜਿਹਾ ਕਰਨਾ ਪਿਆ। ਇਸ ਪ੍ਰਭਾਵ ਦਾ ਅਧਿਐਨ ਇੰਜ ਕੀਤਾ ਜਾ ਸਕਦਾ ਹੈ—

ਸ਼ਬਦਾਵਲੀ : ਕੁਤਕਾ ਪੰਨਾ 60/ਛੰਦ 7, ਤ੍ਰਿਖੀ—60/8, ਨਾਵਨ (ਨ੍ਹਾਉਣ)—76/21, ਬਾਢੀ—64/191, ਹਾਣੀ—178/33, ਚੰਗੀ—266/114, ਕਿਰਸਾਨ—280/218, ਸੁਹਾਗਾ—280/218, ਹਉਲ—284/242, ਅਸਾਡਾ—300/362, ਜਣੀ ਕਣੀ—313/462, ਲੁਕਾਈ—362/816, ਭਰਬੂ—366/850, ਦਾਜ—633/92, ਝਬ—1361/30, ਡਰਾਕੁਲ—1380/320 ਆਦਿ।

ਕ੍ਰਿਆ : ਪੰਜਾਬੀ ਕ੍ਰਿਆਵਾਂ ਦੇ ਸਰੂਪ ਵੀ ਕਈਆਂ ਥਾਂਵਾਂ ਤੇ ਮਿਲਦੇ ਹਨ। ਜਿਵੇਂ—ਢਹਿ ਢਹਿ ਪਰੇ—106/82, ਖਲੇ—292/305, ਫਬੈ—322/524, ਝੁਖੀ—337/636, ਖਹਤ—212/310, ਉਪਜਿਯਾ—47/8, ਕਢ੍ਯੋ—160/3, ਡਿਗੈ—161/17, ਆਖੀ—271/147, ਸਟੇ—303/379, ਅਣੇ—303/383, ਲਭੈ—305/392, ਉਡੀ—161/17 ਆਦਿ।

ਵਾਕ : ਵਲੇ ਵਲ ਸਾਈ ਜੀਵੀ ਜੁਗਾਂ ਤਾਈ
ਤੈਂਡੇ ਘੋਲੀ ਜਾਈ ਅਲਾਵਤਿ ਐਸੇ ॥ (236/607)

ਇਥੇ ਅੰਤਜ ਅਨੁਪ੍ਰਾਸ ਦੀ ਛਟਾ ਵੀ ਦੇਖਣ ਯੋਗ ਹੈ।

ਪੂਰਾ ਛੰਦ : ਰਾਮਾਵਤਾਰ (ਛੰਦ 467-470) ਅਤੇ 'ਕਲਕੀ ਅਵਤਾਰ' (ਛੰਦ 179-81) ਆਦਿ ਪ੍ਰਸੰਗਾਂ ਵਿਚ ਕਈ ਪੂਰੇ ਦੇ ਪੂਰੇ ਛੰਦ ਪੰਜਾਬੀ ਭਾਸ਼ਾ ਦੇ ਮਿਲਦੇ ਹਨ। 'ਚਰਿਤ੍ਰੋਪਾਖਿਆਨ' ਦੇ ਪ੍ਰਸੰਗਾਂ ਵਿਚ ਵੀ, ਜਿਵੇਂ ਚਰਿਤ੍ਰਾਂਕ 12 (ਕ੍ਰਿਸ਼ਨ-ਰਾਧਾ) ਆਦਿ, ਪੰਜਾਬੀ ਦੇ ਪੂਰੇ ਛੰਦ ਮਿਲ ਜਾਂਦੇ ਹਨ, ਇਕ ਵੰਨਗੀ ਵੇਖੋ—

ਸਿਸਤਾ ਬਿਭੂਤ ਅਤੇ ਮੇਖੁਲੀ ਨਿਮੇਖ ਸੰਦੀ
ਅੰਜਨ ਦੀ ਸੇਲੀ ਦਾ ਸੁਭਾਵ ਸੁਭ ਭਾਖਣਾ।
ਭਗਵਾ ਸੁ ਭੇਸ ਸਾਡੇ ਨੈਣਾਂ ਦੀ ਲਲਾਈ
ਸਈਯੋ ਯਾਰਾਂ ਦਾ ਧਜਾਨੁ ਏਹੋ ਕੰਦ ਮੂਲ ਚਾਖਣਾ।
ਰੋਦਨ ਦਾ ਮਜਨੁ ਸੁਪਤ੍ਰੀ ਪਤ੍ਰ ਗੀਤ ਗੀਤਾ
ਦੇਖਣ ਦੀ ਭਿਛਜਾ ਧਜਾਨ ਧੂਆ ਬਾਲ ਰਾਖਣਾ।

ਆਲੀ ਐਨਾ ਗੋਪੀਆਂ ਦੀਆਂ ਅਖੀਆਂ ਦਾ
ਜੋਗੁ ਸਾਰਾ ਨੰਦ ਦੇ ਕੁਮਾਰ ਨੂੰ ਜਰੂਰ ਜਾਇ ਆਖਣਾ ॥ 6 ॥

ਪੂਰੀ ਰਚਨਾ : 'ਵਾਰ ਦੁਰਗਾ ਕੀ' ਪੂਰੀ ਦੀ ਪੂਰੀ ਪੰਜਾਬੀ ਰਚਨਾ ਹੈ। ਕਿਤੇ-ਕਿਤੇ ਸੰਸਕ੍ਰਿਤ, ਫਾਰਸੀ ਦਾ ਕੁਝ ਪ੍ਰਭਾਵ ਹੈ, ਪਰ ਸੰਪੂਰਣ ਦਸਮ ਗ੍ਰੰਥ ਵਿਚ ਇਹੀ ਨਿਰੋਲ ਪੰਜਾਬੀ ਦੀ ਅਤਿ ਉੱਤਮ ਰਚਨਾ ਹੈ।

98. ਵਿਦੇਸੀ ਭਾਸ਼ਾਵਾਂ ਦਾ ਪ੍ਰਭਾਵ : ਇਨ੍ਹਾਂ ਕ੍ਰਿਤੀਆਂ ਦੇ ਰਚਨਾ-ਕਾਲ ਤਕ ਅਨੇਕਾਂ ਫ਼ਾਰਸੀ, ਅਰਬੀ ਅਤੇ ਤੁਰਕੀ ਸ਼ਬਦ ਪੰਜਾਬ ਦੀ ਤਤਕਾਲੀਨ ਸਾਹਿਤਕ ਭਾਸ਼ਾ ਦੀ ਸੰਪਤੀ ਬਣ ਚੁਕੇ ਸਨ। ਫ਼ਾਰਸੀ ਦੇ ਚਿਰ-ਕਾਲ ਤਕ ਰਾਜ ਭਾਸ਼ਾ ਦੇ ਪਦ ਤੇ ਬਿਰਾਜਮਾਨ ਰਹਿਣ ਕਾਰਣ ਇਸ ਦੀ ਬਹੁਤ ਸਾਰੀ ਸ਼ਬਦਾਵਲੀ ਦੇਸੀ ਭਾਸ਼ਾਵਾਂ ਵਿਚ ਰਚ ਮਿਚ ਗਈ ਸੀ। ਅਰਬੀ ਅਤੇ ਤੁਰਕੀ ਦੇ ਵੀ ਅਧਿਕਾਂਸ਼ ਸ਼ਬਦ ਫ਼ਾਰਸੀ ਦੇ ਮਾਧਿਅਮ ਦੁਆਰਾ ਪ੍ਰਾਪਤ ਹੋਏ ਸਨ। ਭਾਸ਼ਾ ਦੀ ਵਿਅੰਜਨਾ ਸ਼ਕਤੀ ਨੂੰ ਵਧਾਉਣ ਲਈ ਇਨ੍ਹਾਂ ਕਵੀਆਂ ਨੇ ਉਕਤ ਵਿਦੇਸੀ ਭਾਸ਼ਾਵਾਂ ਦੇ ਸ਼ਬਦਾਂ ਦੀ ਸੁਤੰਤਰਤਾ ਅਤੇ ਉਦਾਰਤਾ ਨਾਲ ਵਰਤੋਂ ਕੀਤੀ ਹੈ, ਜਿਵੇਂ—ਗਰੀਬ ਨਿਵਾਜ—ਪੰ: 255/8 ਛੰਦ, ਸਿਫਤ—47/3, ਸਲਾਮ—49/35, ਗੁਲਾਬ—60/4, ਗੁਬਾਰ—64/21, ਮੁਕਾਮ—64/22. ਸੁਲਹ—64/23, ਖਾਨਜਾਦਾ—65/1, ਹਕੀਕਤ—76/22, ਮਾਲੂਮ—76/22, ਕਦੀਮ—76/22, ਲਾਇਕ—82/91, ਹਾਇਲ—1369/148, ਸਿਰਤਾਜ—85/125, ਪੁਰਜੇ—87/139, ਕਾਇਰ 95/200. ਸਾਬਤ—177/25, ਖਾਲ—266/114, ਤਸਲੀਮ—266/108, ਸਿਤਾਬ—276/186, ਤਾਬ-ਆਬ—283/239, ਪੁਸਤੀਨ—300/362, ਜਫਾ—302/372, ਸਫਾ—302/372, ਜਰਗਾ—303/381, ਹੀਲਾ—305/395, ਸਾਹਿਬ—310/439, ਗੁਲ—316/483, ਗਿਰਬਾਨ—318/497, ਮਹਤਾਬੀ—318/499, ਮੁਸਾਫਰ—319/508, ਸਿਆਹ—241/657, ਮਾਇਲ - 361/810, ਮਿਸਲ—393/1033, ਮਹਬੂਬ—443/1451, ਤਸਬੀ—580/128, ਦੋਜਕ—584/167, ਖਾਨੇ ਖਵਾਸ—606/528, ਰੇਜਾ—626/173, ਕੈਫ - 1359/7, ਆਕਲ—240/656, ਫਿਰਾਕ—241/659, ਖੂਬੀ—241/661, ਅਦਾਇ—241/657, ਚਮਨ—241/658, ਜਾਲਮ—241/659, ਆਲਮ—241/661, ਰਾਮਲ—241/665, ਕਮਾਲ—241/665, ਸੂਰਤ—241/665 ਆਦਿ।

ਤਦਭਵ ਵਿਦੇਸੀ ਸ਼ਬਦ : ਕਈ ਵਾਰ ਵਿਦੇਸੀ ਸ਼ਬਦਾਂ ਨੂੰ ਤਤਸਮ ਰੂਪ ਵਿਚ ਪਚਾਣਾ ਔਖਾ ਹੁੰਦਾ ਹੈ, ਇਸ ਲਈ ਕਵੀਆਂ ਨੂੰ ਆਪਣੀ ਛੈਣੀ-ਤੇਸੀ ਚਲਾਉਣੀ ਪੈਂਦੀ ਹੈ ਅਤੇ ਉਨ੍ਹਾਂ ਨੂੰ ਕਟ-ਵਢ ਕੇ ਆਪਣੀ ਭਾਸ਼ਾ ਦੀ ਪ੍ਰਕ੍ਰਿਤੀ ਅਨੁਕੂਲ ਬਣਾਉਣਾ ਪੈਂਦਾ ਹੈ।

ਇਨ੍ਹਾਂ ਕਵੀਆਂ ਨੇ ਵੀ ਅਜਿਹੇ ਯਤਨ ਕੀਤੇ ਹਨ, ਜਿਵੇਂ—ਨਿਦਾਨ, ਪਿਲੰਗ, ਭਿਸਤ, ਅਹਦੀਆ, ਅਰਦਾਸ, ਅਸਵਾਰ, ਤੁਨਕਾ, ਖਊ, ਸਰਮਿੰਦਤ, ਰੋਮਾਨ, ਅਤ੍ਰਿਦਾਸ, ਰਖਸਰ, ਚਿਹਰ ਆਦਿ।

ਪੂਰਾ ਵਾਕ ਜਾਂ ਛੰਦ : ਕਿਤੇ-ਕਿਤੇ ਪੂਰੇ ਦੇ ਪੂਰੇ ਵਾਕ ਅਤੇ ਛੰਦ ਵੀ ਵਿਦੇਸ਼ੀ ਭਾਸ਼ਾ ਦੇ ਮਿਲ ਜਾਂਦੇ ਹਨ। ਫ਼ਾਰਸੀ ਭਾਸ਼ਾ ਦੇ ਪੂਰੇ ਛੰਦ ਦਾ ਉਦਾਹਰਨ ਕ੍ਰਿਸ਼ਨਾਵਤਾਰ (ਛੰਦ 1917) ਵਿਚੋਂ ਲਿਆ ਜਾ ਸਕਦਾ ਹੈ ਅਤੇ ਵਾਕ ਦਾ ਇਹ ਹੈ—

ਰਵਾਂ ਕਰਦ ਮਰਕਬ ਯਲੋ ਤੇਜ ਇਮ
ਸਬ ਚੂੰ ਤੁੰਦ ਅਜਦ ਹੋਉਮਿਆ ਜੰਗਾਹੇ ॥ 606 ॥

(ਰਾਮਾਵਤਾਰ)

99. ਸਮ-ਅਰਥਕ ਸ਼ਬਦ : ਸਮਰਥ ਕਵੀ ਇਕ ਹੀ ਨਾਂ ਦੇ ਅਨੇਕ ਸਮ-ਅਰਥਕ ਸ਼ਬਦ ਵਰਤਦੇ ਹਨ। ਇਨ੍ਹਾਂ ਕਵੀਆਂ ਨੇ ਵੀ ਅਜਿਹੇ ਪ੍ਰਯੋਗਾਂ ਪ੍ਰਤਿ ਰੁਚੀ ਰਖੀ ਹੈ, ਜਿਵੇਂ—

(1) ਸਿਵ, ਤ੍ਰਿਨੈਣ, ਈਸ, ਪਿਨਾਕ-ਪਾਣ।
(2) ਗਜ, ਕਰਿ, ਕੁੰਜਰ, ਪੀਲ, ਗੈ, ਬਾਰੁਣ, ਦੁਰਦ।
(3) ਤੀਰ, ਸਰ, ਵਿਸਿਖ, ਬਾਣ।
(4) ਇੰਦ੍ਰ, ਸੁਕ੍ਰ, ਮਘਵਾ, ਸੁਕ-ਰਾਜ, ਦੇਵਰਾਜ, ਬਾਸਵ।
(5) ਬ੍ਰਹਮਾ, ਬਿਸੁ ਕਰਤਾ, ਲੁਕੇਸ, ਚਾਰ ਬਕਤ੍ਰੰ, ਬਿਰੰਚ।

100. ਨਵੀਨ ਸ਼ਬਦ : ਨਵੀਨ ਵਿਚਾਰਾਂ ਅਤੇ ਭਾਵਨਾਵਾਂ ਨੂੰ ਵਿਅਕਤ ਕਰਨ ਲਈ ਜਦ ਕਵੀ ਦੀ ਆਪਣੀ ਭਾਸ਼ਾ ਸਹਾਇਤਾ ਕਰਨ ਤੋਂ ਇਨਕਾਰ ਕਰ ਦਿੰਦੀ ਹੈ ਅਤੇ ਹੋਰ ਕਿਸੇ ਭਾਸ਼ਾ ਦੇ ਸ਼ਬਦਾਂ ਦੀ ਵਰਤੋਂ ਵੀ ਉਚਿਤ ਪ੍ਰਤੀਤ ਨਹੀਂ ਹੁੰਦੀ ਹੈ ਤਾਂ ਕਵੀ ਨੂੰ ਵਿਵਸ਼ ਨਵੇਂ ਸ਼ਬਦਾਂ ਦਾ ਨਿਰਮਾਣ ਕਰਨਾ ਪੈਂਦਾ ਹੈ। ਇਨ੍ਹਾਂ ਕਵੀਆਂ ਨੇ ਵੀ ਕਿਤੇ-ਕਿਤੇ ਅਜਿਹੇ ਯਤਨ ਕੀਤੇ ਹਨ—

(1) ਸੰਗ ਸੀਆ ਅਵਿਲੋਕ ਕ੍ਰਿਸੋਦਰ ॥ (ਪੰ: 214/334 ਛੰਦ)
(2) ਆਇਕੈ ਜੂਝੇ ਸਬੈ ਰਣ ਰਾਜ ਏਕਲ ਸਾਥ ॥ (194/68)
(3) ਕਬਿ ਸਜਾਮ ਕਹੇ ਧਨ ਲੋਭਕ ਜਿਉ ॥ (385/980)

ਇਥੇ 'ਪਤਲੇ ਲਕ' ਲਈ 'ਕ੍ਰਿਸੋਦਰ', 'ਅਕੇਲਾ' ਲਈ 'ਏਕਲ' ਅਤੇ 'ਲਾਲਚੀ' ਲਈ 'ਲੋਭਕ' ਸ਼ਬਦ ਵਰਤੇ ਗਏ ਹਨ, ਜੋ ਆਮ ਤੌਰ ਤੇ ਕਿਤੇ ਹੋਰ ਵਰਤੇ ਹੋਏ ਨਹੀਂ ਮਿਲਦੇ। ਕਈ ਇਕ ਥਾਂਵਾਂ ਤੇ ਸੰਸਕ੍ਰਿਤ ਅਤੇ ਫਾਰਸੀ ਸ਼ਬਦਾਂ ਨੂੰ ਪਰਸਪਰ ਜੋੜ ਕੇ ਨਵੀਨ ਸ਼ਬਦ ਵੀ ਬਣਾਏ ਗਏ ਹਨ—

ਬਲਵੰਤ ਖਾਂ, ਬਲਬੀਰ ਖਾਂ, ਪਸ਼ਮੰਬਰ ਆਦਿ।

101. ਸ਼ਬਦਾਂ ਦਾ ਸਥਾਨ-ਪਰਿਵਰਤਨ : ਕਈ ਥਾਂਵਾਂ ਤੇ ਸ਼ਬਦਾਂ ਦਾ ਸਥਾਨ-ਪਰਿਵਰਤਨ ਵੀ ਹੋਇਆ ਹੈ, ਜਿਵੇਂ—

(1) ਖੋਰ ਹਰਾਮ ਹਰੀਫ ਕੀ ਆਂਖ ਤੈ......॥ (220/385)

(2) ਤਬ ਲੌ ਖਾਨ ਦਿਲਾਵਰ ਆਏ ॥ (64/2)

(3) ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ॥ (64/24)

(4) ਘੇਰਤ ਭਯੋ ਨਗ ਸਿੰਧ ਜਰਾ ਤਿਹ.....॥ (499/1931)

ਇਨ੍ਹਾਂ ਪੰਕਤੀਆਂ ਵਿਚ ਇਹ ਸ਼ਬਦ ਕ੍ਰਮਵਾਰ ਇਸ ਤਰ੍ਹਾਂ ਹੋਣੇ ਚਾਹੀਦੇ ਹਨ—ਹਰਾਮਖੋਰ, ਦਿਲਾਵਰ ਖਾਨ, ਅਨੰਦਪੁਰ, ਜਰਾਸਿੰਧ ।

102. ਵਿਪਰੀਤ ਅਰਥਕ : ਇਨ੍ਹਾਂ ਕਵੀਆਂ ਨੇ ਕਈ ਇਕ ਥਾਂਵਾਂ ਤੇ 'ਅ' ਪ੍ਰਤ੍ਯਯ ਲਗਾ ਕੇ ਵਿਰਰੀਤ ਅਰਥਕ ਸ਼ਬਦਾਂ ਦਾ ਵੀ ਨਿਰਮਾਣ ਕੀਤਾ ਹੈ। ਇਹ ਨਿਰਮਾਣ ਪੰਜਾਬੀ ਪ੍ਰਕ੍ਰਿਤੀ ਅਨੁਸਾਰ ਹੋਇਆ ਪ੍ਰਤੀਤ ਹੁੰਦਾ ਹੈ, ਜਿਵੇਂ—

ਅਕਰਮ, ਅਡੰਡ, ਅਭਖ, ਅਲਖ, ਅਥਾਹ, ਅਭਿਜ, ਅਚਾਲ, ਅਜਾਲ, ਅਕਿਤ, ਅੱਮਡ, ਅਛਿਦ, ਅਚੋਰ, ਅਫੋੜੋ, ਅਮੋੜ, ਅਕਢ, ਅਫਟ, ਅਭਿੰਨ, ਅਬਧ, ਅਤਾੜ, ਅਜੁਧ, ਅਲਜ, ਅਧਰਮ, ਅਜਿਤ, ਅਮੁਨ, ਅਦਾਹ, ਅਖਿਰ, ਅਲੰਘ, ਅਘੁਟ, ਅਟੁਕ ਆਦਿ ।

**ਸਰੂਪ (ਵਿਆਕਰਣ)**

ਇਨ੍ਹਾਂ ਕ੍ਰਿਤੀਆਂ ਦਾ ਵਿਆਕਰਣ ਭਾਵੇਂ ਬ੍ਰਜ ਭਾਸ਼ਾ ਵਾਲਾ ਹੈ ਪਰ ਫਿਰ ਵੀ ਪੰਜਾਬੀ ਦੇ ਵਿਆਕਰਣ ਦਾ ਸਪੱਸ਼ਟ ਪ੍ਰਭਾਵ ਰਿਹਾ ਹੈ। ਕਿਤੇ-ਕਿਤੇ ਤਾਂ ਬ੍ਰਜਭਾਸ਼ੀ, ਵਿਆਕਰਣ ਲਗਭਗ ਲੁਪਤ ਹੋ ਗਿਆ ਹੈ ਅਤੇ ਉਸ ਦੀ ਥਾਂ ਪੰਜਾਬੀ ਵਿਆਕਰਣ ਨੇ ਧਾਰਨ ਕਰ ਲਈ ਹੈ, ਵਿਸ਼ੇਸ਼ ਕਰਕੇ ਪੰਜਾਬੀ ਭਾਸ਼ੀ ਪ੍ਰਸੰਗਾਂ ਵਿਚ। ਵਿਆਕਰਣ ਸੰਬੰਧੀ ਕੁਝ ਕੁ ਵਿਸ਼ੇਸ਼ਤਾਵਾਂ ਵਲ ਸੰਕੇਤ ਕਰ ਦੇਣਾ ਇਥੇ ਅਨੁਚਿਤ ਨਹੀਂ ਹੋਵੇਗਾ—

103. (ੳ) ਪੜਨਾਉਂ (ਸਰਵਨਾਮ)

ਉਤਮ ਪੁਰਸ਼—ਮੁਹਿ, ਮੋ, ਮੈ, ਮੋਰੀਐਂ, ਮੁਰਿ,
ਹਮਰੀ, ਹਮ, ਹਮ ਤੇ, ਹਮਾਰਾ ।

ਮਧਿਅਮ ਪੁਰਸ਼—ਤੁਮ, ਤੁਵੰ, ਤੋ, ਤੈ, ਤੂੰ, ਤੁਮਰੀ, ਤੋਹਿ, ਤੁਮਾਰੀ, ਤੋਰਿ, ਤੁਹੀ,
ਤੁਮੈ, ਤੁਮਹੁ ।

ਅਨਜ ਪੁਰਸ਼—ਇਹੁ, ਵਹਿ, ਇਮ, ਇਆ, ਈਹਾਂ, ਏਈ, ਵਾ, ਤਿਹ ।

104. (ਅ) ਕ੍ਰਿਆਵਾਂ ਦਾ ਦੀਰਘੀਕਰਣ : ਇਨ੍ਹਾਂ ਕਵੀਆਂ ਨੇ ਕ੍ਰਿਆਵਾਂ ਦੇ ਅੰਤ ਵਿਚ 'ਅਤ' ਜਾਂ 'ਯਤ' ਕ੍ਰਿਦੰਤ ਪ੍ਰਤ੍ਯਯ ਲਗਾ ਕੇ ਉਨ੍ਹਾਂ ਦਾ ਦੀਰਘੀਕਰਣ ਵੀ ਕੀਤਾ ਹੈ, ਜਿਵੇਂ—ਬਖਾਨੀਅਤ (ਪੰਨਾ 48/16 ਛੰਦ), ਮਾਨੀਅਤ (48/16), ਬਖਾਨੀਯਤ (156/12), ਜਨੀਯਤ (156/14), ਦੇਖੀਅਤ (177/23) ਆਦਿ ।

ਇਸੇ ਤਰ੍ਹਾਂ ਕੁਝ ਹੋਰ ਕ੍ਰਿਆ-ਵਿਕਾਰ ਵੀ ਹਨ—ਦਿਸਾਯਉਨ (162/19), ਕੀਅਸ (192/50) ਆਦਿ ।

**105.** (ੲ) ਸਮੱਸਤ ਸ਼ਬਦ : ਕਿਤੇ ਕਿਤੇ ਕੁਝ ਵਿਲਖਣ ਸਮੱਸਤ ਪ੍ਰਯੋਗ ਵੀ ਦ੍ਰਿਸ਼ਟੀ ਗੋਚਰ ਹੁੰਦੇ ਹਨ—

(1) ਅਸ ਕੋ ਜੁ ਤਵਾਇਸੁਅੰ ਮਲਯੰ ॥ (43/57)
ਇਥੇ ਤੁਵਾਇਸੁਆਂ ਸਮਾਸ ਇੰਜ ਹੈ—
ਤ੍ਵ+ਆਯਸੁ+ਸ੍ਵਯੰ (त्व+आयसु+स्वयं)

(2) ਦਿਨ ਰੈਣ ਬਨੈਸਨ ਬੀਚ ਫਿਰੈ ॥ (189/9)
ਬਨੈਸਨ = ਬਨ+ਐਸਨ (वन+एषण)

(3) ਅੰਬਰ ਅਨੂਪ ਧਰੇ ਪਸਮੰਬਰ ਸੰਵਰ ਕੇ......॥ (631/72)
ਪਸਮੰਬਰ=ਪਸਮ (ਪਸ਼ਮ)+ਅੰਬਰ (पशमंबर)

**106.** (ਸ) ਹ੍ਰਿਵ੍ਹ ਸ੍ਵਰ ਲੋਪ : ਇਨ੍ਹਾਂ ਕ੍ਰਿਤੀਆਂ ਵਿਚ ਕਈ ਇਕ ਥਾਂਵਾਂ ਤੇ ਹ੍ਰਿਸ੍ਵ ਸ੍ਵਰ ਦਾ ਲੋਪ ਹੋਇਆ ਹੈ । ਪੰਜਾਬੀ ਭਾਸ਼ਾ ਵਿਚ ਹ੍ਰਿਸ੍ਵ ਸ੍ਵਰਾਂ ਦੀ ਵਰਤੋਂ ਤਾਂ ਹੁੰਦੀ ਹੈ, ਪਰ ਉਨ੍ਹਾਂ ਦਾ ਉਚਾਰਨ ਨਹੀਂ ਹੁੰਦਾ । ਆਦਿ ਗ੍ਰੰਥ ਵਿਚ ਵੀ ਪ੍ਰਯੁਕਤ ਹ੍ਰਿਸ੍ਵ ਸ੍ਵਰ ਉਚਾਰੇ ਨਹੀਂ ਜਾਂਦੇ । ਸ਼ਾਇਦ ਇਸੇ ਪ੍ਰਵਿਰਤੀ ਦੇ ਫਲਸਰੂਫ ਦਸਮ ਗ੍ਰੰਥ ਦੇ ਕਵੀਆਂ ਨੇ ਇਨ੍ਹਾਂ ਕ੍ਰਿਤੀਆਂ ਵਿਚ ਹ੍ਰਿਸ੍ਵ ਸ੍ਵਰ ਨੂੰ ਗ੍ਰਹਿਣ ਹੀ ਨਹੀਂ ਕੀਤਾ । ਯਾਦ ਰਹੇ ਕਿ ਦਸਮ ਗ੍ਰੰਥ ਦੀਆਂ ਬੀੜਾਂ ਵਿਚ ਪਾਠਾਂਤਰ ਬਹੁਤ ਹਨ ਅਤੇ ਮਾਤ੍ਰਾਵਾਂ ਦੀ ਵਰਤੋਂ ਵਿਚ ਵੀ ਸਮਾਨਤਾ ਬਹੁਤ ਘਟ ਹੈ । ਜਿਸ ਕਰਕੇ ਇਹ ਨਿਯਮ ਸਾਰੀਆਂ ਪ੍ਰਾਚੀਨ ਬੀੜਾਂ ਉਤੇ ਇੰਨ ਬਿੰਨ ਲਾਗੂ ਨਹੀਂ ਹੋ ਸਕਦਾ । ਅਜਿਹੇ ਹ੍ਰਿਵ੍ਹ ਸ੍ਵਰ-ਲੋਪ ਆਮ ਕਰਕੇ ਇਨ੍ਹਾਂ ਸ਼ਬਦਾਂ ਵਿਚ ਹੋਏ ਹਨ— ਕਬ (ਕਵਿ), ਕਾਲ (ਕਾਲਿ), ਬਾਲ (ਬਾਲਾ), ਪਤ (ਪਤਿ), ਅਰ (ਅਰਿ), ਕਪ (ਕਪਿ), ਹੇਤ (ਹੇਤੁ), ਅਸ (ਅਸਿ), ਸ੍ਵਾਮ (ਸ੍ਵਾਮਿ) ਆਦਿ ।

**107.** ਇਸ ਤੋਂ ਛੁਟ, ਕਈ ਇਕ ਸਥਾਨਾਂ ਤੇ ਜੇ ਹ੍ਰਿਸ੍ਵ ਸ੍ਵਰ ਦਾ ਦੀਰਘੀਕਰਣ ਹੋਇਆ ਹੈ ਤਾਂ ਕਿਤੇ ਦੀਰਘ ਸ੍ਵਰ ਦਾ ਹ੍ਰਿਸ੍ਵੀਕਰਣ । ਕਿਤੇ 'ਸ਼' ਦਾ 'ਖ' ਵਿਚ ਪਰਿਵਰਤਨ ਹੋ ਗਿਆ ਹੈ ਅਤੇ ਕਿਤੇ 'ਕਸ਼' ਸੰਯੁਕਤ ਵਰਣ 'ਛ' ਵਿਚ ਬਦਲ ਦਿੱਤਾ ਗਿਆ ਹੈ । 'ਣ' ਦੀ 'ਨ' ਨਾਲ ਅਤੇ 'ਨ' ਦੀ 'ਣ' ਨਾਲ ਅਤੇ 'ਯ' ਦੀ 'ਜ' ਨਾਲ ਪਰਸਪਰ ਅਦਲਾ-ਬਦਲੀ ਵੀ ਸਰਬ ਵਿਆਪਕ ਹੈ । ਦੇਵੀ ਦੇ ਸਤੋਤ੍ਰਾਂ ਵਿਚ ਸ਼ਬਦਾਂ ਦੇ ਅੰਤ ਵਿਚ 'ਨੀ' ਜਾਂ 'ਣੀ' ਪ੍ਰਤਯ ਲਗਾਕੇ ਇਸਤ੍ਰੀਲਿੰਗ ਵੀ ਬਣਾਏ ਗਏ ਹਨ—

ਤਾਰਣੀ, ਕਾਰਣੀ, ਪੂਰਣੀ, ਚਰਬਾਇਣੀ,
ਬੀਰਣੀ, ਸੁਆਮਣੀ ਆਦਿ ।

**ਸੋਹਜ**

108. ਅਲੰਕਰਣ : ਅਲੰਕਰਣ ਭਾਸ਼ਾ ਦੇ ਸੋਹਜ ਦਾ ਮੂਲਾਧਾਰ ਹੈ। ਹਰ ਇਕ ਵਸਤੂ ਵਾਂਗ ਭਾਸ਼ਾ ਨੂੰ ਵੀ ਆਕਰਸ਼ਕ ਬਣਾਉਣ ਲਈ ਇਸ ਦੀ ਸਜਾਵਟ ਜ਼ਰੂਰੀ ਹੈ। ਭਾਸ਼ਾ ਦੀ ਸਜਾਵਟ ਦਾ ਇਕ ਸਾਧਨ ਅਨੁਪ੍ਰਾਸਿਕ ਪਦਾਵਲੀ ਹੈ। ਇਨ੍ਹਾਂ ਕਵੀਆਂ ਨੇ ਇਸ ਸਾਧਨ ਦੀ ਵਰਤੋਂ ਕਰਕੇ ਭਾਸ਼ਾ ਨੂੰ ਸਜਾਇਆ ਹੈ। ਛੇਕਾਨੁਪ੍ਰਾਸ ਦੇ ਕੁਝਕੁ ਉਦਾਹਰਨ ਵੇਖੋ—

(1) ਜੇਸ ਸੁਰੇਸ ਦਨੇਸ ਧਨੇਸ ਮਹੇਸ ਨਿਸੇਸ ਖਗੇਸ ਗਹਯੋ ਹੈ। (405/1127)

(2) ਸਕਜੇ ਧਸਕਜੇ ਸਸਿਕਜੋ ਟਸਿਕਜੋ ਨਹੀਂ ਯੋ ਕਸਕਜੋ ਨ ਕਸਾਈ ॥

(3) ਢਲੰਤ ਢਾਲ ਮਾਲਯੰ ਖਹੰਤ ਖਗ ਖੇਤਜੰ । (376/916)
ਸਿਮਿਟਿ ਸਾਂਗ ਸੁੰਕੜੰ ਸਟਕ ਸੂਲ ਸੇਲਜੰ ॥
ਰੁਲੰਤ ਰੁੰਡ ਮੁੰਡਯੰ ਝਲੰਤ ਝਾਲ ਅਝਾਲੰ ॥ (213/315)

ਇਕ ਹੀ ਵਿਅੰਜਨ ਤੋਂ ਸ਼ੁਰੂ ਜਾਂ ਅੰਤ ਹੋਣ ਵਾਲੇ ਸ਼ਬਦਾਂ ਦਾ ਤਾਂਤਾਂ ਆਲੋਚਨਾਧੀਨ ਕ੍ਰਿਤੀਆਂ ਵਿਚ ਆਮ ਮਿਲ ਜਾਂਦਾ ਹੈ। ਯੁੱਧ-ਵਰਣਨ ਵਿਚ ਤਾਂ ਇਸ ਦਾ ਵਿਸ਼ੇਸ਼ ਪ੍ਰਯੋਗ ਹੋਇਆ ਹੈ। ਭਾਸ਼ਾ ਦੇ ਅਲੰਕਰਣ ਲਈ ਇਨ੍ਹਾਂ ਕਵੀਆਂ ਨੇ ਅੰਤਜ ਅਨੁਪ੍ਰਾਸ ਨੂੰ ਵੀ ਅਪਨਾਇਆ ਹੈ। ਇਸ ਨਾਲ ਪਦਾਂ ਵਿਚ ਇਕ ਕਿਸਮ ਦੀ ਲਯਾਤਮਕਤਾ ਆ ਗਈ ਹੈ ਅਤੇ ਪੰਕਤੀਆਂ ਆਕਰਸ਼ਕ ਬਣ ਗਈਆਂ ਹਨ, ਜਿਵੇਂ—

(1) ਦੈਂਤਨ **ਸੰਘਾਰਨੀ** ਪਤਿਤ ਲੋਕ **ਤਾਰਨੀ**
ਸੁ ਸੰਕਟ **ਨਿਵਾਰਨੀ** ਕਿ ਐਸੀ ਤੂੰ ਸਕਤ ਹੈ ॥ (284/245)

(2) ਸੁਰ ਤੇ **ਉਬਾਰੇ** ਕੋਟਿ ਪਤਿਤ **ਉਧਾਰੇ**
ਚੰਡ ਮੁੰਡ ਮੁੰਡ **ਡਾਰੇ** ਸੁੰਭ ਨਿਸੁੰਭ ਕੀ ਖੰਡਕਾ ॥ (285/246)

(3) ਬਯੂਹ ਸੈਨਾ **ਸਜੇ** ਘੋਰ ਬਾਜੇ **ਬਜੇ**
ਕੋਟਿ ਜੋਧਾ **ਗਜੇ** ਆਨ ਨੇਰੇ ॥ (219/381)

(4) ਪਾਕ ਪਾਵਕ **ਕਰੰ** ਨੀਰ ਬਰਣੰ **ਭਰੰ**
ਜਛ ਬਿਦਿਆ **ਧਰੰ** ਕੀਨ ਚੇਰੇ ॥ (220/383)

ਇਥੇ ਗੂੜੇ ਸ਼ਬਦਾਂ ਦੇ ਅੰਤਜ ਅਨੁਪ੍ਰਾਸ ਕਰਕੇ ਭਾਸ਼ਾ ਵਿਚ ਜੋ ਸੰਗੀਤਾਤਮਕਤਾ ਆਈ ਹੈ, ਉਹ ਵੀ ਸਪੱਸ਼ਟ ਹੈ। 'ਰਾਮਾਵਤਾਰ' ਦੇ 'ਅਸ਼ਵ-ਵਰਣਨ' ਪ੍ਰਸੰਗ ਦੀ ਭਾਸ਼ਾ ਦੀ ਧੁਨੀ-ਆਤਮਕਤਾ ਵੀ ਵਿਸ਼ੇਸ਼ ਦਰਸ਼ਨੀ ਹੈ—

ਨਾਗਰਾ ਕੇ ਨੈਨ ਹੈਂ ਕਿ ਚਾਤਰਾ ਕੇ ਬੈਨ ਹੈਂ,
ਬਗੂਲਾ ਮਾਨੋਂ ਗੌਨ ਕੈਸੇ ਤੈਸੇ ਥਹਰਤ ਹੈਂ।
ਨ੍ਰਿਤਕਾ ਕੇ ਪਾਉ ਹੈਂ ਕਿ ਜੂਪ ਕੈਸੇ ਦਾਉ ਹੈਂ,
ਕਿ ਛਲ ਕੋ ਦਿਖਾਉ ਕੋਊ ਤੈਸੇ ਬਿਹਰਤ ਹੈਂ।

ਹਾਕੇ ਬਾਜ ਬੀਰ ਹੈਂ ਤੁਰੰਗ ਕੈਸੇ ਤੀਰ ਹੈਂ,
ਕਿ ਅੰਜਨੀ ਕੇ ਧੀਰ ਹੈਂ ਕਿ ਧੁਜਾ ਸੇ ਫਹਰਤ ਹੈ।
ਲਹਰੈਂ ਅਨੰਗ ਕੀ ਤਰੰਗ ਜੈਸੇ ਗੰਗ ਕੀ
ਅਨੰਗ ਕੈਸੇ ਅਗ ਜਸੋਂ ਨ ਕਹੂੰ ਠਹਰਾਤ ਹੈ॥ 171 ॥

ਵੀਪਸਾ ਵੀ ਭਾਸ਼ਾ ਦੇ ਅਲੰਕਰਣ ਦਾ ਇਕ ਸਾਧਨ ਹੈ। ਇਸ ਵਿਚ ਸ਼ਬਦ ਦੀ ਆਵ੍ਰਿਤੀ ਨਾਲ ਭਾਸ਼ਾ ਵਿਚ ਗਤਿ ਉਤਪੰਨ ਹੋ ਜਾਂਦੀ ਹੈ ਅਤੇ ਭਾਸ਼ਾ ਦਾ ਸੋਹਜ ਵਧਦਾ ਹੈ, ਪਰ ਇਨ੍ਹਾਂ ਕ੍ਰਿਤੀਆਂ ਵਿਚ ਵੀਪਸਾ ਦੀ ਵਰਤੋਂ ਘਟ ਹੋਣੀ ਹੈ। ਇਸ ਸੰਬੰਧੀ ਇਕ ਉਦਾਹਰਨ ਕਾਫੀ ਹੋਵੇਗਾ—

ਸੁਮਤਿ ਮਹਾ ਰਿਖ ਰਘਬਰ।
ਦੁੰਦਭ ਬਾਜਤਿ ਦਰ ਦਰ।
ਜਗ ਕੀਅਸ ਧੁਨ ਘਰ ਘਰ।
ਪਰੀ ਧੁਨ ਸੁਰ ਪੁਰ॥ (ਪੰਨਾ 244/703)

ਇਸ ਤਰ੍ਹਾਂ ਵੇਖਿਆ ਜਾ ਸਕਦਾ ਹੈ ਕਿ ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਅਲੰਕ੍ਰਿਤ ਹੈ।

109. ਮੁਹਾਵਰੇ ਅਤੇ ਅਖਾਣ: ਮੁਹਾਵਰਿਆਂ ਅਤੇ ਅਖਾਣਾਂ ਦਾ ਕਿਸੇ ਭਾਸ਼ਾ ਵਿ ਉਚਿਤ ਰੀਤੀ ਨਾਲ ਵਰਤੇ ਹੋਣਾ ਉਸ ਭਾਸ਼ਾ ਦੀ ਸਬਲਤਾ ਦਾ ਪ੍ਰਮਾਣ ਹੈ। ਇਨ੍ਹਾਂ ਦਾ ਆਧਾਰ ਸਮਾਜ ਦਾ ਮਿਲਵਾਂ ਅਨੁਭਵ ਹੁੰਦਾ ਹੈ ਅਤੇ ਜਦ ਇਹ ਆਪਣੇ ਉਦਿਸ਼ਟ ਅਰਥ ਵਿਚ ਰੂੜ੍ਹ ਹੋ ਜਾਂਦੇ ਹਨ ਤਾਂ ਅਭਿਵਿਅਕਤੀ ਦਾ ਮੁਖ ਸਾਧਨ ਬਣਦੇ ਹਨ। ਇਨ੍ਹਾਂ ਲਾਖਣਿਕ ਉਕਤੀਆਂ ਦਾ ਆਧਾਰ ਲੈ ਕੇ ਬੜੀ ਸਰਲਤਾ ਪੂਰਵਕ ਅਤੇ ਸੰਖੇਪਤਾ ਨਾਲ ਭਾਵਾਂ ਨੂੰ ਵਿਅਕਤ ਕੀਤਾ ਜਾ ਸਕਦਾ ਹੈ। ਆਪਣੀ ਭਾਸ਼ਾ ਨੂੰ ਪ੍ਰੌੜ੍ਹ ਅਤੇ ਅਮੀਰ ਬਣਾਉਣ ਅਤੇ ਅਲੰਕ੍ਰਿਤ ਕਰਨ ਲਈ ਕਵੀ ਇਨ੍ਹਾਂ ਦਾ ਆਧਾਰ ਲੈਂਦੇ ਹਨ, ਪਰ ਵਰਣਨਾਤਮਕ ਕਵਿਤਾ ਵਿਚ ਮੁਹਾਵਰਿਆਂ ਅਤੇ ਅਖਾਣਾਂ ਨਾਲ ਕਾਵਿ-ਗੁਲਦਸਤੇ ਸਜਾਉਣ ਦੀ ਵੇਹਲ ਨਹੀਂ ਹੁੰਦੀ। ਵਰਣਨ ਪ੍ਰਧਾਨ ਹੋਣ ਕਰਕੇ ਇਨ੍ਹਾਂ ਪੌਰਾਣਿਕ ਕ੍ਰਿਤੀਆਂ ਵਿਚ ਵੀ ਮੁਹਾਵਰਿਆਂ ਅਤੇ ਅਖਾਣਾਂ ਨੂੰ ਢੂੰਢਣ ਵਿਚ ਸ਼ਾਇਦ ਨਿਰਾਸ਼ਾ ਹੀ ਹੋਵੇ, ਪਰ ਕਿਤੇ ਕਿਤੇ ਕੋਈ ਮੁਹਾਵਰਾ ਜਾਂ ਅਖਾਣ ਮਿਲ ਜਾਵੇ ਤਾਂ ਵਖਰੀ ਗਲ ਹੈ। ਕੁਝ ਇਕ ਉਦਾਹਰਨ ਵੇਖੋ—

(1) ਜਿਨੈ ਦੀਪ ਦੀਪੰ ਦੁਹਾਈ ਫਿਰਾਈ॥ (ਪੰਨਾ 43/66 ਛੰਦ)
(2) ਕਛੂ ਨ ਕਾਨ ਰਾਖਹੀਂ॥ (50/11)
(3) ਤਬ ਚੰਡ ਪ੍ਰਚੰਡ ਤਚੀ ਆਖੀਆਂ॥ (83/101)
(4) ਬਾਹ ਗਹੇ ਕੀ ਲਾਜ ਬਿਚਾਰ॥ (310/435)
(5) ਬਿਨ ਦਾਮਨ ਤਾਹੀ ਕੇ ਹਾਥ ਬਿਕਈਯੈ॥ (321/516)

(6) ਲੱਗ ਲਾਜ ਤਜ ਨਾਚੇ ।। (577/94)

(7) ਤਰ ਆਂਖ ਅਉਰ ਨ ਆਨ ।। (610/585)

(8) ਚਾਮ ਕੇ ਦਾਮ ਕਾਹੇ ਚਲਾਏ ।। (219/380)

(9) ਆਯੋ ਹੈ ਕੇਹਰਿ ਕੇ ਮੁਖ ਮੈ ਮ੍ਰਿਗ...।। (464/1641)

(10) ਘਾਤ ਗਈ ਫਿਰਿ ਹਾਥਿ ਨ ਐ ਹੈ ।। (207/253)

ਕਿਤੇ ਕਿਤੇ ਸੁਭਾਸ਼ਿਤਾਂ ਜਾਂ ਨੀਤੀ-ਕਥਨ ਵੀ ਮਿਲ ਜਾਂਦੇ ਹਨ, ਜਿਵੇਂ—

(1) ਜਬੈ ਬਾਣ ਲਾਗਯੋ ।। ਤਬੈ ਰੋਸ ਜਾਗਯੋ ।। (62/31)

(2) ਕੂਕਰ ਕੋ ਮਾਰਤ ਨਾ ਕੋਊ ਨਾਮ ਲੈ ਕੈ
ਤਾਹਿ ਮਾਰਤ ਹੈ ਤਾਕੋ ਲੈ ਕੈ ਖਾਂਵਦ ਕੋ ਨਾਮ ਹੈ ।। (76/22)

(3) ਬਹੁ ਦੈ ਕਰ ਲਜਤ ਹੋਤ ਬਡੋ
ਇਮ ਲੋਕ ਏ ਨੀਤ ਬਿਖੈ ਹੈ ਕਹੇ ।। (363/824)

110. ਪਾਤਰ ਅਤੇ ਪ੍ਰਸੰਗ ਦੀ ਅਨੁਕੂਲਤਾ—ਪਾਤਰ ਅਤੇ ਪ੍ਰਸੰਗ ਦੇ ਅਨੁਕੂਲ ਹੋਣਾ ਭਾਸ਼ਾ ਦਾ ਆਵੱਸ਼ਕ ਗੁਣ ਹੈ। ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਲਗਭਗ ਸਰਬਤ੍ਰ ਪ੍ਰਸੰਗ ਅਨੁਕੂਲ ਹੈ ਅਤੇ ਉਸ ਦਾ ਸਰੂਪ ਵੀ ਭਾਵਾਂ ਅਤੇ ਪਾਤਰਾਂ ਦੇ ਅਨੁਰੂਪ ਹੈ। ਯੁੱਧ ਪ੍ਰਸੰਗ ਵਿਚ ਮਰਦਊ ਅਤੇ ਕਠੋਰ ਸਬਦਾਵਲੀ ਦੀ ਵਰਤੋਂ ਹੋਈ ਹੈ ਅਤੇ ਭਾਸ਼ਾ ਵੇਗਵਾਨ ਤੇ ਖੜਕੇ ਦੜਕੇ ਵਾਲੀ ਹੋ ਗਈ ਹੈ। ਪ੍ਰੇਮ ਦੇ ਪ੍ਰਸੰਗ ਕੋਮਲ-ਕਾਂਤ ਪਦਾਵਲੀ ਨਾਲ ਸਜਿਤ ਹਨ। ਕੁਝ ਕੁ ਉਦਾਹਰਨ ਕਾਫੀ ਹੋਣਗੇ —

ਯੁੱਧ ਪ੍ਰਸੰਗ ਵਿਚ —

(ੳ) ਪੁਨਿ ਖਾਨ ਨਿਹੰਗ ਝੜੰਗ ਭੜੰਗ ਚਲੈ
ਮੁਖ ਢਾਲਨਿ ਕਉ ਧਰਿ ਕੈ ।।
ਕਰਿ ਮੈ ਕਰਵਾਰ ਸੰਭਾਰ ਹਕਾਰ
ਮੁਰਾਰ ਪੈ ਧਾਇ ਪਰੇ ਅਰਿ ਕੈ ।। (ਪੰਨਾ 460/1606)

(ਅ) ਝਲੈ ਅਵਝੜੀਯੰ ਉਝਾੜੰ ।।
ਰਣ ਉਠੇ ਬੈਹੈਂ ਬਬਾੜੰ ।।
ਘੈ ਘੁਮੇ ਘਾਯੰ ਅਘਾਯੰ ।।
ਭੂਅ ਡਿਗੇ ਅਧੋ ਅਧਾਯੰ ।। 449 ।। (ਰਾਮਾਵਤਾਰ)

ਪ੍ਰੇਮ ਪ੍ਰਸੰਗ ਵਿਚ—

ਤਾਤੇ ਨ ਮਾਨ ਕਰੋ ਸਜਨੀ ਮੁਹਿ ਸੰਗ ਚਲੋ ਉਠਕੇ ਅਬ ਹੀ।
ਹਮਰੀ ਤੁਮ ਸੋ ਸਖੀ ਪ੍ਰੀਤ ਘਨੀ ਕੁਪਿ ਬਾਤ ਕਹੋ ਤਜਿ ਕੈ ਸਬ ਹੀ।
(352/744)

ਖੰਡਨ ਲਈ—

ਚੇਤ ਰੇ ਚੇਕ ਅਜੋ ਜੀਅ ਮੈ ਜੜ
ਕਾਲ ਕ੍ਰਿਪਾ ਬਿਨੁ ਕਾਮ ਨ ਐਹੈ ।। (46/98)

ਜਾਤੇ ਨ ਛੂਟੀਐ ਮੂੜ ਕਹੂ ਹਸਿ
ਤਾਕੀ ਨ ਕਿਉ ਸਰਣਾਗਤਿ ਜਈਐ ॥ (46/96)

ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਪਾਤਰਾਂ ਦੇ ਭਾਵਾਂ ਅਤੇ ਵਿਅਕਤਿਤਵ ਦੇ ਵੀ ਅਨੁਰੂਪ ਹੈ। ਲਛਮਣ ਦੀ ਬਾਣੀ ਵਿਚ ਗਰਮੀ, ਰਾਮ ਦੇ ਕਥਨਾਂ ਵਿਚ ਗੰਭੀਰਤਾ, ਰਾਵਣ ਦੀ ਭਾਸ਼ਾ ਵਿਚ ਹੰਕਾਰ, ਕੈਕਈ ਦੀ ਅਭੜਵਾਹੀ ਭਾਸ਼ਾ, ਗੋਪੀਆਂ ਦੇ ਵਾਰਤਾਲਾਪ ਵਿਚ ਵਿਯੋਗ ਦੀ ਪੀੜਾ ਦੇ ਕਈ ਉਦਾਹਰਨ ਪਿਛੇ ਦਿੱਤੇ ਜਾ ਚੁਕੇ ਹਨ, ਇਥੇ ਇਕ ਪਾਤਰ ਅਨੁਕੂਲ ਭਾਸ਼ਾ ਦੀ ਵੰਨਗੀ ਵੀ ਵੇਖੋ। ਮੁਸਲਮਾਨ ਪਾਤਰ ਕਾਲ ਯਵਨ ਆਪਣਾ ਵਾਰਤਾਲਾਪ ਫ਼ਾਰਸੀ ਵਿਚ ਕਰਦਾ ਹੈ, ਜਿਵੇਂ—

ਸਵੈਯਾ

ਜੰਗ ਦਰਾਇਦ ਕਾਲ ਜਮੰਨ ਬਗੋਇਦ ਕੀਮ ਨ ਫੌਜ ਕੋ ਸਾਹਮ।
ਬਾ ਮਨ ਜੰਗ ਬੁਗੋ ਕੁਨ ਬਜੋ ਹਰਗਿਜ ਦਿਲ ਮੋਨ ਜਰਾ ਕੁਨ ਵਾਹਮ।
ਰੋਜ ਮਯਾਂ ਦੁਨੀਆ ਅਫਤਾਬਮ ਸਯਾਮ ਸਬੇ ਅਦਲੀ ਬ ਸਸਾਹਮ।
ਕਾਨ੍ਹ ਗੁਰੇਜੀ ਮਕੁਨ ਤੁ ਬਿਆ ਖੁਸਮਾਤੁਕੁ ਨੇ ਜਿ ਜੰਗ ਗੁਆਹਮ ॥1917॥
(ਕ੍ਰਿਸ਼ਨਾਵਤਾਰ)

ਕਿਤੇ ਕਿਤੇ ਭਾਸ਼ਾ ਸੰਬੰਧੀ ਇਨ੍ਹਾਂ ਸੀਮਾਵਾਂ ਦੀ ਉਲੰਘਣਾ ਵੀ ਹੋਈ ਹੈ। ਰਾਮ ਨੇ ਅਯੋਧਿਆ ਮੁੜਨ ਉੱਤੇ ਪੁਰਵਾਸੀਆਂ ਦੇ ਭਾਵ ਫਾਰਸੀ ਗਰਭਿਤ ਭਾਸ਼ਾ ਵਿਚ ਅਭਿਵਿਅਕਤ ਕੀਤੇ ਗਏ ਹਨ ਜੋ ਬਿਲਕੁਲ ਪਾਤਰ-ਵਿਪਰੀਤ ਹਨ। ਇਕ ਦੋ ਸਥਾਨਾਂ ਤੇ ਦੇਵੀ ਦੇ ਸਤੋਤ੍ਰਾਂ ਵਿਚ ਵੀ ਫਾਰਸੀ ਦੇ ਸ਼ਬਦਾਂ ਦੀ ਵਰਤੋਂ ਹੋਈ ਹੈ ਜੋ ਭਾਸ਼ਾ ਦੀ ਪ੍ਰਸੰਗ ਅਨੁਕੂਲਤਾ ਨੂੰ ਦੂਸ਼ਿਤ ਕਰਦੀ ਹੈ, ਜਿਵੇਂ—

ਨਮੋ ਪੋਖਣੀ ਸਰਬ ਆਲਮ ਪਨਾਹਾ ॥ (117/245)

ਪ੍ਰਸੰਗ ਅਨੁਕੂਲਤਾ ਦੇ ਫਲਸਰੂਪ ਆਲੋਚਨਾਧੀਨ ਕ੍ਰਿਤੀਆਂ ਵਿਚ ਮਾਧੁਰਯ, ਪ੍ਰਸਾਦ ਅਤੇ ਓਜ ਗੁਣਾਂ ਦਾ ਵੈਭਵ ਵੀ ਵੇਖਣ ਨੂੰ ਮਿਲਦਾ ਹੈ। ਇਨ੍ਹਾਂ ਤਿੰਨਾਂ ਵਿਚੋਂ ਓਜ ਗੁਣਾਂ ਦੀ ਪ੍ਰਧਾਨਤਾ ਹੈ। ਹਰ ਇਕ ਯੁੱਧ-ਪ੍ਰਸੰਗ ਦੀ ਅਭਿਵਿਅਕਤੀ ਵਿਚ ਤੇਜਸਵੀ ਭਾਸ਼ਾ ਪ੍ਰਯੁਕਤ ਹੋਈ ਹੈ। ਵਿਰਹ ਨਾਟਕ, ਰਾਸ ਲੀਲਾ ਅਤੇ ਚੀਰ ਹਰਣ (ਕ੍ਰਿਸ਼ਨਾਵਤਾਰ) ਆਦਿ ਪ੍ਰਸੰਗਾਂ ਵਿਚ ਮਾਧੁਰਯ ਅਤੇ ਪ੍ਰਸਾਦ ਗੁਣਾਂ ਦੀ ਪ੍ਰਧਾਨਤਾ ਹੈ। ਪ੍ਰਸਾਦ ਗੁਣ ਦਾ ਇਕ ਉਦਾਹਰਨ ਵੇਖੋ—

ਰੀਝ ਰਹੀ ਬ੍ਰਿਜ ਕੀ ਸਭ ਭਾਮਨ ਜਉ ਮੁਰਲੀ ਨੰਦ ਲਾਲ ਬਜਾਈ।
ਰੀਝ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੇ ਧੁਨ ਜਾ ਸੁਨ ਪਾਈ।
ਚਿਤ੍ਰ ਕੀ ਹੋਇ ਗਈ ਪ੍ਰਿਤਮਾ ਸਭ ਸਯਾਮ ਕੀ ਓਰ ਰਹੀ ਲਿਵਲਾਈ।
ਨੀਰ ਬਹੈ ਨਹੀਂ ਕਾਨ ਤ੍ਰੀਯਾ ਸੁਨ ਕੈ ਤਹਿ ਪਉਨ ਰਹਯੋ ਉਰਝਾਈ ॥638॥
(ਦਸਮ ਗ੍ਰੰਥ, ਪੰ: 337)

ਦੋਸ਼

ਦੋਸ਼ ਰਹਿਤ ਭਾਸ਼ਾ ਕਾਵਿ ਦਾ ਉੱਤਮ ਗੁਣ ਹੈ, ਪਰ ਕਈ ਵਾਰ ਪ੍ਰਤਿਪਾਦਿਤ ਵਿਸ਼ੇ ਵਿਚ ਤਲੀਨਤਾ ਕਰ ਕੇ ਕਵੀਆਂ ਦਾ ਭਾਸ਼ਾ ਦੇ ਬਾਹਰਲੇ ਰੂਪ ਤੇ ਧਿਆਨ ਨਹੀਂ ਰਹਿੰਦਾ। ਫਲਸਰੂਪ, ਉਨ੍ਹਾਂ ਦੀਆਂ ਕ੍ਰਿਤੀਆਂ ਵਿਚ ਭਾਸ਼ਾਗਤ ਦੋਸ਼ ਰਹਿ ਜਾਂਦੇ ਹਨ। ਦਸਮ ਗ੍ਰੰਥ ਦੀਆਂ ਇਹ ਕ੍ਰਿਤੀਆਂ ਵੀ ਅਜਿਹੇ ਦੋਸ਼ਾਂ ਤੋਂ ਮੁਕਤ ਨਹੀਂ ਸਮਝੀਆਂ ਜਾ ਸਕਦੀਆਂ। ਕੁਝ ਇਕ ਦੋਸ਼ਾਂ ਦਾ ਵਿਸ਼ਲੇਸ਼ਣ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ—

111. (ੳ) ਅਸ਼ਲੀਲਤਾ : ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਦਾ ਸਭ ਤੋਂ ਵੱਡਾ ਦੋਸ਼ ਅਸ਼ਲੀਲਤਾ ਹੈ। ਸਾਹਿਤ ਵਿਚ ਸੰਭੋਗ ਵਰਣਨ ਬਿਲਕੁਲ ਵਰਜਿਤ ਤਾਂ ਨਹੀਂ, ਪਰ ਉਸ ਦਾ ਵਰਣਨ ਸੰਕੇਤਿਤ ਜਾਂ ਲੱਛਣਾ ਅਤੇ ਵਿਅੰਜਨਾ ਸ਼ਕਤੀਆਂ ਦੁਆਰਾ ਹੀ ਹੋਣਾ ਚਾਹੀਦਾ ਹੈ। ਅਭਿਧਾ ਸ਼ਕਤੀ ਦੁਆਰਾ ਅਜਿਹੇ ਵਰਣਨ ਵਿਚ ਅਸ਼ਲੀਲਤਾ ਆ ਜਾਂਦੀ ਹੈ। ਇਨ੍ਹਾਂ ਕ੍ਰਿਤੀਆਂ ਵਿਚ ਸਰਬਤ੍ਰ ਇਸ ਦੋਸ਼ ਦੀ ਧੁੰਧ ਛਾਈ ਹੋਈ ਹੈ। ਚਰਿਤ੍ਰੋਪਾਖਿਆਨ ਵਿਚ ਤਾਂ ਗੁਪਤ ਅੰਗਾਂ, ਆਸਨਾਂ, ਚੁੰਮੀਆਂ, ਗਲਵਕੜੀਆਂ ਆਦਿ ਦਾ ਵਿਸਥਾਰ ਸਹਿਤ ਅਤੇ ਨਿਰ-ਸੰਕੋਚ ਵਰਣਨ ਹੈ ਅਤੇ ਕਾਮ ਕ੍ਰੀੜਾ ਵਿਚ ਸਹਾਇਕ ਸਾਮਗ੍ਰੀ (ਜਿਵੇਂ ਨਸ਼ੀਲੇ ਪਦਾਰਥਾਂ, ਰੋਮਨਾਸ਼ਨੀ ਅਤੇ ਉਸਤਰੇ ਆਦਿ ਦੀ ਵਰਤੋਂ) ਦਾ ਵੀ ਖੁਲ੍ਹ ਕੇ ਉੱਲੇਖ ਹੋਇਆ ਹੈ। ਇਸ ਪ੍ਰਸੰਗ ਵਿਚ ਅਸ਼ਲੀਲਤਾ ਦੋਸ਼ ਇਤਨਾ ਸਪਸ਼ਟ ਹੈ ਕਿ ਇਕਾਂਤ ਵਿਚ ਵੀ ਇਸ ਨੂੰ ਪੜ੍ਹਨਾ ਲੱਜਾਪ੍ਰਦ ਹੈ। ਇਸਤ੍ਰੀਆਂ ਲਈ ਤਾਂ ਇਹ ਇਕ ਦਮ ਪੜ੍ਹਨ ਯੋਗ ਨਹੀਂ ਹੈ। ਇਤਨੀ ਅਸ਼ਲੀਲਤਾ ਸਾਹਿਤ ਵਿਚ ਹੋਰ ਕਿਤੇ ਮਿਲਣੀ ਅਸੰਭਵ ਹੈ। ਅਸ਼ਲੀਲਤਾ ਸੂਚਕ ਇਕ ਦੋ ਹਵਾਲੇ ਵੇਖੋ –

(1) ਭਗ ਮੋ ਲਿੰਗ ਦਿਯੋ ਰਾਜਾ ਜਬ।
ਰੁਚਿ ਉਪਜੀ ਤਰਨੀ ਕੇ ਜਿਯ ਤਬ॥
ਲਪਟਿ ਲਪਟਿ ਆਸਨ ਤਰ ਗਈ।
ਚੁੰਬਨ ਕਰਤ ਭੂਪ ਕੇ ਭਈ॥25॥
ਗਹਿ ਗਹਿ ਤਿਹ ਕੋ ਗਰੇ ਲਗਾਵਾ।
ਆਸਨ ਸੌ ਆਨਹਿ ਛੁਹਾਵਾ।
ਅਧਰਨ ਸੌ ਦੋਊ ਅਧਰ ਲਗਾਈ।
ਦੁਹੂੰ ਕੁਚਨ ਸੋ ਕੁਚਨ ਮਿਲਾਈ॥26॥

(ਦਸਮ ਗ੍ਰੰਥ, ਪੰਨਾ 1358)

(2) ਕੈ ਜੜ ਪ੍ਰਾਨਨ ਕੀ ਆਸਾ ਤਜ।
ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ॥

ਕੈ ਤੁਹਿ ਕਾਟਿ ਕਰੈ ਸਤ ਖੰਡਾ।
ਦੈ ਕੈ ਮੋਰਿ ਭਗ ਬਿਖੈ ਲੰਡਾ ॥11॥

(ਦਸਮ ਗ੍ਰੰਥ, ਪੰਨਾ 1267)

112. (ਅ) ਪੁਨਰ-ਉਕਤੀ : ਇਹ ਵੀ ਇਨ੍ਹਾਂ ਕ੍ਰਿਤੀਆਂ ਦਾ ਪ੍ਰਮੁਖ ਦੋਸ਼ ਹੈ। ਇਨ੍ਹਾਂ ਵਿਚ ਕੇਵਲ ਪ੍ਰਸੰਗਾਂ ਦੀਆਂ ਅਨੇਕ ਆਵਿਰਤੀਆਂ ਹੀ ਨਹੀਂ ਹੋਈਆਂ (ਜਿਵੇਂ—ਕ੍ਰਿਸ਼ਨ ਰੁਕਮਣੀ, ਊਸ਼ਾ ਅਨਿਰੁੱਧ, ਛੀਰ ਸਮੁੰਦ੍ਰ ਆਦਿ ਪ੍ਰਸੰਗ), ਸਗੋਂ ਉਪਮਾਵਾਂ, ਉਕਤੀਆਂ ਅਤੇ ਪੰਕਤੀਆਂ ਦੀਆਂ ਵੀ ਪੁਨਰ-ਉਕਤੀਆਂ ਮਿਲ ਜਾਂਦੀਆਂ ਹਨ। ਕਿਤੇ ਕਿਤੇ ਇਕ ਹੀ ਛੰਦ ਵਿਚ ਇਕ ਸ਼ਬਦ ਬਿਨਾ ਕਿਸੇ ਵਿਸ਼ੇਸ਼ ਅਰਥ ਦੇ ਕਈ ਵਾਰ ਵਰਤਿਆ ਮਿਲਦਾ ਹੈ। ਉਦਾਹਰਨ ਵਜੋਂ 'ਕਲਕੀ ਅਵਤਾਰ' ਦੇ ਛੰਦ 129 ਅਤੇ 130 ਵਿਚ 'ਅਉਰ' ਸ਼ਬਦ ਦੀ 16 ਵਾਰ ਆਵਿਰਤੀ ਹੋਈ ਹੈ। ਅਜਿਹੀਆਂ ਭਦੀਆਂ ਉਕਤੀਆਂ ਦੀ ਇਨ੍ਹਾਂ ਕ੍ਰਿਤੀਆਂ ਵਿਚ ਘਾਟ ਨਹੀਂ ਹੈ।

113. (ੲ) ਅਨੁਚਿਤ ਅਰਥ : ਇਨ੍ਹਾਂ ਕਵੀਆਂ ਨੇ ਕਈ ਇਕ ਸ਼ਬਦਾਂ ਦਾ ਅਨੁਚਿਤ ਅਰਥਾਂ ਵਿਚ ਵੀ ਪ੍ਰਯੋਗ ਕੀਤਾ ਹੈ, ਜਿਵੇਂ—

(1) ਲੋਥਨ ਊਪਰਿ ਲੋਥ ਪਰੀ ਤਹ
ਗੀਧ ਸ੍ਰਿਗਾਲਨਿ ਮਾਸੁ ਚਰਿਓ ਹੈ॥ (80/68)

(2) ਸੁਨਿ ਕੈ ਮੁਖ ਤੇ ਤਿਹ ਸਿੰਧ ਜਰਾ
ਅਤਿ ਕੋਪ ਕੈ ਆਂਖ ਸਰੋਜ ਤਈ॥ (392/1029)

(3) ਰਣੰ ਰਾਮ ਬਜੇ।
ਧੁਣੰ ਮੇਘ ਲਜੇ॥ (194/76)

ਉਪਰੋਕਤ ਪਹਿਲੀ ਪੰਕਤੀ ਵਿਚ ਗਿਰਝਾਂ (ਗੀਧਾਂ) ਅਤੇ ਗਿਦੜਾਂ (ਸ਼੍ਰਿਗਾਲਾਂ) ਲਈ ਮਾਸ ਚਰਨਾ ਲਿਖਿਆ ਹੈ ਜੋ ਅਨੁਚਿਤ ਪ੍ਰਯੋਗ ਹੈ। ਮਾਸ ਦਾ ਖਾਇਆ ਜਾਣਾ ਅਤੇ ਘਾਹ ਦਾ ਚਰਿਆ ਜਾਣਾ ਹੀ ਪ੍ਰਸਿੱਧ ਹੈ। ਦੂਜੀ ਪੰਕਤੀ ਵਿਚ 'ਸਰੋਜ' ਕਿਸੇ ਕੋਮਲ ਅੱਖ ਲਈ ਢੁਕਵਾਂ ਵਿਸ਼ੇਸ਼ਣ ਹੋ ਸਕਦਾ ਹੈ, ਅੱਗ ਦੀਆਂ ਲਪਟਾਂ ਵਾਂਗ ਲਾਲ, ਅਰੁਣ ਨੇਤ੍ਰ ਸਰੋਜ ਸ਼ਬਦ ਨਾਲ ਵਿਸ਼ਿਸ਼ਟ ਨਹੀਂ ਕੀਤੇ ਜਾ ਸਕਦੇ। ਤੀਜੀ ਪੰਕਤੀ ਵਿਚ 'ਬਜੇ' ਸ਼ਬਦ ਦੀ ਨਗਾਰੇ ਨਾਲ ਸੰਗਤੀ ਹੈ, ਮਨੁਖ ਨਾਲ ਨਹੀਂ। ਇਥੇ 'ਗਜੇ' ਸ਼ਬਦ ਅਧਿਕ ਆਵੱਸ਼ਕ ਅਤੇ ਉਚਿਤ ਸੀ।

114. (ਸ) ਅਪ੍ਰਤੀਤੀ : ਇਨ੍ਹਾਂ ਕ੍ਰਿਤੀਆਂ ਵਿਚ ਪੁਰਾਣਾਂ ਦੀ ਕਈ ਪ੍ਰਕਾਰ ਦੀ ਪਰਿਭਾਸ਼ਿਕ ਸ਼ਬਦਾਵਲੀ ਸ਼ਾਮਲ ਹੋ ਗਈ ਹੈ, ਖਾਸ ਕਰ ਸਤੋਤ੍ਰਾਂ ਵਿਚ। ਯੁੱਧ ਵਿਚ ਵੀ ਕਈ ਇਕ ਅਜਿਹੇ ਸ਼ਬਦਾਂ ਦੀ ਵਰਤੋਂ ਹੋਈ ਹੈ ਜੋ ਕਿ ਸਾਧਾਰਣ ਜਨਤਾ ਦੀ ਬੌਧਿਕ ਪਧੱਰ

ਤੋਂ ਕਿਤੇ ਉਚੇ ਹਨ। ਫਲਸਰੂਪ, ਭਾਸ਼ਾ ਅਸਾਧਾਰਣ ਹੋ ਗਈ ਹੈ। ਇਸ ਦੁਰਬੋਧਤਾ ਕਰਕੇ ਵੀ ਸਿੱਖ ਸਮਾਜ ਇਨ੍ਹਾਂ ਕ੍ਰਿਤੀਆਂ ਪ੍ਰਤਿ ਉਪਰਾਮ ਹੈ।

115. (ਹ) ਜਟਕਾਪਨ : ਸਥਿਤੀਵਸ਼ ਟਿਨ੍ਹਾਂ ਕਵੀਆਂ ਦੀ ਭਾਸ਼ਾ ਵਿਚ ਜਟਕੇ ਪ੍ਰਯੋਗ ਵੀ ਹੋਏ ਹਨ, ਜਿਸ ਕਰਕੇ ਭਾਸ਼ਾ ਦੀ ਪਧੱਰ ਡਿਗ ਗਈ ਹੈ। ਕੁਝ ਕੁ ਸ਼ਬਦ ਇਹ ਹਨ—

ਝਗੀੜਾ (ਪੰਨਾ 305/398 ਛੰਦ), ਕੁੜਹੀ (584/170) ਉਝੀੜਾ (315/477, ਅਵਾਰ (433/1366), ਗੰਗੈਦੀ (51/37), ਆਹੁਟੇ, (52/50) ਮੁਕਲਿਯੰ (52/2) ਆਦਿ।

116. ਤੁਕ ਪ੍ਰਤਿ ਮੋਹ : ਤੁਕ ਅੰਤਜ ਅਨੁਪ੍ਰਾਸ ਦਾ ਇਕ ਵਿਸ਼ੇਸ਼ ਪ੍ਰਕਾਰ ਹੈ। ਭਾਸ਼ਾ ਅਲੰਕਰਣ ਦਾ ਇਹ ਇਕ ਸਹਾਇਕ ਸਾਧਨ ਹੈ, ਪਰ ਇਸ ਪ੍ਰਤਿ ਮੋਹ ਦੇ ਫਲਸਰੂਪ ਭਾਸ਼ਾ ਦਾ ਬਲਿਦਾਨ ਕਰਨਾ ਅਨਾਵੱਸ਼ਕ ਯਤਨ ਹੈ। ਆਲੋਚਨਾਧੀਨ ਕ੍ਰਿਤੀਆਂ ਵਿਚ ਕਈਆਂ ਥਾਂਵਾਂ ਤੇ ਤੁਕ ਪ੍ਰਤਿ ਮੋਹ ਦੀ ਪ੍ਰਵਿਰਤੀ ਦਿਸ ਪੈਂਦੀ ਹੈ ਜਿਸ ਨਾਲ ਭਾਸ਼ਾ ਦੇ ਸਰੂਪ ਨੂੰ ਕਾਫ਼ੀ ਸਟ ਵਜਦੀ ਹੈ, ਜਿਵੇਂ—

(1) ਰਾਜ ਕਰਤ ਭਏ ਬਿਬਿਧ ਪ੍ਰਕਾਰਾ।
ਦੇਸ ਦੇਸ ਕੇ ਜੀਤ ਨ੍ਰਿਪਾਰਾ ॥ (ਪੰਨਾ 49/31 ਛੰਦ)

(2) ਲਗਨ ਸਗਨ ਤੇ ਰਹਤ ਨਿਰਾਲਮ।
ਹੈ ਯਹ ਕਥਾ ਜਗਤ ਮੈ ਮਾਲਮ ॥ (157/17)

(3) ਅਤਿ ਕੁਚਾਲ ਅਰੁ ਕ੍ਰੂਰ।
ਅਤਿ ਪਾਪਿਸਟ ਕਠੂਰ ॥ (580/132)

(4) ਤਿਹ ਛਾਡਿ ਪਾਛ ਆਗੈ ਚਲੀਸ।
ਜਨੁ ਸਰਬ ਸੋਭ ਕਹੁ ਲੀਲ ਲੀਸ ॥ (629/41)

(5) ਕਾਨ੍ਹ ਕੋ ਰੂਪੁ ਨਿਹਾਰ ਰਹੀ ਤ੍ਰਿਯਾ ਸਜਾਮ ਕਹੈ ਕਬਿ ਹੋਇ ਇਕਾਠੀ।
ਜਿਉ ਸੁਰ ਦੀ ਧੁਨ ਕੋ ਸੁਨ ਕੈ ਮ੍ਰਿਗਨੀ ਚਲ ਆਵਤ ਜਾਤ ਨ ਨਾਠੀ ॥
(313/459)

(6) ਖੁਲੇ ਕਿਸਾਰ ॥ ਜਨੁ ਜਟਾ ਧਾਰ ॥ (66/23)

ਇਨ੍ਹਾਂ ਪੰਕਤੀਆਂ ਵਿਚ ਕਵੀਆਂ ਨੇ ਤੁਕ ਦੇ ਮੋਹ ਵਿਚ 'ਨ੍ਰਿਪ' ਨੂੰ 'ਨ੍ਰਿਪਾਰਾ', 'ਮਾਲੂਮ' ਨੂੰ 'ਮਾਲਮ', ਕਠੋਰ' ਨੂੰ 'ਕਠੂਰ', 'ਲੀਨ' ਨੂੰ 'ਲੀਸ', ਇੱਕਠੀ' ਨੂੰ 'ਇਕਾਠੀ' ਅਤੇ 'ਕੇਸ' ਨੂੰ 'ਕਿਸਾਰ' ਕਰ ਦਿੱਤਾ ਹੈ। ਅਜਿਹਾ ਯਤਨ ਨਿਰਸੰਦੇਹ ਚਿੰਤਾਜਨਕ ਹੈ।

ਭਾਸ਼ਾ ਦੇ ਇਸ ਵਿਵੇਚਨ ਤੋਂ ਬਾਦ ਇਸ ਨਿਰਣੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਇਨ੍ਹਾਂ ਕਵੀਆਂ ਵਿਚ ਦੋਸ਼ ਰਹਿਤ ਅਤੇ ਢੁਕਵੀਂ ਭਾਸ਼ਾ ਲਿਖਣ ਦੀ ਪੂਰੀ ਯੋਗਤਾ ਸੀ, ਪਰ

ਸਾਮਿਅਕ ਪਰਿਸਥਿਤੀਆਂ ਅਤੇ ਪ੍ਰਭਾਵਾਂ ਦੇ ਫਲਸਰੂਪ ਕਿਤੇ ਕਿਤੇ ਕੁਝ ਦੋਸ਼ਾਂ ਦਾ ਆ ਜਾਣਾ ਸੁਭਾਵਿਕ ਸੀ। ਹਾਂ, ਭਾਸ਼ਾ ਵਿਚ ਪ੍ਰਵਾਹ ਸਰਬਤ੍ਰ ਹੈ। ਅਨੇਕ ਭਾਸ਼ਾਵਾਂ ਦੀ ਉਚਿਤ ਮਿਸ ਵੀ ਸ਼ਲਾਘਾ ਯੋਗ ਹੈ। ਇਹ ਕਾਵਿ ਭਾਸ਼ਾ (Poetic Diction) ਹੈ ਇਸ ਨੂੰ ਸ਼ਾਸਤ੍ਰੀ ਨਿਯਮਾਂ ਅਨੁਸਾਰ ਪਰਖਣਾ ਅਨੁਚਿਤ ਹੈ।

### (9) ਅਨੁਵਾਦ ਦਾ ਸਰੂਪ

117. ਵਿਚਾਰਾਧੀਨ ਕ੍ਰਿਤੀਆਂ ਦੇ ਸੰਬੰਧ ਵਿਚ ਸਾਧਾਰਣ ਵਿਸ਼ਵਾਸ ਪ੍ਰਚਲਿਤ ਹੈ ਕਿ ਇਹ ਪੁਰਾਣਾਂ ਦੀਆਂ ਕਥਾਵਾਂ ਦਾ ਕੇਵਲ ਅਨੁਵਾਦ ਹਨ। ਇਸ ਲਈ ਅਤ ਵਿਚ ਇਸ ਭਾਰੀ ਭਰਮ ਦਾ ਨਿਵਾਰਣ ਕਰ ਦੇਣਾ ਵੀ ਉਚਿਤ ਹੋਵੇਗਾ। ਵਿਦਵਾਨਾਂ ਨੇ ਅਨੁਵਾਦ ਦੀਆਂ ਸੀਮਾਵਾਂ ਇੰਜ ਨਿਸਚਿਤ ਕੀਤੀਆਂ ਹਨ—

(1) ਅਨੁਵਾਦ ਦਾ ਸੰਪੂਰਣ ਢਾਂਚਾ ਮੂਲ ਅਨੁਸਾਰ ਹੋਵੇ।

(2) ਅਨੁਵਾਦਿਤ ਕ੍ਰਿਤੀ ਵਿਚ ਮੂਲ ਕ੍ਰਿਤੀ ਦੇ ਵਿਚਾਰ ਇੰਨ ਬਿੰਨ ਚਿਤਰਿਤ ਹੋਣ।

(3) ਅਨੁਵਾਦ ਵਿਚ ਮੂਲ ਕ੍ਰਿਤੀ ਦੀ ਸ਼ੈਲੀ ਨੂੰ ਹੀ ਅਪਨਾਇਆ ਗਿਆ ਹੋਵੇ।[1]

ਅਨੁਵਾਦ ਦੀ ਉਪਰੋਕਤ ਕਸੌਟੀ ਤੇ ਪਰਖਣ ਨਾਲ ਇਹ ਕ੍ਰਿਤੀਆਂ ਆਧਾਰ ਕਥਾਵਾਂ ਦਾ ਅਨੁਵਾਦ ਬਿਲਕੁਲ ਸਿੱਧ ਨਹੀਂ ਹੁੰਦੀਆਂ। ਇਸ ਸੰਬੰਧੀ ਸਰੋਤ, ਪ੍ਰਵਿਰਤੀਆਂ ਅਤੇ ਸ਼ੈਲੀ ਵਾਲੇ ਪ੍ਰਕਰਣਾਂ ਵਿਚ ਵਿਸਥਾਰ ਸਹਿਤ ਚਰਚਾ ਹੋ ਚੁਕੀ ਹੈ। ਹੁਣ ਇਥੇ ਕੁਝ ਇਕ ਅਜਿਹੇ ਸਥਲਾਂ ਦੀ ਵੀ ਪਰਖ ਕਰ ਲੈਣਾ ਅਸੰਗਤ ਨਾ ਹੋਵੇਗਾ ਜਿਥੇ ਮੂਲਾਧਾਰ ਕਥਾਵਾਂ ਅਤੇ ਆਲੋਚਨਾਧੀਨ ਕ੍ਰਿਤੀਆਂ ਵਿਚ ਕੁਝ ਸਮਾਨਤਾ ਜਿਹੀ ਲਗਦੀ ਹੈ।

118. (ੳ) ਅਪ੍ਰਸਤੁਤ-ਵਿਧਾਨ ਸੰਬੰਧੀ ਸਮਾਨਤਾ : 'ਕ੍ਰਿਸ਼ਨਾਵਤਾਰ' ਅਤੇ 'ਰਾਮਾਵਤਾਰ' ਦੇ ਕਵੀ ਕੁਝ ਕੁ ਸਥਲਾਂ ਤੇ ਆਧਾਰ ਕਥਾਵਾਂ ਦੇ ਕਾਫ਼ੀ ਨੇੜੇ ਪਹੁੰਚ ਗਏ ਹਨ, ਪਰ ਉਥੇ ਵੀ ਉਹ ਮੂਲ ਪ੍ਰਸੰਗਾਂ ਦਾ ਅਨੁਵਾਦ ਮਾਤ੍ਰ ਨਹੀਂ ਕਰਦੇ, ਜਿਵੇਂ—

(1) ਯੱਗ-ਪੁਰਸ਼ ਤੋਂ ਦਸ਼ਰਥ ਨੂੰ ਦੁੱਧ (ਖੀਰ) ਪ੍ਰਾਪਤ ਹੁੰਦਾ ਹੈ—ਇਸ ਘਟਨਾ ਸੰਬੰਧੀ ਹੋਏ ਅਪ੍ਰਸਤੁਤ-ਵਿਧਾਨ ਵਿਚ 'ਰਾਮਾਵਤਾਰ' ਅਤੇ 'ਰਾਮਾਇਣ' ਵਿਚ ਸਮਾਨਤਾ ਹੈ—

ਰਾਮਾਇਣ

ततो दशरथ: प्राप्य पायसं देवनिर्मितम् ।
बभूव परम प्रीत: प्राप्य वित्तमिवधान: ।।[2]

(ਬਾਲ ਕਾਂਡ 16/23)

---

1. ਦੀ ਆਰਟ ਆਫ਼ ਟ੍ਰਾਂਸਲੇਸ਼ਨ, ਪੰਨਾ 45
2. ਅਰਥਾਤ : ਉਹ ਦੇਵਤਾ ਨਿਰਮਿਤ ਦੁੱਧ ਪਾ ਕੇ ਮਹਾਰਾਜ ਇਤਨੇ ਪ੍ਰਸੰਨ ਹੋਏ, ਜਿਵੇਂ ਕਿਸੇ ਦਰਿਦਰੀ ਨੂੰ ਧਨ ਦਾ ਖਜ਼ਾਨਾ ਮਿਲ ਜਾਵੇ।

ਰਾਮਾਵਤਾਰ

ਖੀਰ ਪਾਤ੍ਰ ਕਢਾਇ ਲੈ ਕਰਿ ਦੀਨ ਨ੍ਰਿਪ ਕੇ ਆਨ ।
ਭੂਪ ਪਾਇ ਪ੍ਰਸੰਨ ਭਯੋ ਜਿਮੁ ਦਾਰਦੀ ਲੈ ਦਾਨ ॥51॥

(ਦਸਮ ਗ੍ਰੰਥ, ਪੰਨਾ 192)

ਪਰ ਇਹ ਸਮਾਨਤਾ ਸੁਭਾਵਿਕ ਤੌਰ ਤੇ ਹੀ ਉਪਸਥਿਤ ਹੋ ਗਈ ਹੈ । ਇਸ ਨੂੰ ਅਨੁਵਾਦ ਨਹੀਂ ਕਿਹਾ ਜਾ ਸਕਦਾ, ਕਿਉਂਕਿ ਇਸ ਸਮੀਪਤਾ ਦੀ ਅਵਸਥਾ ਵਿਚ ਵੀ ਵਿਵਰਣਗਤ ਅੰਤਰ ਵਿਦਮਾਨ ਹੈ ।

(2) 'ਕ੍ਰਿਸ਼ਨਾਵਤਾਰ' ਅਤੇ ਭਾਗਵਤ ਪੁਰਾਣ ਦੇ ਬਕਾਸੁਰ-ਵਧ ਦੇ ਪ੍ਰਸੰਗ ਵਿਚ ਵੀ ਅਪ੍ਰਸਤੁਤ-ਵਿਧਾਨ ਸਮਾਨ ਰੀਤੀ ਨਾਲ ਹੋਇਆ ਹੈ, ਪਰ ਦੋਹਾਂ ਪ੍ਰਸੰਗਾਂ ਦੇ ਵਿਵਰਣ ਵਿਚ ਕਾਫ਼ੀ ਅੰਤਰ ਹੈ, ਜਿਵੇਂ —

ਭਾਗਵਤ ਪੁਰਾਣ

तमापतन्तं स निगृह्य तुण्डयोर्दोर्भ्यां
बकं कंससखं सता गतिः ॥
पश्यत्सु बालेषु ददार लीलया
मुदावहो वीरणवद् दिवौकसाम् ॥51॥[1]

(दशम स्कंध/11)

ਕ੍ਰਿਸ਼ਨਾਵਤਾਰ

ਜਬੈ ਦੈਤ ਆਯੋ ਮਹਾ ਮੁਖਿ ਚਵਰਾਯੋ ਜਬ
ਜਾਨਿ ਹਰਿ ਪਾਯੋ ਮਨ ਕੀਨੇ ਵਾਕੇ ਨਾਸ ਕੋ ।
ਸਿਧ ਸੁਰ ਜਾਪ ਤਿਨੈ ਉਖਾਰ ਡਾਰੀ ਚੋਚ
ਵਾਕੀ ਬਲੀ ਮਾਰ ਡਾਰਯੋ ਮਹਾਬਲੀ ਨਾਮ ਜਾਸ ਕੋ ।
ਭੂਮਿ ਗਿਰ ਪਰਯੋ ਹ੍ਵੈ ਦ੍ਵੈ ਟੂਕ ਮਹਾ ਮੁਖਿ ਵਾਕੋ
ਤਾਕੀ ਛਬਿ ਕਹਿਬੇ ਕੋ ਭਯੋ ਮਨ ਦਾਸ ਕੋ ।
ਖੇਲਬੇ ਕੇ ਕਾਜ ਬਨ ਬੀਚ ਗਏ ਬਾਲਕ
ਜਿਉ ਲੈਕੈ ਕਰ ਮਧਿ ਚੀਰ ਡਾਰੈਂ ਲਾਂਬੇ ਘਾਸ ਕੋ ॥163॥

---

1. ਅਰਥਾਤ : ਕੰਸ ਦਾ ਸਖਾ ਬਕਾਸੁਰ ਅਜੇ ਭਗਤ ਵੱਛਲ ਭਗਵਾਨ ਸ੍ਰੀ ਕ੍ਰਿਸ਼ਨ ਉੱਤੇ ਝਪਟ ਹੀ ਰਿਹਾ ਸੀ ਕਿ ਉਨ੍ਹਾਂ ਨੇ ਆਪਣੇ ਦੋਹਾਂ ਹਥਾਂ ਨਾਲ ਉਸ ਦੀ ਚੁੰਜ ਦੇ ਦੋਵੇਂ ਪਾਸੇ ਪਕੜ ਲਏ ਅਤੇ ਗਵਾਲ ਬਾਲਕਾਂ ਦੇ ਵੇਖਦਿਆਂ ਵੇਖਦਿਆਂ ਖੇਡ ਖੇਡ ਵਿਚ ਹੀ ਉਸ ਨੂੰ ਇੰਜ ਚੀਰ ਦਿੱਤਾ ਜਿਵੇਂ ਕੋਈ ਬੀਰਣ ਘਾਹ ਨੂੰ ਚੀਰ ਦੇਵੇ । ਇਸ ਨਾਲ ਦੇਵਤਿਆਂ ਨੂੰ ਬਹੁਤ ਆਨੰਦ ਹੋਇਆ ।

ਉਪਰੋਕਤ ਅੰਤਿਮ ਪੰਕਤੀਆਂ ਵਿਚ ਅਪ੍ਰਸਤੁਤ-ਵਿਧਾਨ ਦੀ ਸਮਾਨਤਾ ਹੁੰਦੇ ਹੋਇਆਂ ਵੀ ਕ੍ਰਿਸ਼ਨਾਵਤਾਰ ਦਾ ਇਹ ਛੰਦ ਭਾਗਵਤ ਦਾ ਅਨੁਵਾਦ ਪ੍ਰਮਾਣਿਤ ਨਹੀਂ ਹੋ ਸਕਦਾ। ਅਜਿਹੇ ਉਦਾਹਰਨ ਤਾਂ ਬਹੁਤ ਵਿਰਲੇ ਹਨ, ਜ਼ਿਆਦਾ ਤਰ ਦੋਹਾਂ ਪ੍ਰਸੰਗਾਂ ਦਾ ਅਪ੍ਰਸਤੁਤ-ਵਿਧਾਨ ਭਿੰਨ ਰੂਪ ਵਿਚ ਹੀ ਹੋਇਆ ਹੈ। ਕੁਝ ਕੁ ਉਦਾਹਰਨ ਵੇਖੋ—

(1) ਭਾਗਵਤ ਪੁਰਾਣ

इति क्षिप्त्वा शितैर्बाणैर्विरथी कृत्य पौण्ड्रकम् ।
शिरोऽवृश्चद् रथाङ्गेन वज्रेणेन्द्रो यथा गिरेः ॥21॥[1]

(दशम स्कंध/66)

ਕ੍ਰਿਸ਼ਨਾਵਤਾਰ

ਜੁਧੁ ਭਯੋ ਅਤਿ ਹੀ ਸੁ ਜਹਾਂ ਤਬ ਸ੍ਰੀ ਬ੍ਰਿਜ ਨਾਇਕ ਚਕ੍ਰ ਸੰਭਾਰਯੋ।
ਮਾਰਤ ਹਉ ਤੁਹਿ ਏ ਰੇ ਸ੍ਰਿਗਾਲ ਮੈ ਸਯੋਮ ਭਨੈ ਇਮ ਸਯਾਮ ਪਚਾਰਯੋ।
ਛੋਰ ਸੁਦਰਸਨ ਦੇਤ ਭਯੋ ਸਿਰ ਸਤ੍ਰ ਕੋ ਮਾਰ ਜੁਦਾ ਕਰਿ ਡਾਰਯੋ।
ਮਾਨਹੁ ਕੁਮਾਰ ਲੈ ਤਾਗਹਿ ਕੋ ਚਕ ਤੇ ਫੁਨ ਬਾਸਨ ਕਾਟ ਉਤਾਰਯੋ॥
॥2270॥

(2) ਭਾਗਵਤ ਪੁਰਾਣ

तथा काशिपतेः कायाच्छिर उत्कृत्य पत्रिभिः ।
न्यपातयत् काशिपुर्यां पद्मकोशमिवानिलः ॥22॥[2]

(दशम स्कंध|66)

ਕ੍ਰਿਸ਼ਨਾਵਤਾਰ

ਦੇਖਿ ਸ੍ਰਿਗਾਲ ਹਨਯੋ ਰਨ ਮੈ ਇਕ ਕਾਂਸੀ ਕੋ ਭੂਪ ਹੁਤੇ ਸੋਊ ਧਾਯੋ।
ਸ੍ਰੀ ਬ੍ਰਿਜਨਾਥ ਸੋ ਸਯਾਮ ਭਨੈ ਅਤਿ ਹੀ ਤਿਹ ਆਇ ਕੈ ਜੁਧੁ ਮਚਾਯੋ।
ਮਾਰ ਮਚੀ ਅਤਿ ਜੋ ਤਿਹ ਠਾਂ ਸੁ ਤਬੈ ਤਿਹ ਸਯਾਮ ਜੂ ਚਕ੍ਰ ਚਲਾਯੋ।
ਜਿਉ ਅਹਿ ਆਗਲ ਕੋ ਕਟਜੇ ਸੀਸੁ ਤਿਹੀ ਬਿਧ ਯਾਹੀ ਕੋ ਕਾਟਿ ਗਿਰਾਯੋ।
॥2271॥

1. ਅਰਥਾਤ: ਭਗਵਾਨ ਸ੍ਰੀ ਕ੍ਰਿਸ਼ਨ ਨੇ ਇਸ ਤਰ੍ਹਾਂ ਪੌਂਡ੍ਰਕ ਦਾ ਅਪਮਾਨ ਕਰਕੇ ਆਪਣੇ ਤਿਖੇ ਬਾਣਾਂ ਨਾਲ ਉਸਦੇ ਰਥ ਨੂੰ ਤੋੜ ਫੋੜ ਦਿੱਤਾ ਅਤੇ ਚਕਰ ਨਾਲ ਉਸ ਦਾ ਸਿਰ ਇੰਜ ਹੀ ਉਤਾਰ ਦਿੱਤਾ ਜਿਵੇਂ ਇੰਦਰ ਨੇ ਆਪਣੇ ਬਜਰ ਨਾਲ ਪਹਾੜ ਦੀਆਂ ਚੋਟੀਆਂ ਨੂੰ ਉਖਾੜ ਦਿੱਤਾ ਸੀ।

2. ਅਰਥਾਤ: ਇਸ ਤਰ੍ਹਾਂ ਭਗਵਾਨ ਨੇ ਆਪਣੇ ਬਾਣਾਂ ਨਾਲ ਕਾਸ਼ੀ ਦੇ ਰਾਜੇ ਦਾ ਸਿਰ ਵੀ ਧੜ ਤੋਂ ਉਪਰ ਉਛਾਲ ਕੇ ਕਾਸ਼ੀ ਪੁਰੀ ਵਿਚ ਸੁਟ ਦਿੱਤਾ ਜਿਵੇਂ ਵਾਯੂ ਕਮਲ ਦਾ ਫੂਲ ਡਿਗਾ ਦਿੰਦੀ ਹੈ।

ਬਿਲਕੁਲ ਸਪੱਸ਼ਟ ਹੈ ਕਿ ਭਾਗਵਤ ਪੁਰਾਣ ਦੇ ਉਪਮਾਨ ਸ਼ਾਸਤ੍ਰ ਜਾਂ ਪਰੰਪਰਾ ਅਨਕੂਲ ਹਨ ਅਤੇ ਕ੍ਰਿਸ਼ਨਾਵਤਾਰ ਦੇ ਉਪਮਾਨ ਸਾਧਾਰਣ ਜੀਵਨ ਨਾਲ ਸੰਬੰਧਿਤ ਹਨ ।

119. (ਅ) ਵਿਵਰਣ ਸੰਬੰਧੀ ਸਮਾਨਤਾ : 'ਕ੍ਰਿਸ਼ਨਾਵਤਾਰ' ਦੇ ਕੁਝ ਕੁ ਸਥਲਾਂ ਤੇ ਭਾਗਵਤ ਪੁਰਾਣ ਨਾਲ ਕੁਝ ਵਿਵਰਣ ਸੰਬੰਧੀ ਸਮਾਨਤਾ ਦਿਸ ਪੈਂਦੀ ਹੈ, ਪਰ ਪੂਰੇ ਪ੍ਰਸੰਗ ਦੇ ਪ੍ਰਕਰਣ ਵਿਚ ਅਜਿਹੀ ਸਮਾਨਤਾ ਮਹੱਤਵਹੀਨ ਹੈ । ਉਦਾਹਰਨ ਵਜੋਂ—

(1) ਭਾਗਵਤ ਪੁਰਾਣ

अस्यास्त्वामष्टमो गर्भो हन्ता यां वहसेऽबुध ।।34।।[1]

(स्कंध 10/1)

ਕ੍ਰਿਸ਼ਨਾਵਤਾਰ

ਲੀਏ ਕਹਾ ਜਾਤ ਤੇਰੋ ਕਾਲ ਹੈ ਰੇ ਮੂੜ ਮਤਿ
ਆਠਵੋ ਗਰਭ ਯਾ ਕੋ ਤੋਕੋ ਡਾਰੈ ਮਾਰ ਕੈ ।।39।।

(2) ਭਾਗਵਤ ਪੁਰਾਣ

भगिनीं हन्तुमारब्धः खड्गपाणिः कचेऽग्रहीत् ।।35।।[2]

(स्कंध 10/1)

ਕ੍ਰਿਸ਼ਨਾਵਤਾਰ

ਕੰਸ ਦ੍ਰੋਹੂ ਕੇ ਬਧ ਨਮਿਤ ਲੀਨੋ ਖੜਗ ਨਿਕਾਰ ।।40।।

ਇਸ ਤਰ੍ਹਾਂ ਦੀ ਸਮਾਨਤਾ ਵੀ ਬਹੁਤ ਵਿਰਲੀ ਹੈ । ਅਸਲ ਵਿਚ, ਆਲੋਚਨਾਧੀਨ ਕ੍ਰਿਤੀਆਂ ਵਿਚ ਮੂਲਾਧਾਰ ਕਥਾਵਾਂ ਦੀਆਂ ਕੇਵਲ ਪ੍ਰਧਾਨ ਘਟਨਾਵਾਂ ਨੂੰ ਗ੍ਰਹਿਣ ਕੀਤਾ ਗਿਆ ਹੈ । ਵਿਵਰਣ ਅਤੇ ਸ਼ੈਲੀ ਦੇ ਦ੍ਰਿਸ਼ਟੀਕੋਣ ਤੋਂ ਇਹ ਕ੍ਰਿਤੀਆਂ ਭਿੰਨ ਅਤੇ ਮੌਲਿਕ ਹਨ । ਆਧਾਰ ਕਥਾਵਾਂ ਨਾਲ ਇਨ੍ਹਾਂ ਕ੍ਰਿਤੀਆਂ ਦੇ ਵਿਚਾਰਾਂ, ਭਾਵਨਾਵਾਂ, ਘਟਨਾਵਾਂ ਅਤੇ ਆਕਾਰ ਪ੍ਰਕਾਰ ਦੀ ਭਿੰਨਤਾ ਪਿਛੇ ਦਸੀ ਜਾ ਚੁਕੀ ਹੈ ।

ਸਿੱਟਾ ਇਹ ਕਿ ਆਲੋਚਨਾਧੀਨ ਕ੍ਰਿਤੀਆਂ ਪੌਰਾਣਿਕ ਕਥਾਵਾਂ ਦਾ ਅਨੁਵਾਦ ਨਹੀਂ, ਉਨ੍ਹਾਂ ਨਾਲ ਇਨ੍ਹਾਂ ਦਾ ਸੰਬੰਧ ਉਸੇ ਪਰਿਮਾਣ ਵਿਚ ਹੈ ਜਿਤਨਾ ਰਾਮ-ਚਰਿਤ-ਮਾਨਸ ਦਾ ਬਾਲਮੀਕੀ ਰਾਮਾਇਣ ਨਾਲ, ਸੂਰਸਾਗਰ ਦਾ ਭਾਗਵਤ ਪੁਰਾਣ ਨਾਲ ਅਤੇ ਹਨੂਮਾਨ ਨਾਟਕ ਦਾ ਹਨੁਮਨ੍ਨਾਟਕਮ੍ ਨਾਲ ।

---

1. ਅਰਥਾਤ : ਅਰੇ ਮੂਰਖ ਜਿਸ ਨੂੰ ਤੂੰ ਰਥ ਵਿਚ ਬਿਠਾ ਕੇ ਲੈ ਜਾ ਰਿਹਾ ਏਂ, ਉਸਦੇ ਅਠਵੇਂ ਗਰਭ ਦੀ ਸੰਤਾਨ ਤੈਨੂੰ ਮਾਰ ਦੇਵੇਗੀ ।
2. ਅਰਥਾਤ : ਆਕਾਸ਼ ਬਾਣੀ ਸੁਣ ਕੇ ਹੀ ਉਸ ਨੇ ਤਲਵਾਰ ਖਿਚ ਲਈ ਅਤੇ ਆਪਣੀ ਭੈਣ ਦੀ ਗੁਤ ਪਕੜ ਕੇ ਉਸ ਨੂੰ ਮਾਰਨ ਲਈ ਤਿਆਰ ਹੋ ਗਿਆ ।

**10. ਯੁਗ ਦਾ ਪ੍ਰਭਾਵ**

120. ਆਲੋਚਨਾਧੀਨ ਕ੍ਰਿਤੀਆਂ ਸ਼ਿੰਗਾਰ ਕਾਲ ਦੀ ਸੀਮਾ ਵਿਚ ਆਉਂਦੀਆਂ ਹਨ, ਪਰ ਇਨ੍ਹਾਂ ਦੀ ਰਚਨਾ ਪੰਜਾਬ ਵਿਚ ਹੋਈ ਸੀ। ਇਸ ਲਈ ਪੰਜਾਬ ਦੀਆਂ ਖਤਰੀ ਅਤੇ ਵੀਰ ਰੁਚੀਆਂ ਦਾ ਪ੍ਰਭਾਵ ਇਨ੍ਹਾਂ ਤੇ ਬਹੁਤ ਅਧਿਕ ਹੈ ਪਰ ਸ਼ਿੰਗਾਰ ਕਾਲ ਦੀ ਕਾਮੁਕ ਪ੍ਰਵਿਰਤੀ ਦਾ ਪ੍ਰਭਾਵ ਬਚਿਤ੍ਰਨਾਟਕ ਦੇ ਕੁਝ ਕੁ ਪ੍ਰਸੰਗਾਂ ਵਿਚ ਅਤੇ ਚਰਿਤ੍ਰੋਪਾਖਿਆਨ ਵਿਚ ਸਰਬਤ੍ਰ ਵੇਖਿਆ ਜਾ ਸਕਦਾ ਹੈ। ਇਸ ਯੁਗ ਦੀ ਸ਼ਿੰਗਾਰ ਰਸੀ ਪ੍ਰਵਿਰਤੀ ਦੇ ਦਰਸ਼ਨ 'ਕ੍ਰਿਸ਼ਨਾਵਤਾਰ' ਦੇ ਰਾਸ ਲੀਲਾ, ਚੀਰਹਰਣ ਅਤੇ ਵਿਰਹ ਨਾਟਕ ਆਦਿ ਪ੍ਰਸੰਗਾਂ ਵਿਚ ਹੋ ਜਾਂਦੇ ਹਨ। ਉਸ ਯੁਗ ਵਾਂਗ ਇਨ੍ਹਾਂ ਰਚਨਾਵਾਂ ਵਿਚ ਵੀ ਵਿਸ਼ੇ ਸੰਬੰਧੀ ਮੌਲਿਕਤਾ ਬਹੁਤ ਘਟ ਹੈ। ਭਾਵੇਂ ਇਨ੍ਹਾਂ ਕਵੀਆਂ ਪਾਸ ਸ਼ਿੰਗਾਰੀ ਗੁਲਦਸਤੇ ਸਜਾਣ ਦਾ ਸਮਾਂ ਨਹੀਂ ਸੀ ਅਤੇ ਨਾ ਹੀ ਅਲੰਕਾਰ ਦੀਆਂ ਸ਼ਾਸਤ੍ਰੀ ਸੂਖਮਤਾਵਾਂ ਦੇ ਅਭਿਆਸ ਦੀ ਵੀ ਵੇਹਲ ਸੀ, ਫਿਰ ਵੀ ਇਹ ਕ੍ਰਿਤੀਆਂ ਇਨ੍ਹਾਂ ਵਿਸ਼ੇਸ਼ਤਾਵਾਂ ਤੋਂ ਬਿਲਕੁਲ ਮੁਕਤ ਨਹੀਂ ਕਹੀਆਂ ਜਾ ਸਕਦੀਆਂ। ਛੰਦ ਵਿਵਿਧਤਾ ਸੰਬੰਧੀ ਖਿਲਵਾੜ ਵੀ ਯੁਗ ਦੇ ਪ੍ਰਭਾਵ ਕਰਕੇ ਹੈ। ਪਰ 'ਅਰਿ ਨਿਕੰਦਨ' ਦੇ ਉੱਦੇਸ਼ ਅਤੇ ਖਤਰੀ ਭਾਵਨਾ ਦੇ ਦ੍ਰਿਸ਼ਟੀਕੋਣ ਤੋਂ ਇਹ ਕ੍ਰਿਤੀਆਂ ਯੁਗ ਦੀਆਂ ਪ੍ਰਵਿਰਤੀਆਂ ਦੀ ਉਲੰਘਨਾ ਕਰਦੀਆਂ ਹਨ।

121. ਸਾਰਾਂਸ਼ ਇਹ ਕਿ ਦਸਮ ਗ੍ਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਵਸਤੂ-ਵਿਧਾਨ ਦੀ ਦ੍ਰਿਸ਼ਟੀ ਤੋਂ ਅਸੰਤੁਲਿਤ ਅਤੇ ਪੁਰਾਣਾਂ ਦੇ ਕੁਝ ਅਨੁਕੂਲ ਹਨ। ਇਨ੍ਹਾਂ ਵਿਚ ਵਸਤੂ-ਵਰਣਨ, ਵਿਵਾਹ-ਵਰਣਨ, ਪ੍ਰਕ੍ਰਿਤੀ-ਵਰਣਨ, ਸਰੂਪ-ਵਰਣਨ, ਯੁੱਧ-ਵਰਣਨ ਆਦਿ ਪੁਰਾਣਾਂ ਤੋਂ ਅਧਿਕ ਸਜੀਵ ਅਤੇ ਕਾਵਿ-ਉਚਿਤ ਰੀਤੀ ਨਾਲ ਕੀਤੇ ਗਏ ਹਨ। ਯੁੱਧ-ਵਰਣਨ ਦੀ ਸਰਬਤ੍ਰ ਪ੍ਰਧਾਨਤਾ ਹੈ। ਇਨ੍ਹਾਂ ਰਚਨਾਵਾਂ ਦੇ ਸੰਵਾਦ ਸੁੰਦਰ, ਸੰਖਿਪਤ, ਰੋਚਕ ਅਤੇ ਆਪਣੇ ਮੰਤਵਾਂ ਦੀ ਸਿੱਧੀ ਕਰਦੇ ਹਨ। ਪੌਰਾਣਿਕ ਸਤੋਤ੍ਰ ਸ਼ੈਲੀ ਨੇ ਇਨ੍ਹਾਂ ਕ੍ਰਿਤੀਆਂ ਵਿਚ ਵਿਸ਼ੇਸ਼ ਥਾਂ ਮਲੀ ਹੈ, ਪਰ ਪੌਰਾਣਿਕ ਮਾਹਾਤਮ ਸ਼ੈਲੀ ਨੂੰ ਨਾਂ-ਮਾਤ੍ਰ ਗ੍ਰਹਿਣ ਕੀਤਾ ਗਿਆ ਹੈ। ਇਨ੍ਹਾਂ ਵਿਚ ਸਾਦ੍ਰਿਸ਼-ਮੂਲਕ ਅਲੰਕਾਰਾਂ ਦੀ ਪ੍ਰਧਾਨਤਾ ਹੈ। ਅਧਿਕਾਂਸ਼ ਉਪਮਾਨ ਆਮ ਜੀਵਨ ਵਿਚੋਂ ਲਏ ਗਏ ਹਨ। ਸ਼ਬਦ ਅਲੰਕਾਰਾਂ ਵਿਚੋਂ ਅਨੁਪ੍ਰਾਸ ਦੀ ਅਧਿਕਤਾ ਹੈ। ਛੰਦ-ਵਿਵਿਧਤਾ ਇਨ੍ਹਾਂ ਕ੍ਰਿਤੀਆਂ ਦੀ ਵਿਸ਼ਿਸ਼ਤਾ ਹੈ, ਪਰ ਛੰਦ-ਯੋਜਨਾ ਵਿਚ ਨਿਪੁਣਤਾ ਨਹੀਂ ਹੈ। ਇਨ੍ਹਾਂ ਕ੍ਰਿਤੀਆਂ ਦੀ ਭਾਸ਼ਾ ਭਾਵ, ਪਾਤਰ ਅਤੇ ਪ੍ਰਸੰਗ ਅਨੁਕੂਲ ਹੈ। ਸ਼ਬਦ-ਕੋਸ਼ ਕਾਫੀ ਵਿਸ਼ਾਲ ਹੈ, ਪਰ ਪਰਿਸਥਿਤੀਵਸ਼ ਕਿਤੇ ਕਿਤੇ ਦੋਸ਼ ਦਿਸ ਪੈਂਦੇ ਹਨ, ਸਭ ਤੋਂ ਵੱਡਾ ਦੋਸ਼ ਅਸ਼ਲੀਲਤਾ ਦਾ ਹੈ। ਪੰਜਾਬੀ ਲਦੀ ਬ੍ਰਜ ਇਨ੍ਹਾਂ ਕ੍ਰਿਤੀਆਂ ਦੀ ਪ੍ਰਧਾਨ ਭਾਸ਼ਾ ਹੈ। ਇਹ ਕ੍ਰਿਤੀਆਂ ਪੁਰਾਣ ਕਥਾਵਾਂ ਦਾ ਅਨੁਵਾਦ ਮਾਤ੍ਰ ਨਹੀਂ, ਸਗੋਂ ਉਨ੍ਹਾਂ ਦੇ ਆਧਾਰ ਤੇ ਨਿਰਮਿਤ ਸੁਤੰਤਰ ਅਤੇ ਕਾਵਿਗੁਣ ਸੰਪੰਨ ਰਚਨਾਵਾਂ ਹਨ। ਇਨ੍ਹਾਂ ਤੇ ਯੁਗ ਦਾ ਪ੍ਰਭਾਵ ਰੀਤੀ ਕਾਲੀਨ ਕਾਮੁਕ ਪ੍ਰਵਿਰਤੀ ਅਤੇ ਵਿਸ਼ੇ ਸੰਬੰਧੀ ਮੌਲਿਕਤਾ ਦੇ ਅਭਾਵ ਵਿਚ ਵੇਖਿਆ ਜਾ ਸਕਦਾ ਹੈ, ਪਰ ਆਪਣੀ ਖਤਰੀ ਭਾਵਨਾ ਅਤੇ 'ਅਰਿ-ਨਿਕੰਦਨ' ਉੱਦੇਸ਼ ਦੇ ਪੱਖ ਤੋਂ ਇਹ ਆਪਣੇ ਯੁਗ ਦੀਆਂ ਪ੍ਰਵਿਰਤੀਆਂ ਦਾ ਉਲੰਘਨ ਕਰਦੀਆਂ ਹਨ।

ਪ੍ਰਕਰਣ ੬

# ਪਰਵਰਤੀ ਪੌਰਾਣਿਕ ਪਰੰਪਰਾ

1. ਇਹ ਪੌਰਾਣਿਕ ਪਰੰਪਰਾ 'ਦਸਮ ਗ੍ਰੰਥ' ਤੋਂ ਬਾਦ ਵੀ ਅਰੁਕ ਚਲਦੀ ਰਹੀ। 'ਦਸਮ ਗ੍ਰੰਥ' ਦੀਆਂ ਪਰਵਰਤੀ ਰਚਨਾਵਾਂ ਵਿਚ ਦਸਮ ਗ੍ਰੰਥ ਵਾਲੀਆਂ ਪ੍ਰਵਿਰਤੀਆਂ ਕਿਸੇ ਨਾ ਕਿਸੇ ਰੂਪ ਵਿਚ ਮਿਲ ਜਾਂਦੀਆਂ ਹਨ, ਪਰ ਅਧਿਕ ਬਲ 'ਅਵਤਾਰਵਾਦ' ਤੇ ਦਿੱਤਾ ਗਿਆ ਹੈ। ਹਾਂ, ਇਕ ਗੱਲ ਜੋ ਇਸ ਸੰਬੰਧ ਵਿਚ ਜ਼ਿਆਦਾ ਉੱਲੇਖ ਯੋਗ ਹੈ, ਇਹ ਕਿ ਦਸਮ ਗ੍ਰੰਥ ਤੋਂ ਬਾਦ ਵਿਸ਼ਨੂੰ ਦੇ ਅਵਤਾਰਾਂ ਦਾ ਜ਼ਿਕਰ ਗੌਣ ਹੋ ਗਿਆ ਅਤੇ ਸਿੱਖ ਗੁਰੂ-ਅਵਤਾਰਾਂ ਦੀ ਪ੍ਰਧਾਨਤਾ ਸਥਾਪਿਤ ਹੋਣ ਲਗੀ। ਸਿੱਖ-ਗੁਰੂਆਂ ਨੇ ਉਸ ਸਮੇਂ ਦੇ ਸਮਾਜ ਨੂੰ ਇਸ ਹੱਦ ਤਕ ਪ੍ਰਭਾਵਿਤ ਕੀਤਾ ਸੀ ਕਿ ਲੋਕ ਪੌਰਾਣਿਕ ਅਵਤਾਰਾਂ ਨੂੰ ਲਗਭਗ ਭੁੱਲ ਗਏ ਸਨ। ਫਲਸਰੂਪ, ਬਾਦ ਦੇ ਪੌਰਾਣਿਕ ਗ੍ਰੰਥਾਂ ਦੇ ਚਰਿਤ੍ਰ-ਨਾਇਕ ਅਧਿਕਤਰ ਸਿੱਖ ਗੁਰੂ ਹੀ ਰਹੇ।[1] ਸੁਵਿਧਾ ਲਈ 'ਦਸਮ-ਗ੍ਰੰਥ' ਤੋਂ ਬਾਦ ਦੀ ਪੌਰਾਣਿਕ ਪਰੰਪਰਾ ਦਾ ਵਿਸ਼ਲੇਸ਼ਣ ਹੇਠ ਲਿਖੇ ਭਾਗਾਂ ਵਿਚ ਵੰਡ ਕੇ ਕਰਾਂਗੇ—

(ੳ) ਪ੍ਰਬੰਧਾਤਮਕ ਰਚਨਾਵਾਂ—ਸਰਬਲੋਹ ਅਤੇ ਨਾਨਕ ਵਿਜਯ,

(ਅ) ਜਨਮਸਾਖੀ ਸਾਹਿਤ,

(ੲ) ਗੁਰੂ-ਬਿਲਾਸ ਪਰੰਪਰਾ।

## (ੳ) ਪ੍ਰਬੰਧਾਤਮਕ ਰਚਨਾਵਾਂ

2. (1) ਸਰਬਲੋਹ : ਇਸ ਗ੍ਰੰਥ ਦੇ ਦੋ ਨਾਂ ਹਨ—'ਸਰਬਲੋਹ' ਅਤੇ 'ਮੰਗਲਾ ਚਰਣ ਪੁਰਾਣ'। ਅਧਿਕ ਪ੍ਰਚਲਿਤ 'ਸਰਬਲੋਹ' ਨਾਂ ਸ਼ਾਇਦ ਇਸ ਵਿਚ ਵਰਣਿਤ ਸਰਬਲੋਹ ਅਵਤਾਰ ਦੀ ਕਥਾ ਕਰ ਕੇ ਪਿਆ ਹੈ ਅਤੇ 'ਮੰਗਲਾ ਚਰਣ ਪੁਰਾਣ' ਨਾਂ ਕ੍ਰਿਤੀਕਾਰ ਨੇ ਆਪ ਅਧਿਆਇ ਅੰਤ ਦੀਆਂ ਪੁਸ਼ਪਿਕਾਵਾਂ ਵਿਚ ਦਿੱਤਾ ਹੈ।[2] ਇਸ ਗ੍ਰੰਥ ਦਾ ਕਰਤ੍ਰਿਤਵ ਸੰਦਿਗਧ ਹੈ। ਆਮ ਕਰਕੇ ਦੋ ਮਤ ਪ੍ਰਚਲਿਤ ਹਨ—ਕੁਝ ਵਿਦਵਾਨ

---

1. ਇਥੋਂ ਤਕ ਕਿ ਸਾਧਾਰਣ ਪੁਸਤਕਾਂ ਅਤੇ ਗੁਰਬਾਣੀ ਦੀ ਵਿਆਖਿਆ ਨਾਲ ਸੰਬੰਧਿਤ ਰਚਨਾਵਾਂ ਵਿਚ ਵੀ ਸਿੱਖ ਗੁਰੂਆਂ ਵਿਚ ਅਵਤਾਰਾਂ ਦੀ ਕਲਪਨਾ ਕੀਤੀ ਜਾਣ ਲਗ ਪਈ, ਜਿਵੇਂ 'ਸ੍ਰੀ ਗੁਰੂ ਨਾਨਕ ਸਾਖੀ ਪ੍ਰਮਾਣ', 'ਗੁਰਮਤ ਨਿਰਣਯ ਸਾਗਰ' ਆਦਿ।
2. ਇਤ ਸ੍ਰੀ ਮੰਗਲਾ ਚਰਣ ਪੁਰਾਨੇ। ਅਨਭਓ ਪ੍ਰਕਾਸ ... ... ਪ੍ਰਿਥਮੋ ਧਿਆਇ ॥1॥
ਸੁਭੰਮਤਸਤ ॥ (ਸਰਬਲੋਹ, ਪਤਰ 57)

ਇਸ ਨੂੰ ਦਸਵੇਂ ਗੁਰੂ ਦੁਆਰਾ ਰਚਿਤ ਮੰਨਦੇ ਹਨ ਪਰ ਇਸ ਗ੍ਰੰਥ ਦੀ ਅੰਦਰਲੀ ਗਵਾਹੀ ਤੋਂ ਇਹ ਗੱਲ ਸਿੱਧ ਨਹੀਂ ਹੁੰਦੀ। ਦੂਜੇ ਮਤ ਦੇ ਵਿਦਵਾਨ ਇਸ ਗ੍ਰੰਥ ਦੀ ਰਚਨਾ ਦਸਵੇਂ ਗੁਰੂ ਤੋਂ ਬਾਦ ਕਿਸੇ ਕਵੀ ਦੁਆਰਾ ਮੰਨਦੇ ਹਨ। ਇਸ ਮਤ ਦੀਆਂ ਦਲੀਲਾਂ ਜ਼ਿਆਦਾ ਵਿਗਿਆਨਿਕ ਅਤੇ ਬੁੱਧੀ ਸੰਮਤ ਹਨ।[1] 438 ਪੱਤਰਿਆਂ ਦਾ ਇਹ ਗ੍ਰੰਥ ਪੰਜ ਅਧਿਆਵਾਂ ਵਿਚ ਵੰਡਿਆ ਹੋਇਆ ਹੈ। ਪਹਿਲੇ ਚਾਰ ਅਧਿਆਇ ਇਸ ਗ੍ਰੰਥ ਦਾ ਪੂਰਬ ਅਰਧ ਹਨ ਅਤੇ ਪੰਜਵਾਂ ਅਧਿਆਇ ਜੋ ਕਾਫ਼ੀ ਵੱਡਾ ਹੈ, ਉੱਤਰ ਅਰਧ ਹੈ।

ਇਸ ਗ੍ਰੰਥ ਦੀ ਰਚਨਾ ਪੌਰਾਣਿਕ ਸ਼ੈਲੀ ਵਿਚ ਹੋਈ ਹੈ। ਦੇਵਤਿਆਂ ਅਤੇ ਰਾਖਸ਼ਾਂ ਦਾ ਸੰਘਰਸ਼, ਦੇਵੀ ਪ੍ਰਸੰਗ, ਬ੍ਰਿਜਨਾਦ ਦਾ ਸੰਘਾਰ ਕਰਨ ਲਈ ਸਰਬਲੋਹ ਦਾ ਅਵਤਾਰ ਧਾਰਨਾ ਆਦਿ ਘਟਨਾਵਾਂ ਦਾ ਵਰਣਨ ਪੌਰਾਣਿਕ ਅਵਤਾਰਵਾਦੀ ਰੀਤੀ ਅਨੁਸਾਰ ਹੋਇਆ ਹੈ। ਇਸ ਰਚਨਾ ਦਾ ਦਸਮ ਗ੍ਰੰਥ ਦੀਆਂ ਕ੍ਰਿਤੀਆਂ ਤੋਂ ਇਤਨਾ ਅੰਤਰ ਜ਼ਰੂਰ ਹੈ ਕਿ ਜਿਥੇ ਉਨ੍ਹਾਂ ਦੇ ਚਰਿਤ੍ਰਨਾਇਕ ਜਾਣੇ-ਪਛਾਣੇ ਹਨ ਉਥੇ 'ਸਰਬਲੋਹ ਗ੍ਰੰਥ' ਦੇ ਅੱਧੇ ਤੋਂ ਵੱਧ ਪਾਤਰਾਂ ਦਾ ਪਰਿਚੈ ਪੁਰਾਣ ਸਾਹਿਤ ਵਿਚ ਨਹੀਂ ਮਿਲਦਾ। ਇਥੋਂ ਤਕ ਕਿ ਚਰਿਤ੍ਰ-ਨਾਇਕ ਸਰਬਲੋਹ ਦਾ ਪਰਿਚੈ ਵੀ ਅਪ੍ਰਾਪਤ ਹੈ। ਜਿਥੋਂ ਤਕ ਇਸ ਗ੍ਰੰਥ ਦੀ ਪੌਰਾਣਿਕ ਭਾਵਨਾ ਦਾ ਸੰਬੰਧ ਹੈ। ਇਹ ਕਹਿਣਾ ਅਸੰਗਤ ਨਾ ਹੋਵੇਗਾ ਕਿ ਇਸ ਗ੍ਰੰਥ ਦੀ ਪੌਰਾਣਿਕ ਭਾਵਨਾ 'ਦਸਮ ਗ੍ਰੰਥ' ਦੀ ਪੌਰਾਣਿਕ ਭਾਵਨਾ ਦੇ ਅਨੁਰੂਪ ਹੈ। ਇਸ ਵਿਚ ਦੇਵੀ ਦੀ ਉਸਤਤ ਕੁਝ ਅਧਿਕ ਹੋਈ ਹੈ। ਇਸ ਗ੍ਰੰਥ ਦਾ ਯੁੱਧ-ਵਰਣਨ ਅਤੇ ਯੁੱਧ-ਵਿਧਾਨ ਵੀਰਾਂ ਲਈ ਅਮੁਕ ਉਤਸਾਹ ਦਾ ਸਰੋਤ ਹੈ। ਦਸਮ ਗ੍ਰੰਥ ਦੀਆਂ ਕ੍ਰਿਤੀਆਂ ਵਾਂਗ ਇਸ ਗ੍ਰੰਥ ਵਿਚ ਵੀ ਵੀਰ ਰਸ ਦੀ ਪ੍ਰਧਾਨਤਾ ਹੈ। ਸਿੱਖ ਸਮਾਜ ਨੂੰ ਮ: ਰਣਜੀਤ ਸਿੰਘ ਦੇ ਰਾਜ-ਕਾਲ ਤੋਂ ਪਹਿਲਾਂ ਯੁੱਧ ਦੀ ਜਿਤਨੀ ਪ੍ਰੇਰਣਾ 'ਦਸਮ ਗ੍ਰੰਥ' ਤੋਂ ਮਿਲਦੀ ਰਹੀ, ਉਤਨੀ ਹੀ ਇਸ ਗ੍ਰੰਥ ਤੋਂ ਵੀ।ਸ਼ਾਇਦ ਇਹੀ ਕਾਰਣ ਹੈ, ਕਿ 'ਸਿੰਘ ਸਭਾ ਲਹਿਰ' ਤੋਂ ਪਹਿਲਾਂ 'ਦਸਮ ਗ੍ਰੰਥ' ਤੋਂ ਛੁਟ, ਇਸ ਗ੍ਰੰਥ ਦੀ ਵੀ ਮਾਨਤਾ ਰਹੀ ਸੀ ਅਤੇ ਲਗਭਗ ਸਾਰੇ ਪ੍ਰਮੁਖ ਸਿੱਖ ਗੁਰੂਧਾਮਾਂ ਵਿਚ ਇਸ ਗ੍ਰੰਥ ਦੀਆਂ ਪੋਥੀਆਂ ਮਲਦੀਆਂ ਸਨ। ਸਾਰਾਂਸ਼ ਇਹ ਕਿ 'ਦਸਮ ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਤੋਂ ਬਾਦ ਇਹੀ ਇਕ ਮਾਤ੍ਰ ਰਚਨਾ ਹੈ ਜਿਸ ਵਿਚ ਖਤਰੀ ਦ੍ਰਿਸ਼ਟੀਕੋਣ ਦੀ ਪਾਲਨਾ ਹੋਈ ਹੈ ਅਤੇ ਜਿਸ ਦਾ ਚਰਿਤ੍ਰ-ਨਾਇਕ ਸਿੱਖ ਗੁਰੂ ਪਰੰਪਰਾ ਤੋਂ ਭੰਨ ਵਿਅਕਤੀ ਹੈ।

3. (2) ਨਾਨਕ ਵਿਜਯ : ਸੰਤਰੇਣ ਆਸ਼੍ਰਮ (ਭੂਦਨ, ਮਲੇਰ ਕੋਟਲਾ) ਵਿਚ ਸਥਾ-ਪਿਤ ਇਹ ਵਿਸ਼ਾਲ ਗ੍ਰੰਥ (1860 ਪੱਤਰੇ) ਸੰਤਰੇਣ ਦੀ ਰਚਨਾ ਮੰਨੀ ਜਾਂਦੀ ਹੈ। ਇਸ ਦਾ ਰਚਨਾ-ਕਾਲ ਸੰਦਿਗਧ ਹੈ, ਪਰ ਅਨੁਮਾਨ ਹੈ ਕਿ ਇਸ ਦੀ ਰਚਨਾ ਦਸਮ ਗ੍ਰੰਥ ਦੀਆਂ

---

1. ਮਹਾਨਕੋਸ਼, ਪੰ: 500

ਪੌਰਾਣਿਕ ਕ੍ਰਿਤੀਆਂ ਤੋਂ 150 ਵਰ੍ਹੇ ਬਾਦ ਹੋਈ ਹੋਵੇਗੀ। ਇਸ ਗ੍ਰੰਥ ਦਾ ਆਰੰਭ 'ਆਦਿ ਗ੍ਰੰਥ' ਦੇ 'ਜਪੁ' ਤੋਂ ਹੁੰਦਾ ਹੈ ਅਤੇ ਪੁਰਾਣਾਂ ਵਾਂਗ ਖੰਡਾਂ ਵਿਚ ਵੰਡਿਆ ਹੋਇਆ ਹੈ। ਹਰਇਕ ਖੰਡ ਦੇ ਕਈ ਅਧਿਆਇ ਹਨ ਜਿਨ੍ਹਾਂ ਦੀ ਕੁਲ ਸੰਖਿਆ 324 ਹੈ। ਕ੍ਰਿਤੀਕਾਰ ਅਨੁਸਾਰ ਇਹ ਇਕ ਪੁਰਾਣ ਹੈ—

ਸਭ ਕੇ ਨਾਮ ਜਿ ਕਰੋ ਬਖਾਨਾ॥
ਲਿਖਤ ਲਿਖਤ ਤਬ ਬੜ੍ਹੇ ਪਰਾਨਾ॥ 15॥

(ਖੰਡ 4/ਅਧਿਆਇ 15)

'ਨਾਨਕ ਵਿਜਯ' ਇਤਿਹਾਸਿਕ ਪ੍ਰਬੰਧ ਹੈ ਅਤੇ ਇਸ ਵਿਚ ਗੁਰੂ ਨਾਨਕ ਦੇ ਜੀਵਨ ਚਰਿਤ੍ਰ ਦਾ ਵਰਣਨ ਹੋਇਆ ਹੈ। ਘਟਨਾਵਾਂ ਅਧਿਕਤਰ ਕਲਪਨਾ ਆਧਾਰਿਤ ਹਨ। ਕਵੀ ਨੇ ਮੁਸਲਮਾਨਾਂ ਨੂੰ ਅਸੁਰ (ਰਾਖਸ਼) ਅਤੇ ਹਿੰਦੂਆਂ ਨੂੰ ਦੇਵਤਾ ਮੰਨਿਆ ਹੈ। ਮੁਸਲਮਾਨਾਂ ਦੇ ਅਤਿਆਚਾਰਾਂ ਤੋਂ ਪੀੜਿਤ ਹੋ ਕੇ ਪ੍ਰਿਥਵੀ ਆਪਣਾ ਭਾਰ ਉਤਾਰਨ ਹਿਤ ਬ੍ਰਹਮਾ ਨੂੰ ਆਪਣੇ ਨਾਲ ਲੈ ਕੇ ਵਿਸ਼ਨੂੰ ਅੱਗੇ ਪ੍ਰਾਰਥਨਾ ਕਰਦੀ ਹੈ ਅਤੇ ਵਿਸ਼ਨੂੰ (ਨਾਨਕ ਰੂਪ ਵਿਚ) ਅਵਤਾਰ ਧਾਰਨ ਕਰਨ ਦਾ ਵਿਸ਼ਵਾਸ ਦਿਵਾਉਂਦੇ ਹਨ। ਇਸ ਪ੍ਰਕਾਰ ਸੰਤ ਰੇਣ ਨੇ ਪੁਰਾਣ-ਪੁਰਸ਼ਾਂ ਦੀ ਪੰਕਤੀ ਵਿਚ ਇਕ ਨਵੇਂ ਪਾਤਰ ਨੂੰ ਲਿਆ ਖੜਾ ਕੀਤਾ ਹੈ। ਅਲੌਕਿਕਤਾ ਅਤੇ ਅਵਤਾਰਵਾਦ ਨੂੰ ਕੇਵਲ ਗੁਰੂ ਨਾਨਕ ਤਕ ਹੀ ਸੀਮਿਤ ਨਹੀਂ ਰਹਿਣ ਦਿੱਤਾ ਗਿਆ, ਸਗੋਂ ਉਨ੍ਹਾਂ ਦੇ ਮਾਤਾ ਪਿਤਾ ਦਾ ਸੰਬੰਧ ਵੀ ਪੁਰਾਣਾਂ ਦੇ ਪਾਤਰਾਂ ਨਾਲ ਜੋੜਿਆ ਗਿਆ ਹੈ।

ਇਸ ਗ੍ਰੰਥ ਦੀ ਪੌਰਾਣਿਕ ਭਾਵਨਾ ਸਿੱਖ-ਪਰੰਪਰਾ ਅਨੁਸਾਰ ਨਹੀਂ ਹੈ। 'ਗੁਰੂ ਬਿਲਾਸਾਂ' ਅੰਦਰ ਸਿੱਖ ਗੁਰੂਆਂ ਨੂੰ ਅਵਤਾਰ ਰੂਪ ਵਿਚ ਭਾਵੇਂ ਮੰਨਿਆ ਗਿਆ ਹੈ, ਪਰ ਕੁਲ ਮਿਲਾ ਕੇ ਉਥੇ ਚਰਿਤ੍ਰ-ਨਾਇਕ ਇਤਿਹਾਸਿਕ ਵਿਅਕਤੀ ਹੀ ਸਿੱਧ ਹੁੰਦੇ ਹਨ। 'ਨਾਨਕ ਵਿਜਯ' ਵਿਚ ਗੁਰੂ ਨਾਨਕ ਨੂੰ ਪੁਰਾਣ-ਪੁਰਸ਼, ਵਿਸ਼ੇਸ਼ ਕਰਕੇ ਵਿਸ਼ਨੂੰ ਦੇ ਅਵਤਾਰ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਸ ਭਾਵਨਾ ਨੂੰ ਗੁਰੂ ਨਾਨਕ ਪ੍ਰਤਿ 'ਉਦਾਸੀ ਸੰਪ੍ਰਦਾਇ' ਦੇ ਦ੍ਰਿਸ਼ਟੀਕੋਣ ਦਾ ਪ੍ਰਤਿਨਿਧੀ ਕਿਹਾ ਜਾ ਸਕਦਾ ਹੈ। ਇਸ ਗ੍ਰੰਥ ਵਿਚ ਬ੍ਰਾਹਮਣਵਾਦ ਦੀ ਸਥਾਪਨਾ ਹੋਈ ਹੈ। ਸੰਤ ਰੇਣ ਆਪ ਇਕ ਕੁਲੀਨ ਬ੍ਰਾਹਮਣ ਸਨ ਅਤੇ ਬ੍ਰਾਹਮਣ ਨੂੰ ਦੁਖੀ ਨਹੀਂ ਵੇਖ ਸਕਦੇ ਸਨ। ਇਸ ਲਈ ਉਨ੍ਹਾਂ ਨੇ ਗੁਰੂ ਨਾਨਕ ਦੇਵ ਦਾ ਚਰਿਤ੍ਰ ਚਿਤ੍ਰਣ ਵਿਪਰ (ਬ੍ਰਾਹਮਣ) ਦ੍ਰਿਸ਼ਟੀਕੋਣ ਤੋਂ ਹੀ ਕੀਤਾ ਹੈ ਅਤੇ ਗੁਰੂ ਨਾਨਕ ਜੀ ਦੇ ਅਵਤਾਰ ਧਾਰਨ ਦਾ ਪ੍ਰਯੋਜਨ ਵੀ ਗਊ-ਬ੍ਰਾਹਮਣ ਦੀ ਰਖਿਆ ਹੀ ਦਸਿਆ ਹੈ—

ਸੰਤ ਵਿਪਰ ਗੋ ਕਾਰਨੇ ਨਾਨਕ ਲਯੋ ਉਤਾਰ॥ 73॥

(ਖੰਡ 4/ਅਧਿਆਇ 2)

ਫਲਸਰੂਪ, ਕਦੇ ਕਦੇ ਇਹ ਭਰਮ ਹੋਣ ਲਗਦਾ ਹੈ ਕਿ ਬ੍ਰਾਹਮਣਾਂ ਦੀ ਮਹੱਤਾ ਨੂੰ ਸਥਾਪਿਤ ਕਰਨਾ ਹੀ ਇਸ ਗ੍ਰੰਥ ਦਾ ਮੁਖ ਮੰਤਵ ਹੈ। ਵਰਣ-ਸੰਕਰਤਾ ਅਤੇ ਪਰੰਪਰਾਗਤ ਕਰਤੱਵਾਂ ਵਿਚ ਪਰਿਵਰਤਨ ਲਿਆਉਣਾ ਵੀ ਸੰਤ ਰੇਣ ਨੂੰ ਪ੍ਰਵਾਨ ਨਹੀਂ ਸੀ, ਜਿਵੇਂ—

ਵਿਪਰ ਕੇ ਸਤਿ ਧਰਮ ਕੋ ਸੂਦਰ ਕਰੈ ਸੁਜਾਨ ॥
ਸੂਦਰ ਕੇ ਸਭ ਕਰਮ ਕੋ ਵਿਪਰ ਕਰੈ ਮਹਾਨ ॥ 27 ॥

(ਖੰਡ 2/ਅ: 1)

ਸਾਰਾਂਸ਼ ਇਹ ਹੈ ਕਿ 'ਨਾਨਕ ਵਿਜਯ' ਇਕ ਅਜਿਹਾ ਗ੍ਰੰਥ ਹੈ ਜਿਸ ਵਿਚ ਇਤਿਹਾਸਿਕ ਪਾਤਰ ਨੂੰ ਪੁਰਾਣ-ਪੁਰਸ਼ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਸ ਤਰ੍ਹਾਂ ਦਾ ਇਹ ਇਕੱਲਾ ਹੀ ਗ੍ਰੰਥ ਹੈ, ਕਿਉਂਕਿ 'ਦਸਮ ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਵਿਚ ਪ੍ਰਸਿੱਧ ਪੌਰਾਣਿਕ ਅਵਤਾਰਾਂ ਆਦਿ ਦੇ ਚਰਿਤ੍ਰਾਂ ਦਾ ਵਰਣਨ ਹੈ ਅਤੇ ਹੋਰਨਾ ਪੌਰਾਣਿਕ ਰਚਨਾਵਾਂ ਵਿਚ ਗੁਰੂ ਨਾਨਕ ਆਦਿ ਨੂੰ ਅਵਤਾਰ ਭਾਵੇਂ ਮੰਨਿਆ ਜਾਂਦਾ ਰਿਹਾ ਹੈ, ਪਰ ਇਸ ਗ੍ਰੰਥ ਵਿਚ ਉਨ੍ਹਾਂ ਦੀ ਵਿਸ਼ਨੂੰ ਦੇ ਅਵਤਾਰ ਰੂਪ ਵਿਚ ਸਥਾਪਨਾ ਹੋਈ ਹੈ। ਅਸਲ ਵਿਚ, ਇਹ ਗੁਰਮੁਖੀ ਲਿਪੀ ਵਿਚ ਲਿਖਿਆ ਇਕ ਪੁਰਾਣ ਹੈ।

### (ਅ) 'ਜਨਮਸਾਖੀ ਸਾਹਿਤ'

4. ਜਨਮਸਾਖੀ ਸਾਹਿਤ ਦੀ ਪਰੰਪਰਾ ਦੇ ਵਿਕਾਸ ਅਤੇ ਉਸ ਦੀਆਂ ਪੌਰਾਣਿਕ ਪ੍ਰਵਿਰਤੀਆਂ ਤੇ ਪਿੱਛੇ ਵਿਚਾਰ ਕੀਤਾ ਜਾ ਚੁਕਾ ਹੈ। ਇਸ ਸਾਹਿਤ ਦਾ ਇਕ ਰੂਪ 'ਦਸਮ ਗ੍ਰੰਥ' ਤੋਂ ਬਾਦ ਵੀ ਮਿਲਦਾ ਹੈ। ਇਸ ਪਰਵਰਤੀ ਸਾਹਿਤ ਵਿਚ ਵੀ ਪੌਰਾਣਿਕ ਸ਼ੈਲੀ ਵਿਚ ਗੁਰੂ ਨਾਨਕ ਨੂੰ ਮਹਾਨ ਪੁਰਸ਼ ਜਾਂ ਅਵਤਾਰ ਰੂਪ ਵਿਚ ਚਿਤਰਿਆ ਗਿਆ ਹੈ। ਉਨ੍ਹਾਂ ਦੀ ਜੀਵਨੀ ਵਿਚ ਚਮਤਕਾਰਾਂ ਵਾਲੀਆਂ ਘਟਨਾਵਾਂ ਨੂੰ ਜੋੜਨ ਦੀ ਪ੍ਰਵਿਰਤੀ ਵੀ ਇੰਨ ਬਿੰਨ ਬਣੀ ਰਹੀ ਹੈ ਅਤੇ ਕਿਤੇ-ਕਿਤੇ ਇਹ ਪ੍ਰਵਿਰਤੀ ਅਧਿਕ ਤੀਬਰ ਵੀ ਹੋ ਗਈ ਹੈ। ਇਸ ਪਰਵਰਤੀ ਸਾਹਿਤ ਦੀਆਂ ਚਾਰ ਰਚਨਾਵਾਂ ਵਿਸ਼ੇਸ਼ ਉਲੇਖਨੀ ਹਨ—

5. (1) ਜਨਮਸਾਖੀ ਭਾਈ ਮਨੀ ਸਿੰਘ ਵਾਲੀ : ਇਸ ਦੇ ਕਰਤ੍ਰਿਤਵ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜੋੜਿਆ ਜਾਂਦਾ ਹੈ, ਅੰਦਰਲੀ ਗਵਾਹੀ ਇਸ ਧਾਰਨਾ ਦੀ ਪੁਸ਼ਟੀ ਨਹੀਂ ਕਰਦੀ। ਸ਼ਾਇਦ ਮਨੀ ਸਿੰਘ ਦੁਆਰਾ ਭਾਈ ਗੁਰਦਾਸ ਦੀ ਪਹਿਲੀ ਵਾਰ ਉੱਤੇ ਦਿੱਤੇ ਧਾਰਾਵਾਹੀ ਵਿਆਖਿਆਨ ਦਾ ਹੀ ਇਹ ਲਿਖਿਤ ਰੂਪ ਹੋਵੇ। ਲੇਖਕ ਵਲੋਂ ਵੀ ਕੁੱਝ ਸਾਮਗ੍ਰੀ ਇਸ ਵਿਚ ਅਵੱਸ਼ ਸ਼ਾਮਲ ਕੀਤੀ ਗਈ ਹੋਵੇਗੀ। ਇਸ ਲਈ ਇਸ ਨੂੰ ਪੂਰਣ ਰੂਪ ਵਿਚ ਭਾਈ ਮਨੀ ਸਿੰਘ ਦੀ ਕ੍ਰਿਤੀ ਮੰਨ ਲੈਣਾ ਭੁੱਲ ਹੈ। 'ਜਨਮ ਸਾਖੀਆਂ' ਦੀਆਂ ਸਾਧਾਰਣ ਪ੍ਰਵਿਰਤੀਆਂ ਤੋਂ ਛੁਟ ਇਸ ਕ੍ਰਿਤੀ ਦੀ ਇਕ ਪ੍ਰਵਿਰਤੀ ਇਹ ਵੀ ਹੈ ਕਿ ਕਈ ਇਕ ਘਟਨਾਵਾਂ ਦੀ ਪੌਰਾਣਿਕ ਪਿਛੋਕੜ ਵੀ ਪੇਸ਼ ਕੀਤੀ ਗਈ ਹੈ, ਜਿਵੇਂ ਗੁਰੂ ਨਾਨਕ

ਦੇ ਅਵਤਾਰ ਧਾਰਨ ਦੀ ਘਟਨਾ। ਇਹ ਕ੍ਰਿਤੀ ਹਥ ਲਿਖਿਤ ਅਤੇ ਛਪੀ ਹੋਈ, ਦੋਹਾਂ ਰੂਪਾਂ ਵਿਚ ਮਿਲਦੀ ਹੈ।

6. (2) ਮਹਿਮਾ ਪ੍ਰਕਾਸ਼ : ਇਸ ਦੀ ਰਚਨਾ ਸੰਮਤ 1833 ਬਿ: ਵਿਚ ਸਰੂਪ ਦਾਸ ਭੱਲਾ ਦੁਆਰਾ ਕੀਤੀ ਗਈ ਸੀ। ਸਾਰੇ ਸਿੱਖ ਗੁਰੂਆਂ ਦੇ ਜੀਵਨ ਚਰਿਤ੍ਰਾਂ ਨੂੰ ਇਕ ਹੀ ਪੁਸਤਕ ਵਿਚ ਪੇਸ਼ ਕਰਨ ਦਾ ਇਹ ਸਭ ਤੋਂ ਪਹਿਲਾ ਯਤਨ ਸੀ, ਪਰ ਇਸ ਵਿਚ ਗੁਰੂ ਨਾਨਕ ਦਾ ਜੀਵਨ-ਚਰਿਤ੍ਰ ਦੂਜੇ ਗੁਰੂਆਂ ਨਾਲੋਂ ਅਧਿਕ ਵਰਣਿਤ ਹੈ। ਇਸ ਵਿਚ ਜਨਮ-ਸਾਖੀਆਂ ਦੀ ਸਾਮਾਨਯ ਪੌਰਾਣਿਕਤਾ ਦੇ ਦਰਸ਼ਨ ਹੁੰਦੇ ਹਨ। ਅਧਿਕ ਬਲ ਗੁਰੂਆਂ ਦੀ ਅਵਤਾਰੀ ਸ਼ਕਤੀ ਤੇ ਦਿੱਤਾ ਗਿਆ ਹੈ। ਇਸ ਦੀ ਕਥਾ ਦਾ ਆਰੰਭ ਨਾਰਦ ਅਤੇ ਬ੍ਰਹਮਾ ਦੇ ਸੰਵਾਦ ਤੋਂ ਹੁੰਦਾ ਹੈ ਜਦੋਂ ਕਿ ਬ੍ਰਹਮਾ ਨਾਰਦ ਨੂੰ ਸੰਤ ਰੂਪ ਵਿਚ ਹਰੀ ਦੇ ਅਵਤਾਰ ਧਾਰਨ ਦੀ ਘਟਨਾ ਬਾਰੇ ਦਸਦਾ ਹੈ। ਇਸ ਪੱਦ-ਮਈ ਰਚਨਾ ਦਾ ਆਧਾਰ ਪ੍ਰਾਚੀਨ ਜਨਮ ਸਾਖੀਆਂ ਆਦਿ ਹੀ ਹਨ। ਫਲਸਰੂਪ, ਮੌਲਿਕਤਾ ਦਾ ਅਭਾਵ ਹੈ। ਇਸ ਦੀਆਂ ਕੇਵਲ ਹੱਥ ਲਿਖਿਤ ਪੋਥੀਆਂ ਹੀ ਮਿਲਦੀਆਂ ਹਨ।

7. (3) ਜਨਮਸਾਖੀ ਨਾਨਕ ਸ਼ਾਹ ਕੀ : ਇਸ ਦੀ ਰਚਨਾ ਸੰਤ ਦਾਸ 'ਛਿੱਬਰ' ਨੇ ਸੰ: 1834 ਬਿ: ਵਿਚ ਕੀਤੀ ਸੀ। 'ਜਨਮ ਸਾਖੀਆਂ' ਦੀਆਂ ਸਾਮਾਨਯ ਪ੍ਰਵਿਰਤੀਆਂ ਤੋਂ ਛੁਟ, ਇਸ ਜਨਮਸਾਖੀ ਵਿਚ ਕਵੀ ਨੇ ਗੁਰੂ ਨਾਨਕ ਨੂੰ ਜਨਕ ਰਾਜੇ ਦਾ ਅਵਤਾਰ ਮੰਨਿਆ ਹੈ ਅਤੇ ਉਨ੍ਹਾਂ ਦੇ ਸਾਥੀ ਮਰਦਾਨੇ ਨੂੰ ਵੀ ਜਨਕ ਦਾ ਇਕ ਦਰਬਾਰੀ ਦੱਸਿਆ ਹੈ। ਇਕ ਦਿਨ ਉਹ ਸੁਰਾ ਪਾਨ ਕਰ ਕੇ ਰਾਜਾ ਜਨਕ ਨੂੰ ਪ੍ਰਨਾਮ ਕਰਦਾ ਹੈ, ਤਦੇ ਰਾਜਾ ਕਹਿੰਦਾ ਹੈ –

ਰਾਜਾ ਜੀ ਇਸਨੂੰ ਯੋ ਕਹਜੋ ॥
ਅਸੁਰਪਾਨ ਇਹ ਕਤ ਤੇ ਲਹਜੋ ॥
ਸਾਧ ਵਾਕ ਸੋ ਮਿਟਤਾ ਨਾਹਿ ॥
ਇਤ ਕਾਰਨ ਜਨਮਜੋ ਇਤ ਆਇ ॥

(ਪੰ : 129)

ਇਸ ਜਨਮ ਵਿਚ ਮਰਦਾਨਾ ਹਿੰਦੂ ਇਸ ਲਈ ਨਹੀਂ ਬਣ ਸਕਿਆ, ਕਿਉਂਕਿ ਉਸਨੇ ਅਸੁਰ (ਸ਼ਰਾਬ) ਦਾ ਸੇਵਨ ਕੀਤਾ ਸੀ। ਹਾਂ, ਪਹਿਲੇ ਜਨਮ ਵਿਚ ਦੇਵ ਗੁਟ ਨਾਲ ਸੰਬੰਧਿਤ ਹੋਣ ਕਰਕੇ ਉਹ ਇਸ ਜਨਮ ਵਿਚ ਵੀ ਜੇਤੂ ਗੁਟ ਦਾ ਮੈਂਬਰ ਬਣਿਆ ਰਿਹਾ।

8. (4) ਸ੍ਰੀ ਗੁਰੂ ਨਾਨਕ ਸੂਰਜੋਦਯ ਜਨਮਸਾਖੀ : ਇਸ ਦੀ ਰਚਨਾ ਬਾਬਾ ਗਣੇਸ਼ਾ ਸਿੰਘ ਬੇਦੀ ਨੇ ਸੰ: 1926 ਬਿ: ਵਿਚ ਕੀਤੀ ਸੀ। ਇਹ ਕ੍ਰਿਤੀ 60 ਮਯੂਖਾਂ ਵਿਚ ਵੰਡੀ ਹੋਈ ਹੈ। ਇਸ ਵਿਚ ਪੌਰਾਣਿਕ ਪ੍ਰਵਿਰਤੀਆਂ 'ਜਨਮਸਾਖੀ ਸਾਹਿਤ' ਦੇ ਅਨੁਰੂਪ ਹੀ ਹਨ। ਅੰਤ ਵਿਚ ਮਾਹਾਤਮ ਵੀ ਦਿੱਤਾ ਹੈ –

ਪੜ੍ਹੈ ਸੁਨੈ ਜੁਤ ਪ੍ਰੇਮ ਕੇ ਸ੍ਰੀ ਗੁਰ ਚਰਤ ਜੁ ਕੋਇ ।।
ਮਨ ਬਾਂਛਤ ਫਲ ਪਾਵਹੀ ਅੰਤ ਪਰਮ ਗਤਿ ਹੋਇ ।। 44 ।।

(ਪੰ: 560)

ਸੰਖੇਪ ਵਿਚ 'ਦਸਮ ਗ੍ਰੰਥ' ਤੋਂ ਬਾਦ ਦੇ 'ਜਨਮਸਾਖੀ ਸਾਹਿਤ' ਵਿਚ ਲਗਭਗ ਉਨ੍ਹਾਂ ਹੀ ਪੌਰਾਣਿਕ ਪ੍ਰਵਿਰਤੀਆਂ ਨੂੰ ਗ੍ਰਹਿਣ ਕੀਤਾ ਗਿਆ ਹੈ, ਜੋ 'ਦਸਮ ਗ੍ਰੰਥ' ਤੋਂ ਪਹਿਲਾਂ 'ਜਨਮ-ਸਾਖੀਆਂ' ਵਿਚ ਪ੍ਰਚਲਿਤ ਸਨ । ਹਾਂ, ਇਨ੍ਹਾਂ ਸਾਖੀਕਾਰਾਂ ਦੀ ਰੁਚੀ ਗੱਦ ਦੀ ਬਜਾਏ ਪੱਦ ਵਲ ਅਧਿਕ ਰਹੀ ਹੈ । ਉਪਰੋਕਤ ਰਚਨਾਵਾਂ ਵਿਚੋਂ ਵੀ ਅੰਕ 1 ਵਾਲੀ ਜਨਮਸਾਖੀ ਨੂੰ ਛੱਡ ਕੇ ਬਾਕੀ ਸਾਰੀਆਂ ਪੱਦ ਵਿਚ ਹਨ ।

(ੲ) **ਗੁਰੂ ਬਿਲਾਸ ਪਰੰਪਰਾ**

9. 'ਦਸਮ ਗ੍ਰੰਥ' ਤੋਂ ਬਾਦ ਸਿੱਖ ਗੁਰੂਆਂ ਦੇ ਚਰਿਤ੍ਰ ਲਿਖਣ ਦੀ ਇਕ ਵਿਸ਼ੇਸ਼ ਪਰੰਪਰਾ ਦਾ ਪ੍ਰਚਲਨ ਹੋਇਆ । ਇਸ ਪ੍ਰਕਾਰ ਦੇ ਗ੍ਰੰਥਾਂ ਨੂੰ ਆਮ ਕਰ ਕੇ 'ਗੁਰੂ ਬਿਲਾਸ' ਦਾ ਨਾਂ ਦਿੱਤਾ ਜਾਂਦਾ ਹੈ ।[1]

10. ਗੁਰੂ ਬਿਲਾਸ ਅਸਲ ਵਿਚ ਇਤਿਹਾਸਕ ਗ੍ਰੰਥ ਹਨ, ਪਰ ਉਨ੍ਹਾਂ ਵਿਚ ਇਤਿਹਾਸ ਤੋਂ ਭਿੰਨ ਸਾਮਗ੍ਰੀ ਦੀ ਮਿਲਾਵਟ ਹੋ ਜਾਣ ਕਰ ਕੇ ਇਤਿਹਾਸਿਕ ਸਚਾਈ ਦੀ ਪੂਰੀ ਤਰ੍ਹਾਂ ਨਾਲ ਪਾਲਨਾ ਨਹੀਂ ਹੋ ਸਕੀ ਅਤੇ ਇਤਿਹਾਸਿਕਤਾ ਤੇ ਪੌਰਾਣਿਕਤਾ ਦਾ ਅਦਭੁਤ ਜਿਹਾ ਮੇਲ ਇਨ੍ਹਾਂ ਗ੍ਰੰਥਾਂ ਵਿਚ ਪੇਸ਼ ਹੋ ਗਿਆ ਹੈ । ਜਨਮਸਾਖੀ ਸਾਹਿਤ ਦੀ ਤੁਲਨਾ ਤੇ ਇਨ੍ਹਾਂ ਗ੍ਰੰਥਾਂ ਦੀ ਪੌਰਾਣਿਕਤਾ ਅਧਿਕ ਸਪਸ਼ਟ ਹੈ । ਇਸ ਪਰੰਪਰਾਂ ਦੀਆਂ ਪ੍ਰਮੁਖ ਪੌਰਾਣਿਕ ਪ੍ਰਵਿਰਤੀਆਂ ਇਹ ਹਨ—

(1) ਸਿੱਖ ਗੁਰੂਆਂ ਵਿਚ ਅਵਤਾਰਾਂ ਦੀ ਕਲਪਨਾ ।
(2) ਗੁਰੂ-ਚਰਿਤ੍ਰਾਂ ਵਿਚ ਪੁਰਾਣ ਪੁਰਸ਼ਾਂ ਦੀਆਂ ਲੀਲਾਵਾਂ ਦਾ ਮੇਲ ।
(3) ਗੌਣ ਕਥਾਵਾਂ ਵਿਚ ਪੌਰਾਣਿਕ ਕਥਾਵਾਂ ਦੀ ਪਿਛੋਕੜ ।
(4) ਪ੍ਰਤਿਪਾਦਿਤ ਵਿਸ਼ੇ ਦੀ ਪੁਸ਼ਟੀ ਲਈ ਪੌਰਾਣਿਕ ਪ੍ਰਸੰਗਾਂ ਦਾ ਵਰਣਨ ।
(5) ਪੌਰਾਣਿਕ ਵਿਧੀ ਅਨੁਸਾਰ ਨਵੀਨ ਕਥਾਵਾਂ ਦੀ ਰਚਨਾ ।
(6) ਗੁਰੂਆਂ ਦੇ ਵਿਅਕਤਿਤਵ ਵਿਚ ਅਤਿ ਮਾਨਵੀ ਸ਼ਕਤੀਆਂ ਦੀ ਸਥਾਪਨਾ ।
(7) ਬ੍ਰਾਹਮਣਵਾਦ ਦੀਆਂ ਸਾਰੀਆਂ ਪਰੰਪਰਾਵਾਂ ਪ੍ਰਤਿ ਨਿਸ਼ਠਾ ।
(8) ਦੇਵੀ ਪ੍ਰਤਿ ਇਸ਼ਟ-ਭਾਵਨਾ ।
(9) ਪੌਰਾਣਿਕ ਸ਼ੈਲੀ ਨੂੰ ਅਪਨਾਉਣ ਦੀ ਰੁਚੀ ।

---

1. ਇਸ ਪਰੰਪਰਾ ਦੀਆਂ ਪ੍ਰਮੁਖ ਰਚਨਾਵਾਂ ਦਾ ਵਿਵਰਣ ਪੰਨਾਂ 291 ਤੇ ਦਿੱਤਾ ਹੈ ।

| ਕ੍ਰਮਾਂਕ | ਪੁਸਤਕ ਦਾ ਨਾਂ | ਚਰਿਤ੍ਰ-ਨਾਇਕ | ਲੇਖਕ | ਸੰਮਤ |
|---|---|---|---|---|
| 1. | ਗੁਰੂ ਸ਼ੋਭਾ | ਦਸਮ ਗੁਰੂ | ਸੈਨਾਪਤੀ | 1758 |
| 2. | ਗੁਰੂ ਬਿਲਾਸ ਪਾ: ੧੦ | ਦਸਮ ਗੁਰੂ | ਅਗਿਆਤ | 1808 |
| 3. | ਗੁਰੂ ਬਿਲਾਸ ਪਾ: ੬ | ਗੁਰੂ ਹਰਗੋਬਿੰਦ | ਅਗਿਆਤ | 1775 |
| 4. | ਗੁਰੂ ਬਿਲਾਸ ਪਾ: ੧੦ | ਦਸਮ ਗੁਰੂ | ਸੁਖਾ ਸਿੰਘ | 1854 |
| 5. | ਗੁਰੂ ਨਾਨਕ ਪ੍ਰਕਾਸ਼ | ਗੁਰੂ ਨਾਨਕ | ਸੰਤੋਖ ਸਿੰਘ | 1880 |
| 6. | ਸਿੰਘ ਸਾਗਰ | ਦਸਮ ਗੁਰੂ | ਵੀਰ ਸਿੰਘ 'ਬੱਲ' | 1884 |
| 7. | ਗੁਰ ਕੀਰਤ ਪ੍ਰਕਾਸ਼ | ਨੌ ਗੁਰੂ (1-9) | ਵੀਰ ਸਿੰਘ 'ਬੱਲ' | 1891 |
| 8. | ਗੁਰ ਪ੍ਰਤਾਪ ਸੂਰਜ | ਨੌ ਗੁਰੂ (2-10) | ਸੰਤੋਖ ਸਿੰਘ | 1900 |
| 9. | ਗੁਰੂ ਬਿਲਾਸ ਬਾਬਾ ਸਾਹਿਬ ਸਿੰਘ | ਬਾਬਾ ਸਾਹਿਬ ਸਿੰਘ ਬੇਦੀ | ਕੀਰਤ ਕਵੀ | * * |
| 10. | ਸ੍ਰੀ ਗੁਰੂ ਪੰਥ ਪ੍ਰਕਾਸ਼ | ਦਸ ਗੁਰੂ ਆਦਿ | ਗਿਆਨ ਸਿੰਘ ਗਿਆਨੀ | 1931 |
| 11. | ਤਵਾਰੀਖ ਗੁਰ ਖ਼ਾਲਸਾ | ਸਿੱਖ ਗੁਰੂ ਆਦਿ | ਗਿਆਨ ਸਿੰਘ ਗਿਆਨੀ | 1956 |
| 12. | ਬੀਰ ਮ੍ਰਿਗੇਸ਼ ਗੁਰ ਬਿਲਾਸ ਦੇਵ ਤਰੁ | ਬਾਬਾ ਬੀਰ ਸਿੰਘ | ਸ਼ੇਰ ਸਿੰਘ ਗਿਆਨੀ | 1968 |

* * ਸੰਮਤ ਨਹੀਂ ਦਿੱਤਾ ਹੋਇਆ, ਪਰ ਹੱਥ ਲਿਖਿਤ ਨੁਸਖਾ ਲਗਭਗ 125 ਵਰ੍ਹੇ ਪੁਰਾਣਾ ਹੈ ।

11. 'ਦਸਮ ਗ੍ਰੰਥ' ਤੋਂ ਬਾਦ ਦੀ ਪੌਰਾਣਿਕ ਪਰੰਪਰਾ ਦੀ ਇਕ ਹੋਰ ਪ੍ਰਵਿਰਤੀ ਹੈ—ਅਨੇਕ ਪੁਰਾਣ-ਗ੍ਰੰਥਾਂ ਦਾ ਭਾਸ਼ਾਨੁਵਾਦ ਕਰਨਾ। ਮਹਾਭਾਰਤ, ਦੇਵੀ ਭਾਗਵਤ ਪੁਰਾਣ, ਸ੍ਰੀਮਦ ਭਾਗਵਤ ਪੁਰਾਣ ਅਤੇ ਵਿਸ਼ਨੂੰ ਪੁਰਾਣ ਦੇ ਅਨੁਵਾਦ ਖਾਸ ਪ੍ਰਸਿੱਧ ਹਨ। ਇਨ੍ਹਾਂ ਅਨੁਵਾਦਿਤ ਗ੍ਰੰਥਾਂ ਵਿਚ ਭਾਵਨਾ ਦਾ ਸਰੂਪ ਮੂਲ ਗ੍ਰੰਥਾਂ ਵਾਲਾ ਹੀ ਰਿਹਾ ਹੈ।

ਇਸ ਤੋਂ ਛੁਟ, 'ਤ੍ਰਿਯਾ ਪੁਰਾਣ' 'ਸਰਧਾ ਪੁਰਾਣ' ਆਦਿ ਪੁਰਾਣ-ਨਾਂਵਾਂ ਵਾਲੀਆਂ ਵੀ ਕੁਝ ਕੁ ਰਚਨਾਵਾਂ ਮਿਲਦੀਆਂ ਹਨ, ਪਰ ਇਨ੍ਹਾਂ ਵਿਚ ਪੌਰਾਣਿਕਤਾ ਦਾ ਲਗਭਗ ਅਭਾਵ ਹੈ।

———

# ਪੰਜਾਬੀ ਅਤੇ ਹਿੰਦੀ ਸਾਹਿਤ ਵਿਚ ਸਥਾਨ

'ਬਚਿਤ੍ਰ ਨਾਟਕ' ਅਤੇ 'ਚਰਿਤ੍ਰੋਪਾਖਿਆਨ' ਅਸਲ ਵਿਚ ਵਿਸ਼ੇਸ਼ ਪ੍ਰਕਾਰ ਦੀਆਂ ਰਚਨਾਵਾਂ ਹਨ। 'ਚਰਿਤ੍ਰੋਪਾਖਿਆਨ' ਦੀ ਸ਼ੈਲੀ ਵਿਚ ਲਿਖੀ ਹੋਈ ਕੋਈ ਕ੍ਰਿਤੀ ਵੀ ਪੰਜਾਬੀ ਜਾਂ ਹਿੰਦੀ ਸਾਹਿਤ ਵਿਚ ਉਪਲਬਧ ਨਹੀਂ ਹੈ, ਇਸ ਲਈ ਇਨ੍ਹਾਂ ਦੋਹਾਂ ਭਾਸ਼ਾਵਾਂ ਦੇ ਸਾਹਿਤ ਵਿਚ ਇਸ ਦਾ ਆਪਣਾ ਵਿਸ਼ੇਸ਼ ਸਥਾਨ ਅਤੇ ਮਹੱਤਵ ਹੈ। 'ਵਾਰ ਦੁਰਗਾ ਕੀ' ਪੰਜਾਬੀ ਸਾਹਿਤ ਦੀ ਇਕ ਗੌਰਵਮਈ ਰਚਨਾ ਹੈ। ਇਸ ਦਾ ਯੁੱਧ-ਵਰਣਨ ਚਿਰਕਾਲ ਤੋਂ ਯੋਧਿਆਂ ਲਈ ਪ੍ਰੇਰਨਾ-ਸਰੋਤ ਰਿਹਾ ਹੈ। ਪੰਜਾਬੀ ਵੀਰ ਸਾਹਿਤ ਅਤੇ ਵਾਰ ਸਾਹਿਤ ਦੀ ਇਹ ਅਨੂਪਮ ਕ੍ਰਿਤੀ ਹੈ। ਇਸ ਦਾ ਅਨੁਕਰਣ ਪਰਵਰਤੀ ਰਚਨਾਵਾਂ ਵਿਚ ਬਹੁਤ ਹੋਇਆ ਹੈ; 'ਨਾਦਰਸ਼ਾਹ ਦੀ ਵਾਰ' ਰੂਪ ਅਤੇ ਪ੍ਰਕਾਰ ਤੋਂ ਇਸ ਦੇ ਬਹੁਤ ਨੇੜੇ ਹੈ। 'ਬਚਿਤ੍ਰ ਨਾਟਕ' ਦਾ ਵਿਵੇਚਨ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ—

**ਪੌਰਾਣਿਕ ਕਾਵਿ**: ਪੰਜਾਬ ਵਿਚ ਰਚਿਤ ਸਾਹਿਤ ਅੰਦਰ ਇਸ ਤੁਲ ਦੋ ਰਚਨਾਵਾਂ ਹਨ—'ਹਨੂਮਾਨ ਨਾਟਕ' ਅਤੇ 'ਸਰਬਲੋਹ'। 'ਹਨੂਮਾਨ ਨਾਟਕ' ਪੂਰਬਵਰਤੀ ਹੈ ਅਤੇ 'ਸਰਬਲੋਹ' ਪਰਵਰਤੀ। 'ਹਨੂਮਾਨ ਨਾਟਕ' ਵਿਚ ਚਰਿਤ੍ਰਨਾਇਕ ਪ੍ਰਤਿ ਸ਼ਰਧਾ ਭਾਵ ਰਖ ਕੇ ਰਾਮ ਭਗਤੀ ਦਾ ਪ੍ਰਤਿਪਾਦਨ ਹੋਇਆ ਹੈ ਅਤੇ 'ਬਚਿਤ੍ਰ ਨਾਟਕ' ਵਿਚ ਚਰਿਤ੍ਰ-ਨਾਇਕਾਂ ਪ੍ਰਤਿ ਸ਼ਰਧਾ ਭਾਵ ਨਾ ਰਖ ਕੇ ਮਹਾਕਾਲ ਅਤੇ ਕਾਲਿਕਾ ਦੀ ਭਗਤੀ ਦੀ ਸਥਾਪਨਾ ਹੋਈ ਹੈ। 'ਸਰਬ ਲੋਹ' ਦਸਮ ਗ੍ਰੰਥ ਤੋਂ ਪ੍ਰੇਰਿਤ ਰਚਨਾ ਹੈ, ਪਰ ਇਸ ਦੇ ਚਰਿਤ੍ਰ-ਨਾਇਕ ਦਾ ਕੋਈ ਪੌਰਾਣਿਕ ਸਰੋਤ ਨਹੀਂ ਮਿਲਦਾ, ਵਿਸ਼ਨੂੰ ਦੀਆਂ ਵਿਸ਼ੇਸ਼ਤਾਵਾਂ ਨੂੰ ਹੀ ਆਰੋਪਿਤ ਕਰ ਕੇ 'ਸਰਬਲੋਹ' ਅਵਤਾਰ ਕਲਪਿਤ ਕੀਤਾ ਗਿਆ ਹੈ। ਹਾਂ, 'ਨਾਨਕ ਵਿਜਯ' ਜੋ ਪੰਜਾਬ ਦੀ ਪੌਰਾਣਿਕ ਪਰੰਪਰਾ ਦਾ ਬਹੁਤ ਪ੍ਰਸਿੱਧ ਗ੍ਰੰਥ ਹੈ, ਭਾਵੇਂ ਇਕ ਵਡਮੁਲੀ ਪੌਰਾਣਿਕ ਰਚਨਾ ਹੈ, ਪਰ ਨਾ ਤਾਂ ਉਸ ਦਾ ਜੁਗ ਤੇ ਕੋਈ ਪ੍ਰਭਾਵ ਹੈ, ਨਾ ਹੀ ਕਿਸੇ ਸਾਮਿਅਕ ਸਮਸਿਆ ਦੇ ਸਮਾਧਾਨ ਦੀ ਉਸ ਵਿਚ ਕਲਪਨਾ ਕੀਤੀ ਗਈ ਹੈ। 'ਗੁਰੂ ਬਿਲਾਸ' ਕੇਵਲ ਪਦਬੱਧ ਇਤਿਹਾਸ ਹਨ, ਉਨ੍ਹਾਂ ਦਾ ਉੱਦੇਸ਼ 'ਬਚਿਤ੍ਰ ਨਾਟਕ' ਦੇ ਅਨੁਰੂਪ ਨਹੀਂ ਹੈ। ਇਸ ਦ੍ਰਿਸ਼ਟੀਕੋਣ ਤੋਂ 'ਬਚਿਤ੍ਰ ਨਾਟਕ' ਪੰਜਾਬ ਵਿਚ ਰਚਿਤ ਇਕ ਮਹਾਨ ਉੱਦੇਸ਼ ਪੂਰਣ ਅਤੇ ਉੱਤਮ ਕ੍ਰਿਤੀ ਹੈ। ਪੰਜਾਬ ਦੀ ਪੌਰਾਣਿਕ ਪਰੰਪਰਾ ਵਿਚ ਇਸ ਦਾ ਸਰਬ ਪ੍ਰਮੁਖ ਸਥਾਨ ਹੈ।

ਹਿੰਦੀ ਸਾਹਿਤ ਵਿਚ ਕੇਵਲ ਦੋ ਹੀ ਅਜਿਹੀਆਂ ਪੌਰਾਣਿਕ ਕ੍ਰਿਤੀਆਂ ਹਨ— 'ਰਾਮਚਰਿਤ-ਮਾਨਸ' ਅਤੇ 'ਸੂਰਸਾਗਰ', ਜਿਨ੍ਹਾਂ ਨੂੰ 'ਬਚਿਤ੍ਰ ਨਾਟਕ' ਦੇ ਮੁਕਾਬਲੇ ਤੇ

ਰਖਿਆ ਜਾ ਸਕਦਾ ਹੈ। ਇਨ੍ਹਾਂ ਤਿੰਨ ਕ੍ਰਿਤੀਆਂ ਦੀ ਰਚਨਾ ਸਾਮਿਅਕ ਸਮਸਿਆਵਾਂ ਦੇ ਸਮਾਧਾਨ ਦੀ ਦ੍ਰਿਸ਼ਟੀ ਤੋਂ ਹੋਈ ਸੀ। ਤੁਲਸੀ ਦਾਸ ਨੇ ਰਾਮ-ਰਾਜ ਦੀ ਕਲਪਨਾ ਕੀਤੀ, ਸੂਰਦਾਸ ਨੇ ਸੰਸਾਰ ਪ੍ਰਤਿ ਅਨੁਰਾਗ ਦੀ ਭਾਵਨਾ ਨੂੰ ਵਧਾਇਆ ਅਤੇ 'ਬਚਿਤ੍ਰ ਨਾਟਕ' ਦੇ ਕਵੀਆਂ ਨੇ ਵੈਰੀ-ਨਾਸ਼ ਦੀ ਘੋਸ਼ਣਾ ਕੀਤੀ। 'ਰਾਮਚਰਿਤਮਾਨਸ' ਵਿਚ ਸ਼ਾਂਤ ਰਸ ਦੀ ਪ੍ਰਧਾਨਤਾ ਹੈ, 'ਸੂਰਸਾਗਰ' ਵਿਚ ਸ਼ਿੰਗਾਰ ਅਤੇ ਵਾਤਸਲ ਰਸ ਪ੍ਰਮੁਖ ਹਨ ਅਤੇ 'ਬਚਿਤ੍ਰ-ਨਾਟਕ' ਵਿਚ ਵੀਰ ਰਸ ਸਰਬ ਵਿਆਪਕ ਹੈ। ਤੁਲਸੀ ਦਾਸ ਅਤੇ ਸੂਰਦਾਸ ਦਾ ਦ੍ਰਿਸ਼ਟੀ-ਕੋਣ ਵੈਸ਼ਨਵ ਹੈ, 'ਬਚਿਤ੍ਰ ਨਾਟਕ' ਦਾ ਸ਼ਾਕਤ। ਹਿੰਦੀ ਅਤੇ ਪੰਜਾਬੀ ਸਾਹਿਤ ਵਿਚ ਸ਼ਾਕਤ ਦ੍ਰਿਸ਼ਟੀਕੋਣ ਤੋਂ ਲਿਖੀ ਇਹ ਪ੍ਰਮੁਖ ਰਚਨਾ ਹੈ।

'ਰਾਮਚਰਿਤ-ਮਾਨਸ' ਅਤੇ 'ਸੂਰਸਾਗਰ' ਵਿਚ ਇਕ ਕੇਵਲ ਚਰਿਤ-ਨਾਇਕ ਹੈ, ਬਚਿਤ੍ਰ ਨਾਟਕ ਵਿਚ ਨਾਇਕ ਅਤੇ ਨਾਇਕਾਵਾਂ ਦਾ ਅੰਤ ਨਹੀਂ। ਹਿੰਦੀ ਸਾਹਿਤ ਵਿਚ ਕਵੀ ਨਰਹਰਿਦਾਸ ਰਚਿਤ 'ਚੌਬੀਸ ਅਵਤਾਰ ਬਿਲਾਸ' ਤੋਂ ਛੁਟ ਹੋਰ ਇਸ ਤਰ੍ਹਾਂ ਦੀ ਕੋਈ ਰਚਨਾ ਨਹੀਂ ਮਿਲਦੀ, ਜਿਸ ਵਿਚ ਇਤਨੇ ਚਰਿਤ੍ਰ-ਨਾਇਕਾਂ ਦਾ ਚਿਤ੍ਰਣ ਹੋਇਆ ਹੋਵੇ। 'ਚੌਬੀਸ] ਅਵਤਾਰ ਬਿਲਾਸ' ਤੋਂ ਵੀ 'ਬਚਿਤ੍ਰ ਨਾਟਕ' ਅਧਿਕ ਕਾਵਿ ਗੁਣ ਸੰਪੰਨ ਅਤੇ ਉੱਦੇਸ਼ ਪੂਰਣ ਰਚਨਾ ਹੈ।

ਤੁਲਸੀਦਾਸ ਅਤੇ ਸੂਰਦਾਸ ਦੇ ਚਰਿਤ੍ਰ-ਨਾਇਕ ਕਵੀਆਂ ਦੇ ਉਪਾਸਨਾ-ਦੇਵ ਹਨ, ਪਰ 'ਬਚਿਤ੍ਰ ਨਾਟਕ' ਵਿਚ ਨਾਇਕਾਂ ਪ੍ਰਤਿ ਇਸ਼ਟ-ਬੁੱਧੀ ਨਹੀਂ ਹੈ। ਇਕ ਵਿਚਿਤ੍ਰ ਵਿਰੋਧਾਭਾਸ ਇਹ ਵੀ ਹੈ ਕਿ ਪੌਰਾਣਿਕ ਅਵਤਾਰਾਂ ਵਿਚ ਵਿਸ਼ਵਾਸ ਨਾ ਰਖਦੇ ਹੋਇਆਂ ਵੀ ਇਨ੍ਹਾਂ ਕਵੀਆਂ ਨੇ ਉਨ੍ਹਾਂ ਦਾ ਚਰਿਤ੍ਰ-ਚਿਤ੍ਰਣ ਬੜੀ ਤੱਲੀਨਤਾ ਨਾਲ ਕੀਤਾ ਹੈ। ਹਿੰਦੀ ਸਾਹਿਤ ਵਿਚ ਅਜਿਹੀ ਪ੍ਰਵਿਰਤੀ ਬਿਲਕੁਲ ਵਿਰਲੀ ਹੈ, ਪੰਜਾਬੀ ਸਾਹਿਤ ਵਿਚ ਹੈ ਹੀ ਨਹੀਂ।

'ਰਾਮਚਰਿਤ-ਮਾਨਸ' ਅਤੇ 'ਸੂਰਸਾਗਰ' ਵਿਚ ਕ੍ਰਮਵਾਰ ਰਾਮਾਇਣ ਅਤੇ ਭਾਗਵਤ ਦੇ ਅਨੁਰੂਪ ਕਥਾ-ਵਿਕਾਸ ਹੋਇਆ ਹੈ, ਪਰ 'ਬਚਿਤ੍ਰ ਨਾਟਕ' ਦਾ ਵਿਧਾਨ ਕਵੀ ਕਲਪਿਤ ਅਤੇ ਅਸੰਤੁਲਿਤ ਹੈ। 'ਰਾਮਚਰਿਤਮਾਨਸ' ਅਤੇ 'ਸੂਰਸਾਗਰ' ਪੌਰਾਣਿਕ ਕ੍ਰਿਤੀਆਂ ਹੁੰਦੇ ਹੋਇਆਂ ਵੀ ਪੁਰਾਣ ਪ੍ਰਤੀਤ ਨਹੀਂ ਹੁੰਦੀਆਂ; ਬਚਿਤ੍ਰਨਾਟਕ ਕਵਿਤਵਪੂਰਣ ਹੁੰਦੇ ਹੋਇਆਂ ਵੀ ਭਾਸ਼ਾ-ਪੁਰਾਣ ਹੀ ਸਿੱਧ ਹੁੰਦਾ ਹੈ ਜਾਂ ਪੁਰਾਣ ਸਾਹਿਤ ਦਾ ਵਿਸ਼ਵਕੋਸ਼ ਹੈ। ਪੁਰਾਣਾਂ ਦੇ ਲਗਭਗ ਸਾਰੇ ਤੱਤਵਾਂ ਅਤੇ ਪ੍ਰਵਿਰਤੀਆਂ ਪ੍ਰਤਿ ਇਸ ਵਿਚ ਝੁਕਾ ਹੈ। ਅਸਲ ਵਿਚ, 'ਬਚਿਤ੍ਰ ਨਾਟਕ' ਇਨ੍ਹਾਂ ਦੋਹਾਂ ਕ੍ਰਿਤੀਆਂ ਵਾਂਗ ਹਿੰਦੀਅ ਤੇ ਪੰਜਾਬੀ ਸਾਹਿਤ ਦਾ ਗੌਰਵ ਗ੍ਰੰਥ ਹੈ, ਪਰ ਇਸ ਦੀਆਂ ਪ੍ਰਵਿਰਤੀਆਂ ਆਪਣੇ ਯੁਗ ਦੀਆਂ ਪਰੰਪਰਾਵਾਂ ਦਾ ਪੂਰੀ ਤਰ੍ਹਾਂ ਸਮਰਥਨ ਨਹੀਂ ਕਰਦੀਆਂ।

**ਵੀਰ ਕਾਵਿ :** ਵੀਰ ਕਾਵਿ ਵਿਚ 'ਬਚਿਤ੍ਰ ਨਾਟਕ' ਦਾ ਸਥਾਨ ਪੰਜਾਬ ਵਿਚ ਰਚਿਤ ਚੰਦ ਬਰਦਾਈ ਦੇ 'ਪ੍ਰਿਥੀਰਾਜ ਰਾਸੋ' ਅਤੇ ਭੂਸ਼ਣ ਦੀਆਂ ਰਚਨਾਵਾਂ ਤੋਂ ਘਟ ਨਹੀਂ ਹੈ। ਭਾਸ਼ਾ, ਸ਼ੈਲੀ ਅਤੇ ਯੁੱਧ-ਵਰਣਨ ਦੇ ਦ੍ਰਿਸ਼ਟੀਕੋਣ ਤੋਂ 'ਬਚਿਤ੍ਰ ਨਾਟਕ' 'ਪ੍ਰਿਥੀਰਾਜ ਰਸੋ' ਦੇ ਅਧਿਕ ਨੇੜੇ ਹੈ, ਪਰ ਰਾਸੋ ਦੇ ਯੁੱਧ ਆਸਰਾਦਾਤੇ ਦੇ ਨਿੱਜੀ ਸੁਖ ਅਤੇ ਯਸ਼ ਲਈ ਹੋਏ ਹਨ, ਜਦ ਕਿ 'ਬਚਿਤ੍ਰ ਨਾਟਕ' ਦਾ ਯੁੱਧ ਕੇਵਲ ਨਰ-ਸੰਘਾਰ ਲਈ ਨਹੀਂ, ਸਗੋਂ 'ਰਾਖਸ਼ ਤੱਤਵ' ਨੂੰ ਸਮਾਪਤ ਕਰਨ ਲਈ ਸੰਪੂਰਣ ਰਾਸ਼ਟਰ ਨੂੰ ਤਿਆਰ ਕਰਨ ਨਿਮਿਤ ਹੈ। ਇਸ ਦ੍ਰਿਸ਼ਟੀਕੋਣ ਤੋਂ 'ਬਚਿਤ੍ਰ ਨਾਟਕ' ਭੂਸ਼ਣ ਦੀਆਂ ਕ੍ਰਿਤੀਆਂ ਦੇ ਅਧਿਕ ਨੇੜੇ ਹੈ, ਪਰ ਭੂਸ਼ਣ ਤੋਂ ਵੀ 'ਬਚਿਤ੍ਰ ਨਾਟਕ' ਦੀ ਰਾਸ਼ਟਰੀਅਤਾ ਅਧਿਕ ਵਿਸ਼ਾਲ ਅਤੇ ਉਦਾਰ ਹੈ। ਇਸ ਵਿਚ ਅਨੇਕ ਚਰਿਤ੍ਰਨਾਇਕਾਂ ਨੂੰ ਇਕੱਠਾ ਕਰ ਕੇ ਸਮਨਵੈ-ਭਾਵਨਾ ਨੂੰ ਦ੍ਰਿੜ੍ਹ ਕੀਤਾ ਗਿਆ ਹੈ। ਇਸ ਵਿਚ ਪ੍ਰਤਿਪਾਦਿਤ ਵੀਰ ਭਾਵ ਵੀ ਅਧਿਕ ਸਥਾਈ ਅਤੇ ਨਰੋਇਆ ਹੈ। ਭੂਸ਼ਣ ਅਤੇ ਚੰਦਰ ਬਰਦਾਈ ਦੇ ਕਾਵਿਆਂ ਦੀ ਪ੍ਰੇਰਨਾ ਆਪਣੇ ਸਮੇਂ ਨਾਲ ਹੀ ਖਤਮ ਹੋ ਗਈ, ਪਰ 'ਬਚਿਤ੍ਰ ਨਾਟਕ' ਦਾ ਪ੍ਰਭਾਵ ਇਤਨਾ ਤਕੜਾ ਪਿਆ ਕਿ ਇਸ ਨੇ ਪੰਜਾਬ ਦੇਸ਼ ਨੂੰ ਵੀਰ ਭੂਮੀ ਵਿਚ ਬਦਲ ਦਿੱਤਾ ਅਤੇ ਸਿੱਖਾਂ ਨੂੰ ਯੁੱਧ ਦਾ ਪ੍ਰਤੀਕ ਬਣਾ ਦਿੱਤਾ।

ਸਾਰਾਂਸ਼ ਇਹ ਕਿ ਹਿੰਦੀ ਅਤੇ ਪੰਜਾਬੀ ਦੋਹਾਂ ਸਾਹਿਤਾਂ ਵਿਚ 'ਬਚਿਤ੍ਰ ਨਾਟਕ' ਨੂੰ ਬਹੁਤ ਮਹੱਤਵਪੂਰਣ ਸਥਾਨ ਪ੍ਰਾਪਤ ਹੈ।

---

# ਸਹਾਇਕ ਪੁਸਤਕ–ਸੂਚੀ

## ਪੰਜਾਬੀ


| ਕ੍ਰਮਾਂਕ | ਪੁਸਤਕ | ਲੇਖਕ | ਪ੍ਰਕਾਸ਼ਕ | ਸੰਸਕਰਣ |
|---|---|---|---|---|
| 1. | ਆਦਿ ਗ੍ਰੰਥ (ਸ਼ਬਦਾਰਥ) ਚਾਰ ਭਾਗ | — | ਬਾਵਾ ਹਰਕ੍ਰਿਸ਼ਨ ਸਿੰਘ ਤੇਜਾ ਸਿੰਘ ਆਦਿ | 1=1936 ਈ:<br>2=1937 ਈ:<br>3=1939 ਈ:<br>4=1941 ਈ: |
| 2. | ਸਟੀਕ ਭੱਟਾਂ ਦੇ ਸਵੈਈਏ | ਪ੍ਰੋ: ਸਾਹਿਬ ਸਿੰਘ | ਲਾਹੌਰ ਬੁਕ ਸ਼ਾਪ, ਲਾਹੌਰ | 1945 ਈ: |
| 3. | ਸਟੀਕ ਸੱਤੇ ਬਲਵੰਡ ਦੀ ਵਾਰ | ਪ੍ਰੋ: ਸਾਹਿਬ ਸਿੰਘ | ਪ੍ਰੋ: ਸਾਹਿਬ ਸਿੰਘ, ਖਾਲਸਾ ਕਾਲਿਜ ਅੰਮ੍ਰਿਤਸਰ | 1949 ਈ: |
| 4. | ਹਨੂਮਾਨ ਨਾਟਕ | ਹਿਰਦੈ ਰਾਮ ਭੱਲਾ | ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ | — |
| 5. | ਕੋਸ਼ ਸ੍ਰੀ ਦਸਮ ਗ੍ਰੰਥ ਸਾਹਿਬ | ਗਿਆਨੀ ਲਾਲ ਸਿੰਘ | ਜਨਕ ਪੁਸਤਕ ਭੰਡਾਰ ਸੰਗਰੂਰ, | 1949 ਈ: |
| 6. | ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ | ਸੰਤੋਖ ਸਿੰਘ, ਸੰਪਾਦਕ ਭਾਈ ਵੀਰ ਸਿੰਘ | ਖਾਲਸਾ ਸਮਾਚਾਰ, ਅੰਮ੍ਰਿਤਸਰ | 1954—55 ਈ: |
| 7. | ਗੁਰਛੰਦ ਦਿਵਾਕਰ | ਭਾਈ ਕਾਨ੍ਹ ਸਿੰਘ | ਦਰਬਾਰ ਨਾਭਾ, ਨਾਭਾ | 1924 ਈ: |
| 8. | ਗੁਰਮਤ ਨਿਰਣਯ ਸਾਗਰ | ਪੰ: ਤਾਰਾ ਸਿੰਘ | ਗੁਰਮਤ ਪ੍ਰੇਸ ਲਾਹੌਰ | 1961 ਬਿ: |
| 9. | ਗੁਰਮਤਿ ਨਿਰਣਯ | ਭਾਈ ਜੋਧ ਸਿੰਘ | ਅਤਰ ਚੰਦ ਕਪੂਰ ਐਂਡ ਸਨਜ਼, ਅਨਾਰਕਲੀ, ਲਾਹੌਰ | 1945 ਈ: |

| | | | | |
|---|---|---|---|---|
| 10. | ਗੁਰੂ ਨਾਨਕ ਸਾਖੀ ਪ੍ਰਮਾਣ | ਸੰਤ ਗੁਲਾਬ ਸਿੰਘ | ਗੁਰਮਤ ਪ੍ਰੈਸ, ਅੰਮ੍ਰਿਤਸਰ | 1984 ਬਿ: |
| 11. | ਗੁਰੂ ਨਾਨਕ ਸੂਰਜੋਦਯ ਜਨਮ ਸਾਖੀ | ਬਾਬਾ ਗਣੇਸ਼ਾ ਸਿੰਘ ਬੇਦੀ | ਰਾਜਾ ਬਿਜੈ ਚੰਦ, ਬਿਲਾਸਪੁਰ | 1952 ਬਿ: |
| 12. | ਜਨਮਸਾਖੀ ਭਾਈ ਮਨੀ ਸਿੰਘ ਵਾਲੀ | ਭਾਈ ਮਨੀ ਸਿੰਘ (?) | ਲਿਥੋ ਸੰਸਕਰਣ, ਅੰਕ 1187 ਸਿਖ ਰੈਫਰੇਂਸ ਲਾਇਬ੍ਰੇਰੀ, ਅੰਮ੍ਰਿਤਸਰ | |
| 13. | ਤਵਾਰੀਖ ਗੁਰੂ ਖਾਲਸਾ | ਗਿਆਨੀ ਗਿਆਨ ਸਿੰਘ | ਵਿਭਿੰਨ ਖੰਭ, ਵਿਭਿੰਨ ਪ੍ਰਕਾਸ਼ਕ | |
| 14. | ਦਸਮ ਗੁਰੂ ਗ੍ਰੰਥ ਸਾਹਿਬ ਸਟੀਕ | ਪੰ: ਨਰੈਣ ਸਿੰਘ | ਗੁਰਬਾਨੀ ਪ੍ਰਚਾਰਕ ਟ੍ਰਸਟ, ਲਾਹੌਰ ਆਦਿ | 1940—41 ਈ: |
| 15. | ਦਸਮ ਗ੍ਰੰਥ | ਦਸਮ ਗੁਰੂ (?) | ਜਵਾਹਰ ਸਿੰਘ ਕ੍ਰਿਪਾਲਸਿੰਘ, ਮਾਈ ਸੇਵਾ, ਅੰਮ੍ਰਿਤਸਰ | 2013 ਬਿ: |
| 16. | ਪੁਰਾਤਨ ਜਨਮਸਾਖੀ | ਸੰਪ: ਭਾਈ ਵੀਰ ਸਿੰਘ | ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ | 1952 ਇ: |
| 17. | ਬੀਰ ਮ੍ਰਿਗੇਸ਼ ਗੁਰ ਬਿਲਾਸ ਦੇਵ ਤਰੁ (ਪੂਰਬ ਅਰਧ, ਉਤਰ ਅਰਧ) | ਗਿਆਨੀ ਸ਼ੇਰ ਸਿੰਘ | ਪ੍ਰਾਪਤੀ ਸਥਾਨ—ਸਿੱਖ ਰੈਫਰੇਸੰ ਲਾਇਬ੍ਰੇਰੀ, ਅੰਮ੍ਰਿਤਸਰ | |
| 18. | ਭਾਈ ਗੁਰਦਾਸ | ਹਰਿੰਦਰ ਸਿੰਘ ਰੂਪ | ਹਿੰਦ ਪਬਲਿਸ਼ਰਜ਼ ਲਿਮਟਿਡ ਕੋਰਟ ਰੋਡ, ਅੰਮ੍ਰਿਤਸਰ | 1952 ਈ: |
| 19. | ਭਾਈ ਗੁਰਦਾਸ ਜੀ ਦੇ ਕਬਿਤ ਸਵੈਯੇ ਸਟੀਕ | ਟੀਕਾਕਾਰ ਪੰ: ਨਰੈਣ ਸਿੰਘ | ਬੂਟਾਸਿੰਘ ਪ੍ਰਤਾਪ ਸਿੰਘ, ਮਾਈ ਸੇਵਾਂ ਅੰਮ੍ਰਿਤਸਰ | 1955 ਈ: |
| 20. | ਭਾਈ ਬਾਲੇ ਵਾਲੀ ਜਨਮਸਾਖੀ | ਪੈੜਾ ਮੋਖਾ, ਰਚਨਾ ਕਾਲ 1592 ਬਿ: | ਚਿਰਾਗ ਦੀਨ ਤਾਜਰ, ਲਾਹੌਰ | 1940 ਈ: |
| 21. | ਮਹਾਨਕੋਸ਼ ਗੁਰਸ਼ਬਦ ਰਤਨਾਕਰ | ਭਾਈ ਕਾਨ੍ਹ ਸਿੰਘ | ਦਰਬਾਰ ਪਟਿਆਲਾ | 1930 ਈ: |
| 22. | ਵਾਰਾਂ ਭਾਈ ਗੁਰਦਾਸ | ਭਾਈ ਗੁਰਦਾਸ ਭੱਲਾ | ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ | 1952 ਈ: |

## ਉਰਦੂ

| | | | | |
|---|---|---|---|---|
| 23. | ਜ਼ਿਲਜ਼ਲਾ-ਏ-ਅਲਸਾਤ ਯਾਨੀ ਇਲਾਮਤੇ ਕਿਆਮਤ | — | ਕੁਤਬਖਾਨਾ ਰਸ਼ੀਦੀਆ, ਜਾਮਾ ਮਸਜਿਦ. ਦਿੱਲੀ | 1894 ਈ: (ਮੂਲ) |

## ਹਿੰਦੀ

| | | | | |
|---|---|---|---|---|
| 24. | अपभ्रंश साहित्य | डा० हरिवंश कोछड़ | भारतीय साहित्य मन्दिर फव्वारा, दिल्ली | 2013 वि० प्रथम |
| 25. | अशोक के फूल | डा० हज़ारी प्रसाद द्विवेदी | साहित्य प्रकाशन, नई दिल्ली | 1955 ई० चतुर्थ |
| 26. | अष्टादश पुराण दर्पण | पं० ज्वाला प्रसाद मिश्र | वेंकटेश्वर प्रेस, बम्बई | 1993 वि० |
| 27. | केशवदास | डा० रामरतन भटनागर | किताब महल, इलाहाबाद | 1950 ई० |
| 28. | गुरु ग्रंथ दर्शन | डा० जयराम मिश्र | साहित्य-भवन (प्राइवेट) लि० इलाहाबाद | 1960 ई० |
| 29. | गुरु नानक प्रकाश (पूर्वार्द्ध चार भाग) | महाकवि सन्तोख सिंह | पं० मक्खन सिंह, हड़ाली, जिला शाहपुर | 1889-93 वि० |
| 30. | गुरुमुखी लिपि में उपलब्ध हिंदी काव्य का आलोचनात्मक अध्ययन | डा० हरभजन सिंह | टंकित शोध प्रबन्ध, दिल्ली विश्वविद्यालय | 1959 ई० |
| 31. | गोविंद रामायण | टीकाकार इन्द्र सिंह चक्रवर्ती | साहित्य-रतन-माला कार्यालय, 20, धर्मकूप बनारस | 1953 ई० |

| | | | | |
|---|---|---|---|---|
| 32. | चंदवरदायी और उनका काव्य | डा० विपिन बिहारी त्रिवेदी | हिंदुस्तानी एकेडेमी, इलाहाबाद | 1952 वे० |
| 33. | पुराण दिग्दर्शन | पं० माधवाचार्य | माधव पुस्तकालय, धर्मधाम, कमलानगर, दिल्ली | — |
| 34. | पौराणिकता का हिन्दी साहित्य में प्रभाव | डा० कुमारी इन्द्रावती सिंहा | टंकित शोध प्रबन्ध, आगरा विश्वविद्यालय | 1958 ई० |
| 35. | भगवान पार्श्वनाथ | कामता प्रसाद जैन | — | 1928 ई० |
| 36. | भारतीय मध्य युग के संधिकाल काल मानन: गोरखनाथ | डा० टी० एन० वी० आचार्य | टंकित शोध प्रबन्ध, आगरा विश्वविद्यालय | 1948 ई० |
| 37. | महाभारत (हिन्दी) | (दस भाग) | इन्डियन प्रेस लिमिटेड, प्रयाग | अन्तिम भाग परिशिष्टाँक 1936 ई० |
| 38. | रूप बसन्त | चन्द्रलाल 'भाट' | गिरधारी लाल थोक पुस्तकविक्रेता, खारी बावली, दिल्ली | — |
| 39. | वायु पुराण | अनुवादक—राम प्रताप त्रिपाठी शास्त्री | हिन्दी साहित्य सम्मेलन, प्रयाग | 2007 वि० |
| 40. | शैव मत | डा० यदुवंशी | बिहार-राष्ट्र भाषा परिषद्, पटना—3 | 1955 ई० |
| 41. | सूर और उनका साहित्य | डा० हरवंश लाल शर्मा | भारत प्रकाशन मन्दिर, अलीगढ़ | 2015 वि० |
| 42. | हरिवंश पुराने का सांस्कृतिक विवेचन | डा० श्रीमती वीणा पाणि पाण्डे | प्रकाशन शाखा, सूचना विभाग, उत्तर प्रदेश | 1960 ई० |

| | | | | |
|---|---|---|---|---|
| 43. | हिन्दी साहित्य की भूमिका | डा० हज़ारी प्रसाद द्विवेदी | हिन्दी-ग्रन्थ-रत्नाकर कार्यालय, बम्बई | 1950 ई० |
| 44. | हिन्दी साहित्य का बृहत् इतिहास (प्रथम भाग) | सम्पादक डा० राजबली पांडेय | नागरी प्रचारिणी सभा, काशी | 2014 वि० |
| 45. | हिन्दी साहित्य पर संस्कृत साहित्य का प्रभाव | डा० रामसरन सिंह शर्मा | राम नारायण लाल प्रकाशक तथा पुस्तक विक्रेता, इलाहाबाद | 1952 ई० |
| 46. | हिन्दुत्व | रामदास गौड़ | शिव प्रसाद गुप्त, सेवा-उपवन, काशी | 1995 वि० |
| 47. | हिन्दी नाटक उद्भव और विकास | डा० दशरथ ओझा | राजपाल एंड सन्ज़, कश्मीरी गेट, दिल्ली | द्वितीय |

## ਸੰਸਕ੍ਰਿਤ

| | | | | |
|---|---|---|---|---|
| 48. | अग्नि पुराण | — | 5, क्लाइव रो, कलकत्ता | 1957 ई० |
| 49. | अध्यात्म रामायण (हिन्दी अनुवाद सहित) | अनुवादक मुनिलाल | गीता प्रेस, गोरखपुर | 2015 वि० |
| 50. | कल्कि पुराण (हिन्दी अनुवाद सहित) | अनुवाद पं० बलदेव प्रसाद मिश्रा | वेंकटेश्वर प्रेस, बम्बई | 1906 ई० |
| 51. | कूर्म पुराण | — | वेंकटेश्वर प्रेस, बम्बई | — |
| 52. | कूर्म पुराण | सम्पादक नीलमणि | एशियाटिक सोसायटी, 57, पार्क स्ट्रीट, कलकत्ता | 1886 |

| | | | | |
|---|---|---|---|---|
| 53. | गरुड़ पुराण | — | वेंकटेश्वर प्रेस, बम्बई | 1963 वि० |
| 54. | देवी भागवत भाषाटीक सहित (दो भाग) | — | वेंकटेश्वर प्रेस, बम्बई | 2011 वि० |
| 55. | नारदीय पुराण | — | वेंकटेश्वर प्रेस, बम्बई | 1962 वि० |
| 56. | निरुक्त | यास्काचार्य | | |
| 57. | पद्म पुराण | — (चार भाग) | आनन्दाश्रम मुद्रणालय, पूना | 1893-94 |
| 58. | ब्रह्म पुराण | — (दो भाग) | 5, क्लाइव रो, कलकत्ता | 1954 वि० |
| 59. | ब्रह्मांड पुराण | — | वेंकटेश्वर प्रेस, बम्बई | 1992 वि० |
| 60. | ब्रह्मवैवर्त पुराण | — | वेंकटेश्वर प्रेस, बम्बई | 1988 वि० |
| 61. | भविष्य पुराण | — | वेंकटेश्वर प्रेस, बम्बई | 1967 वि० |
| 62. | भागवत पुराण (हिन्दी अनुवाद सहित) | — (दो भाग) | गीता प्रेस, गोरखपुर | 2013 वि० |
| 63. | मत्स्य पुराण | — | 5, क्लाइव रो, कलकत्ता | 1954 ई० |
| 64. | महाभारत | | भंडारकर ओरियंटल रिसर्च इन्स्टिट्यूट, पूना | 1927 ई० |
| 65. | मार्कंडेय पुराण सटीक (दो भाग) | अनुवादक—पं० रघुराज दूबे | राजकुमार देवनंदन सिंह रईस—तिरहुत व चम्पारन (मुन्शी नवल किशोर प्रेस लखनऊ) | 1908 ई० |
| 66. | रघुवंश | कालिदास | निर्णय सागर मुद्रणालय बम्बई—2 | 1948 ई० |

| | | | | |
|---|---|---|---|---|
| 67. | लिंग पुराण (सटीक) | — | वेंकटेश्वर प्रेस, बम्बई | 1981 वि० |
| 68. | वाल्मीकि रामायणम् रामाभिनंदिनी भाषा टीक सहितम् | अनुवादक - पांडेय रामतेज शास्त्री | पंडित पुस्तकालय, काशी | 1951 ई० |
| 69. | वामन पुराण | — | वेंकटेश्वर प्रेस, बम्बई | 1986 वि० |
| 70. | वाराह पुराण | — | वेंकटेश्वर प्रेस, बम्बई | 1980 वि० |
| 71. | विष्णु पुराण | अनुवादक—मुनिलाल गुप्त | गीता प्रेस, गोरखपुर | 2014 वि० |
| 72. | शिव पुराण (भाषाटीक सहित) (दो भाग) | अनुबादक—इन्द्र ब्रह्मचारी जी | श्यामकाशी प्रेस, मथुरा | 1996-97 वि० |
| 73. | शिव पुराण | — | वेंकटेश्वर प्रेस, बम्बई | 1982 वि० |
| 74. | स्कंध पुराण (अनेक खंड) | — | बेंकटेश्वर प्रेस, बम्बई | 1965-66 वि० |
| 75. | हरिवंश पुराण (भाषा टीक सहित) | टीकाकार--पं० राम नारायण दत्त शास्त्री | गीता प्रेस, गोरखपुर | — |

## ਅੰਗਰੇਜ਼ੀ

| | | | | |
|---|---|---|---|---|
| 76. | Advanced study in History of the Punjab. | Dr. G. S. Chhabra | Sharanjit, Add Tanda, Jullundur City | 1960 |
| 77. | Art of Translation | Theodore Savory | Jonathan Cape Thiry Bed Ford Square, London | 1957 |
| 78. | Cambridge History of India. Vol. I | Edt. E.J. Rapson | Cambridge University Press | 1935 |

| | | | | |
|---|---|---|---|---|
| 79. | Classical Dictionary of Hindu Mythology and Religion, Geography, History and Literature. | John Dowson | Routledge and Kegan Paul Ltd. London. | 1953 |
| 80. | Encyclopeadia of Religion and E1t Ethics Vol X | James Hastings | Edinburg T and T clark, 38 George street. | 1952 |
| 81. | Encyclopeadia of Religion and Religions | E. Royston Pike | George Allen and Unwin Ltd. Ruskin House Museum street, London. | 1951 |
| 82. | History of Indian Literature | Dr. M. Winternitz | University of Calcutta | 1927 |
| 83. | Poetry of the Dasam Granth. | Dr. D.P. Ashta | Arun Prakahan. J—6, Jor Bagh. New Delhi—3. | 1959 |
| 84. | Prose English Translation of Harivamsha | Manmatha Nath Dutta | M. N. Dutta | 1897 |
| 85. | Prose English Translation of Markandeya Purana. | —do— | —do— | 1897 |
| 86. | Sikh Religron, its Gurus, sacred writings and others | Max Arthur Macauliffe | University of Oxford, London. | 1909 |
| 87. | Studies in Epics and Puranas of India. | Dr.A. D. Pusalker | Bharatiya Vidya Bhavan, Chaupatty Bombay | 1955 |
| 88. | Studies in the Upa puranas | Dr. R. C. Hazra | Sanskrit College, Calcutta—12 | 1958 |
| 89. | Vishnu Puran (English Translation) | H. H. Wilson | John Murray Albemarle street, London. | 1840 |

# ਹਥ ਲਿਖਿਤ–ਗ੍ਰੰਥਾਂ ਤੇ ਪੋਥੀਆਂ ਦੀ ਸੂਚੀ

| | | |
|---|---|---|
| 1. | ਆਦਿ ਰਾਮਾਇਣ | ਭਾਸ਼ਾ ਵਿਭਾਗ ਪੁਸਤਕਾਲਯ, ਪਟਿਆਲਾ (ਅੰਕ 2) |
| 2. | ਸਰਬ ਲੋਹ | ਗੁਰਦੁਆਰਾ ਸਮਾਧਾਂ ਰਾਜਗਾਨ ਜੀਂਦ ਰਿਆਸਤ, ਸੰਗਰੂਰ । |
| 3. | ਸਰਧਾ ਪੁਰਾਣ | ਪੰਜਾਬ ਆਰਕਾਈਵਜ਼ ਪੁਸਤਕਾਲਯ, ਪਟਿਆਲਾ (ਅੰਕ 405) |
| 4. | ਸਿੰਘ ਸਾਗਰ (ਵੀਰ ਸਿੰਘ 'ਬਲ' ਕ੍ਰਿਤ) | ਨਿਜੀ ਪੁਸਤਕਾਲਯ, ਮਹਾਰਾਜਾ ਪਟਿਆਲਾ |
| 5. | ਸਹੰਸ੍ਰਨਾਮ ਸੁਖਮਨਾ | ਸੈਂਟ੍ਰਲ ਲਾਇਬ੍ਰੇਰੀ ਪਟਿਆਲਾ (ਅੰਕ 2914) |
| 6. | ਗੁਰ ਬਿਲਾਸ ਪਾ: 10 (ਕ੍ਰਿਤ ਕੁਇਰ ਸਿੰਘ ਕਲਾਲ) | ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ (ਅੰਕ 1198) |
| 7. | ਗੁਰ ਬਿਲਾਸ ਪਾ: ਛੇਵੀਂ | ,, ,, ,, (ਅੰਕ 1194) |
| 8. | ਗੁਰ ਬਿਲਾਸ ਪਾ. 10 (ਸੁਖਾ ਸਿੰਘ ) | ,, ,, ,, (ਅੰਕ 747) |
| 9. | ਗੁਰ ਬਿਲਾਸ ਸ੍ਰੀ ਬਾਬਾ ਸਾਹਿਬ ਸਿੰਘ (ਕ੍ਰਿਤ ਕਵੀ ਕੀਰਤ) | ਪੰਜਾਬ ਆਰਕਾਈਵਜ਼, ਪਟਿਆਲਾ (ਅੰਕ 614) |
| 10. | ਗੁਰ ਕੀਰਤ ਪ੍ਰਕਾਸ ਗ੍ਰੰਥ (ਕ੍ਰਿਤ ਵੀਰ ਸਿੰਘ ਬਲ) | ਪੰਜਾਬ ਆਰਕਾਈਵਜ਼ ਪਟਿਆਲਾ (ਅੰਕ 682) |
| 11. | ਗੋਸ਼ਠ ਊਧੋ | ਪ੍ਰੋ: ਪ੍ਰੀਤਮ ਸਿੰਘ, ਅਰਵਿੰਦ, ਲੋਇਰ ਮਾਲ ਪਟਿਆਲਾ |
| 12. | ਚਰਿਤ੍ਰੋਪਾਖਿਆਨ | ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ (ਅੰਕ 1105) |
| 13. | ਚੌਬੀਸ ਅਵਤਾਰ ਬਿਲਾਸ ਕ੍ਰਿਤ ਨਰਹਰਿਦਾਸ (ਕਵੀ) | ਭਾਸ਼ਾ ਵਿਭਾਗ ਪੁਸਤਕਾਲਯ, ਪਟਿਆਲਾ (ਅੰਕ 333) (ਦੇਵਨਾਗਰੀ ਲਿਪੀ) |
| 14. | ਜਨਮਸਾਖੀ ਨਾਨਕ ਸ਼ਾਹ ਕੀ (ਕ੍ਰਿਤ) ਸੰਤ ਦਾਸ ਛਿਬਰ | ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ (ਅੰਕ 1973) |
| 15. | ਜਨਮਸਾਖੀ ਦਿਲ਼ੀ ਵਾਲੀ 1715 ਬਿ: | ਸ੍ਰੀ ਪਿਆਰੇ ਲਾਲ ਦੁਆਰਾ ਸ: ਮਨੋਹਰ ਸਿੰਘ, ਮਾਰਕੋਜ਼ ਫਿਕਸਰ, ਆਰ 608, ਨੀਊਂ ਰਾਜੇਂਦਰ ਨਗਰ, ਨਵੀਂ ਦਿਲੀ |

16. ਤ੍ਰਿਆ ਪੁਰਾਣ (ਲਛਮੀ ਦੇਵੀ) — ਸਿੱਖ ਰੈਫਰੇਂਸ ਲਾਇਬ੍ਰੇਰੀ, ਅੰਮ੍ਰਿਤਸਰ (ਅੰਕ 1053)
17. ਨਾਨਕ ਵਿਜਯ — ਸੰਤ ਰੇਣੁ ਆਸ਼੍ਰਮ ਭੂਦਨ, ਮਲੇਰਕੋਟਲਾ
18. ਮਹਿਮਾ ਪ੍ਰਕਾਸ਼ — ਭਾਸ਼ਾ ਵਿਭਾਗ ਪੁਸਤਕਾਲਯ, ਪਟਿਆਲਾ (ਅੰਕ 176
19. ਵਾਰ ਪੀਰਾਂ ਦੀ — ਪ੍ਰੋ. ਪ੍ਰੀਤਮ ਸਿੰਘ, ਅਰਵਿੰਦ ਲੋਇਰ ਮਾਲ, ਪਟਿਆਲਾ
20. ਗੁਰ ਨਾਨਕ ਸੂਰਜੋਦੇ ਜਨਮ ਸਾਖੀ (ਗਣੇਸ਼ਾ ਸਿੰਘ ਬੇਦੀ) — ਭਾਸ਼ਾ ਵਿਭਾਗ ਪੁਸਤਕਾਲਯ, ਪਟਿਆਲਾ (ਅੰਕ 40)
21. ਬੀੜ ਦਸਮ ਗ੍ਰੰਥ — ਗੁਰਦੁਆਰਾ ਜਨਮ ਸਥਾਨ, ਪਟਨਾ
22. ਬੀੜ ਦਸਮ ਗ੍ਰੰਥ — ਗੁਰਦੁਆਰਾ ਡਿਉੜੀ ਸਾਹਿਬ, ਸੰਗਰੂਰ

## ਪਤਰ ਪਤਰਕਾਵਾਂ

| | | |
|---|---|---|
| 1. ਜਰਨਲ ਆਫ ਦੀ ਬਿਹਾਰ (ਐਂਡ ਉੜੀਸਾ) ਪਟਨਾ ਰਿਸਰਚ ਸੋਸਾਇਟੀ | ਪਟਨ | 14 ਜਿਲਦ |
| 2. ਜਰਨਲ ਆਫ ਦੀ ਬੰਬਈ ਬ੍ਰਾਂਚ ਆਫ ਰਾਇਲ ਏਸ਼ੀਆਟਿਕ ਸੋਸਾਇਟੀ | ਬੰਬਈ | ਸੈਂਟੇਨਰੀ ਵਾਲੀਊਮ 1605 ਈ |



———

